# ਹਿਮਾਚਲ ਪ੍ਰਦੇਸ਼ :
# ਲੋਕ ਸਭਿਆਚਾਰ ਅਤੇ ਸਾਹਿਤ

ਡਾ. ਗੌਤਮ ਸ਼ਰਮਾ 'ਵਿਅਥਿਤ'

ਅਨੁਵਾਦ

ਡਾ. ਸੰਤੋਖ ਸਿੰਘ ਸ਼ਹਰਯਾਰ



ਨੈਸ਼ਨਲ ਬੁਕ ਟਰੱਸਟ, ਇੰਡੀਆ

1990 (ਸ਼ੱਕ ਸੰਮਤ 1912)

Folklore of Himachal Pradesh (Panjabi)
ਮੁੱਲ : 30.00
ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ,
ਨਵੀਂ ਦਿੱਲੀ-110016 ਵਲੋਂ ਪ੍ਰਕਾਸ਼ਤ ।

# ਧੰਨਵਾਦ

ਇਸ ਪੁਸਤਕ ਦੀ ਰਚਨਾ ਵਿਚ ਸਹਿਯੋਗ ਲਈ ਮੈਂ ਹਿਮਾਚਲ ਪ੍ਰਦੇਸ਼ ਰਾਜ ਸਰਕਾਰ ਦੇ ਹੇਠ ਲਿਖੇ ਵਿਭਾਗਾਂ, ਵਿਦਵਾਨਾਂ ਅਤੇ ਮਿੱਤਰਾਂ ਦਾ ਹਾਰਦਿਕ ਧੰਨਵਾਦੀ ਹਾਂ :

ਲੋਕ ਸੰਪਰਕ ਵਿਭਾਗ, ਸਿਖਿਆ ਵਿਭਾਗ, ਸਾਹਿਤ ਅਕਾਦਮੀ ਅਤੇ ਭਾਸ਼ਾ ਵਿਭਾਗ ਹਿਮਾਚਲ ਪ੍ਰਦੇਸ਼ ਅਤੇ ਸਾਹਿਤਕਾਰ ਡਾ. ਚੰਦਰਸ਼ੇਖਰ, ਡਾ. ਧਰਮਪਾਲ ਸੈਣੀ, ਡਾ. ਰਮੇਸ਼ ਕੁੰਤਲ ਮੇਘ, ਪ੍ਰਾਚਾਰਯ ਪੀ. ਐਨ. ਸ਼ਰਮਾ, ਡਾ. ਵੇਦ ਪ੍ਰਕਾਸ਼ ਅਗਨੀ, ਭਾਈ ਬਲਭ ਡੋਪਾਲ, ਹੋਰ ਮਿੱਤਰ ਅਤੇ ਛਾਇਆਕਾਰ ਜੋ ਕਿਸੇ ਵੀ ਦਿਸ਼ਾ ਵਿਚ ਸਹਾਇਕ ਬਣੇ ।

**–ਲੇਖਕ**

# ਤਤਕਰਾ

# 1. ਪ੍ਰਦੇਸ਼ ਤੇ ਲੋਕ

ਹਿਮਾਚਲ ਪ੍ਰਦੇਸ਼—ਹਿਮਾਲੀਆ ਦੀ ਤਰਾਈ ਵਿਚ ਇਸਥਿਤ, ਕੁਦਰਤੀ ਸੁੰਦਰਤਾ ਨਾਲ ਰਸਿਆ ਵਸਿਆ ਪਹਾੜੀ ਪ੍ਰਦੇਸ਼ ਹੈ। ਹਿਮਾਲੀਆ ਦੀਆਂ ਇਨ੍ਹਾਂ ਹੀ ਤਰਾਈਆਂ ਵਿਚ ਮੋਨ ਖਮੇਰ (ਕਿਰਾਤ) ਅਤੇ ਹੋਰ ਜਾਤੀਆਂ, ਆਰੀਆਂ ਕੋਲੋਂ ਹਾਰ ਖਾ ਕੇ ਜਾ ਲੁਕੀਆਂ ਸਨ। "ਸ਼ਾਂਵਰ" ਇਨ੍ਹਾਂ ਦਾ ਬਹਾਦਰ ਤੇ ਪਰਤਾਪੀ ਨੇਤਾ ਸੀ। ਇਸ ਲਈ ਇਹ ਮੰਨਿਆ ਜਾਂਦਾ ਹੈ ਕਿ ਇਹ ਜਾਤੀ ਰਿਗਵੇਦਿਕ ਕਾਲ ਵਿਚ ਵੀ ਆਬਾਦ ਸੀ। ਦੂਜੀ ਸਦੀ ਪੂਰਵ ਈਸਵੀ ਵਿਚ ਇਸ ਸਮੁੱਚੇ ਹਿਮਾਲਿਆ ਦੇ ਖੇਤਰ ਨੂੰ ਕਿਰਾਤ ਭੂਮੀ ਕਿੰਨਰ ਕਿਹਾ ਜਾਂਦਾ ਸੀ। ਇਸ ਗੱਲ ਦੇ ਸਬੂਤ ਬੈਜਨਾਥ ਦੇ ਪ੍ਰਸਿੱਧ ਸ਼ਿਵ ਮੰਦਰ ਦੇ ਸ਼ਿਲਾਲੇਖਾਂ ਵਿਚ ਮਿਲਦੇ ਹਨ। ਇਨ੍ਹਾਂ ਦੀ ਲਿਪੀ ਸ਼ਾਰਦਾ ਹੈ। ਇਸ ਵਿਚ ਇਸ ਬਸਤੀ ਦਾ ਨਾਂ "ਕੀਰ-ਗ੍ਰਾਮ" ਜਾਂ ਕਿਰਾਤ ਗ੍ਰਾਮ ਲਿਖਿਆ ਗਿਆ ਹੈ। ਇਹ ਲੋਕ ਲਾਹੌਲ-ਸਪੀਤੀ, ਚੰਬਾ-ਪਾਂਗੀ ਅਤੇ ਹੋਰ ਪਹਾੜੀ ਤਰਾਈਆਂ ਵਿਚ ਵੱਸੇ ਹੋਏ ਹਨ। ਕੁੱਲੂ ਵਿਚ "ਮਲਾਣਾ" ਪਿੰਡ ਵਿਚ ਕਿਰਾਤਾਂ ਦੇ ਵੱਸਣ ਦੇ ਸਪੱਸ਼ਟ ਪ੍ਰਮਾਣ ਅੱਜ ਵੀ ਮਿਲਦੇ ਹਨ।

2 ਇਸ ਪ੍ਰਦੇਸ਼ ਦੇ ਆਦਿਮ-ਜਾਤੀ ਖੇਤਰਾਂ ਵਿਚ ਅੱਜ ਵੀ ਪੂਰਵ-ਇਤਿਹਾਸਕ ਕਾਲ ਦੀਆਂ ਸਮਾਜਕ ਅਤੇ ਸਭਿਆਚਾਰਕ ਮਾਨਤਾਵਾਂ ਦੇ ਦਰਸ਼ਨ ਹੁੰਦੇ ਹਨ। ਇਥੋਂ ਦੀਆਂ ਕਿਰਾਤ, ਕਿੰਨਰ, ਯਕਸ਼, ਨਾਗ ਆਦਿ ਪੂਰਵ-ਇਤਿਹਾਸਕ ਜਾਤੀਆਂ ਉਨ੍ਹਾਂ ਮਹੱਤਵਪੂਰਨ ਆਦਮ ਜਾਤੀਆਂ ਵਿਚੋਂ ਹਨ ਜਿਨ੍ਹਾਂ ਦਾ ਸੰਬੰਧ ਇਤਿਹਾਸ ਅਤੇ ਪੁਰਾਣ-ਸਾਹਿਤ ਵਿਚ ਵੀ ਨਾਲ ਨਾਲ ਮਿਲਦਾ ਹੈ। ਸ੍ਰਿਸ਼ਟੀ ਦਾ ਆਦਿ-ਪੁਰਖ "ਮਨੂ" ਮਨਵਾਲਯ (ਮਨਾਲੀ) ਵਿਚ ਰਹਿੰਦਾ ਸੀ। ਮਨੂ ਰਿਸ਼ੀ ਦਾ ਸਭ ਤੋਂ ਪੁਰਾਣਾ ਮੰਦਰ ਏਥੇ ਹੀ ਹੈ। ਇਥੇ ਹੀ ਹੋਰ ਰਿਸ਼ੀਆਂ ਨੇ ਤਪ ਕੀਤੇ। ਵਸ਼ਿਸ਼ਟ, ਵਿਆਸ, ਭ੍ਰਿਗੂ ਆਦਿ ਦੇ ਆਸ਼ਰਮ ਵੀ ਏਥੇ ਹੀ ਹਨ। ਕਹਿਣ ਤੋਂ ਭਾਵ ਇਹ ਕਿ ਹਿਮਾਚਲ ਇਕ ਪੂਰਵ-ਇਤਿਹਾਸਕ ਪ੍ਰਦੇਸ਼ ਹੈ ਜਿਸਦਾ ਮਨੁੱਖ ਜਾਤੀ ਦੀ ਵਿਕਾਸ ਪਰੰਪਰਾ ਵਿਚ ਮਹੱਤਵਪੂਰਨ ਸਥਾਨ ਹੈ।

3 ਭੂਗੋਲਿਕ ਦ੍ਰਿਸ਼ਟੀ ਤੋਂ ਇਸਨੂੰ "ਤ੍ਰਿਗ੍ਰਤ" ਵੀ ਕਿਹਾ ਗਿਆ ਹੈ, ਜਿਹੜਾ ਕੁਦਰਤੀ ਹੱਦ ਬੰਨਿਆਂ ਕਾਰਨ ਪੰਜਾਬ ਦੇ ਮੈਦਾਨਾਂ ਤੋਂ ਵੱਖਰਾ ਸੀ। ਇਸ ਵਿਚ ਛੇ ਸੂਬੇ ਸਨ। ਛੇਵੇਂ ਤ੍ਰਿਗ੍ਰਤ ਨੂੰ "ਜਾਲੰਧਰਾਯਣ" ਵੀ ਕਿਹਾ ਗਿਆ ਹੈ। ਚੰਬਾ, ਕੁੱਲੂ, ਮੰਡੀ, ਬਿਲਾਸਪੁਰ ਤੇ ਕਾਂਗੜਾ ਦੇ ਇਲਾਕੇ ਇਸੇ ਵਿਚ ਆਉਂਦੇ ਹਨ। ਪਹਾੜੀ ਖੇਤਰ ਵਿਚ ਤ੍ਰਿਗ੍ਰਤ ਪ੍ਰਸਿੱਧ ਸੀ। ਇਸਨੂੰ "ਆਯੁੱਧ ਸੰਘ" ਦਾ ਨਾਂ ਵੀ

ਦਿੱਤਾ ਜਾਂਦਾ ਸੀ ਜੋ ਛੇ ਰਾਜਾਂ ਦਾ ਸੰਘ ਸੀ । ਅਜਿਹੇ ਇਸ਼ਾਰੇ ਵੀ ਮਿਲਦੇ ਹਨ ਕਿ ਆਦਿ ਕਾਲ ਦੇ ਰਿਸ਼ੀ ਅਤੇ ਆਰੀਆ ਬਰਫ਼ੀਲੇ ਅਤੇ ਸਰਦ ਸਥਾਨਾਂ ਤੇ ਰਹਿੰਦੇ ਸਨ । ਪ੍ਰਸਿੱਧ ਆਰੀਆ ਵ੍ਰਤ ਵਿਚ ਇਹ ਜਗ੍ਹਾ ਕਸ਼ਮੀਰ ਅਤੇ ਉਸਦੇ ਪੂਰਬ ਵਲ ਸਤਲੁਜ ਪਾਰ ਤੱਕ ਸਥਿਤ ਹੈ । ਰਿਗਵੇਦ ਵਿਚ ਬਿਆਸ ਦਰਿਆ ਨੂੰ "ਅਰਜੀਕੀਆ" ਕ੍ਰਿਹਾ ਗਿਆ ਹੈ । ਦੁਆਪਰ ਜੁਗ ਵਿਚ ਬਣਿਆ ਸ੍ਰਿੰਗੀ ਰਿਸ਼ੀ ਦਾ ਅੱਠ ਮੰਜ਼ਲਾ ਮੰਦਰ ਕੁੱਲੂ ਜ਼ਿਲ੍ਹੇ ਵਿਚ ਅੱਜ ਵੀ ਮੌਜੂਦ ਹੈ । ਰਾਜਾ ਦਸਰਥ ਨੇ ਜਿਸ ਜਗ੍ਹਾ ਤੇ ਪੁੱਤਰ-ਪ੍ਰਾਪਤੀ ਹਿੱਤ ਜੱਗ ਕੀਤਾ ਸੀ, ਉਹ ਥਾਂ "ਸਕੀਰਨਟੀਲਾ" ਦੇ ਨਾਂ ਨਾਲ ਅੱਜ ਵੀ ਹਰਮਨ ਪਿਆਰੀ ਹੈ । ਹਿਮਾਲਾ ਦੀਆਂ ਇਨ੍ਹਾਂ ਹੀ ਘਾਟੀਆਂ ਤੇ ਵਾਦੀਆਂ ਵਿਚ ਆਦਿ-ਭ੍ਰਿਗੂ ਨੇ ਪਹਿਲੀ ਵਾਰ ਅਗਨੀ ਦੇਵਤਾ ਨੂੰ ਪ੍ਰਗਟ ਰੂਪ ਵਿਚ ਆਸਮਾਨ ਤੋਂ ਧਰਤੀ ਤੇ ਉਤਾਰਿਆ ਸੀ ।[1] ਸੰਭਵ ਹੈ ਕਿ ਪਰਵਤ ਰਾਜ ਦੀ ਬੇਟੀ ਭਗਵਤੀ ਦੁਰਗਾ ਪਾਰਵਤੀ ਦੀ ਜਨਮ-ਭੂਮੀ ਵੀ ਇਸੇ ਇਲਾਕੇ ਵਿਚ ਸੀ । ਕੁੱਲੂ ਵਿਚ ਮਨੀਕਰਣ ਦੇ ਲਾਗੇ ਪਾਰਵਤੀ ਨਾਂ ਦੀ ਨਦੀ ਅੱਜ ਵੀ ਵਹਿ ਰਹੀ ਹੈ ਇਸੇ ਸਦਕਾ ਵਿਦੇਸ਼ੀ ਯਾਤਰੀਆਂ ਨੇ ਇਸਨੂੰ 'ਪਾਰਵਤੀ ਵੈਲੀ' ਦਾ ਨਾਮ ਦੇ ਦਿੱਤਾ ਹੈ । ਇਹੋ ਦਕਸ਼ ਪਰਜਾਪਤੀ ਦਾ ਸਥਾਨ ਸੀ ਜਿਸਦੀ ਪੁੱਤਰੀ ਜੱਗ ਸਮਾਪਤੀ ਦੇ ਸਮੇਂ ਅਗਨੀਕੁੰਡ ਵਿਚ ਸਤੀ ਹੋ ਕੇ ਸਤੀ ਦੇ ਨਾਂ ਨਾਲ ਅਮਰ ਹੋ ਗਈ ਸੀ ।[2] ਕ੍ਰਿਸ਼ਣ ਦੇ ਪੋਤੇ ਪਰਦਿਉਮਨ ਦਾ ਵਿਆਹ ਸ਼ੋਣਿਤਪੁਰ ਦੇ ਰਾਜਾ ਬਾਣਾਸੁਰ ਦੀ ਧੀ ਊਸ਼ਾ ਨਾਲ ਹੋਇਆ ਸੀ—ਉਹ ਸ਼ੋਣਿਤਪੁਰ "ਸਰਾਹਨ" ਹੀ ਹੈ ਜੋ ਰਾਮਪੁਰ ਦੇ ਲਾਗੇ ਪੈਂਦਾ ਹੈ । ਸਤਜੁਗ ਦੇ ਅੰਤ ਵਿਚ ਰਿਸ਼ੀ ਜਮਦਗਨੀ ਦਾ ਜਨਮ ਏਥੇ ਹੀ ਹੋਇਆ । ਪਰਸੂਰਾਮ ਅਤੇ ਰੇਣੁਕਾ ਦੀਆਂ ਕਥਾਵਾਂ ਏਸੇ ਖਿੱਤੇ ਵਿਚ ਸੁਣਨ ਵਿਚ ਆਉਂਦੀਆਂ ਹਨ । ਪਰਾਸ਼ਰ ਰਿਸ਼ੀ ਦੀ ਤਪੋ-ਭੂਮੀ ਨਿਰਮੰਡ ਅਤੇ ਬਿਆਸ ਦਾ ਸੋਮਾ (ਬਿਆਸ ਕੁੰਡ) ਇਸੇ ਪ੍ਰਦੇਸ਼ ਦੇ ਕੁੱਲੂ ਜ਼ਿਲ੍ਹੇ ਵਿਚ ਹਨ । ਕੁੱਲ ਮਿਲਾ ਕੇ ਇਹ ਇਕ ਅਤੀ ਪ੍ਰਾਚੀਨ ਪ੍ਰਦੇਸ਼ ਹੈ ।

ਇਹ ਪ੍ਰਦੇਸ਼ ਜੰਮੂ-ਕਸ਼ਮੀਰ, ਲੱਦਾਖ, ਪੰਜਾਬ, ਹਰਿਆਣਾ ਅਤੇ ਉੱਤਰ ਪ੍ਰਦੇਸ਼ ਵਿਚਕਾਰ ਘਿਰਿਆ ਹੋਇਆ ਹੈ । ਸ਼ਿਮਲਾ, ਸੋਲਨ, ਨਾਹਨ, ਰੇਣੁਕਾ, ਪੌਂਟਾ ਸਾਹਿਬ, ਰਾਮਪੁਰ, ਡਲਹੌਜ਼ੀ, ਚੰਬਾ, ਭਰਮੌਰ, ਧਰਮਸਾਲਾ, ਕਾਂਗੜਾ, ਪਾਲਮਪੁਰ, ਹਮੀਰਪੁਰ, ਸੁਜਾਨਪੁਰ, ਊਨਾ, ਮੰਡੀ, ਕੁੱਲੂ ਮਨਾਲੀ ਇਸਦੇ ਪ੍ਰਮੁੱਖ ਸ਼ਹਿਰ ਹਨ । ਖਜਿਆਰ, ਰੇਣੁਕਾ, ਡਲਝੀਲ, ਮਨੀਮਹੇਸ਼, ਰਵਾਲਸਰ, ਭਾਗਸੂ-ਨਾਗ, ਮਨੀਕਰਣ, ਤਤਵਾਨੀ, ਬਿਆਸ ਕੁੰਡ, ਗੋਬਿੰਦ ਸਾਗਰ, ਪੌਂਗਡੈਮ ਆਦਿ ਸਥਾਨ ਕੁਦਰਤੀ ਝੀਲਾਂ ਅਤੇ ਝਰਨਿਆਂ ਲਈ ਲੋਕ-ਪ੍ਰਿਯ ਹਨ । ਕੁਫਰੀ, ਨਾਰਕੰਡਾ, ਚੈਲ ਆਦਿ ਸਥਾਨ ਬਰਫ਼

1. ਕੁਲੂਤ ਦੇਸ਼ ਕੀ ਕਹਾਣੀ—ਲਾਲ ਚੰਦ ਪ੍ਰਾਰਥੀ, ਪੰਨਾ 225.
2. ਜਨ ਸਾਹਿਤਯ—ਪਾਰਵਤੀ ਲੋਕਮਾਨਸ ਵਿਸ਼ੇਸ਼ ਅੰਕ, ਜੂਨ-ਜੁਲਾਈ 1966.

ਦੀਆਂ ਖੇਡਾਂ ਲਈ ਪ੍ਰਸਿੱਧ ਹਨ। ਪ੍ਰਦੇਸ਼ ਵਿਚ ਸੈਰ ਸਪਾਟੇ ਨੂੰ ਉਤਸ਼ਾਹ ਦੇਣ ਲਈ ਮੁੱਖ ਸ਼ਹਿਰਾਂ ਅਤੇ ਕੁਦਰਤੀ ਸਥਾਨਾਂ ਤੇ ਸੈਰ-ਸਪਾਟੇ ਸੰਬੰਧੀ ਜਾਣਕਾਰੀ ਦੇਣ ਲਈ ਸੈਲਾਨੀ-ਦਫ਼ਤਰਾਂ ਦੀ ਸਥਾਪਨਾ ਕੀਤੀ ਗਈ ਹੈ ਅਤੇ ਰਹਿਣ ਦੀ ਸਹੂਲਤ ਲਈ ਟੂਰਿਸਟ ਬੰਗਲੇ ਬਣਾਏ ਜਾ ਰਹੇ ਹਨ।

6 ਰਾਵੀ, ਚਨਾਬ, ਬਿਆਸ, ਸਤਲੁਜ, ਗਿਰੀ, ਪਾਵਾਰ ਅਤੇ ਜਮਨਾ ਇਸ ਪ੍ਰਦੇਸ਼ ਦੀਆ ਮੁੱਖ ਨਦੀਆਂ ਹਨ। ਇਹ ਪਹਾੜੀ ਚੋਟੀਆਂ ਦੀ ਕੁੱਖ ਵਿਚੋਂ ਰੇਖਾ ਸਮਾਨ ਨਿਕਲਦੀਆਂ, ਪਹਾੜੀ ਝਰਨਿਆਂ ਵਿਚ ਸੱਪ ਵਾਂਗੂ ਮੇਲਦੀਆਂ, ਪੱਧਰੇ ਖੇਤਰਾਂ ਦੀ ਹਿੱਕ ਤੋਂ ਦੀ ਵਹਿੰਦੀਆਂ, ਖੇਤਾਂ ਦੀ ਪਿਆਸ ਬੁਝਾਂਦੀਆਂ, ਅੰਨ ਪੈਦਾ ਕਰਨ ਵਿਚ ਆਪਣਾ ਯੋਗਦਾਨ ਦਿੰਦੀਆਂ ਮੈਦਾਨੀ ਇਲਾਕਿਆਂ ਵਿਚ ਵਿਛ ਜਾਂਦੀਆਂ ਹਨ। ਇਨ੍ਹਾਂ ਨਦੀਆਂ ਦੇ ਕਿਨਾਰੇ ਅਨੇਕ ਪੋਰਾਣਿਕ ਅਤੇ ਇਤਿਹਾਸਕ ਸ਼ਹਿਰ ਵੱਸੇ ਹੋਏ ਨੇ, ਜਿਨ੍ਹਾਂ ਵਿਚਲੇ ਮੰਦਰ ਅਤੇ ਕਿਲ੍ਹੇ ਆਪਣੇ ਅਤੀਤ ਦੀਆਂ ਕਹਾਣੀਆਂ ਸੁਣਾਉਂਦੇ ਹਨ। ਕਿੰਨਰ, ਲਾਹੌਲ ਸਪੀਤੀ ਆਦਿ ਇਲਾਕਿਆਂ ਦੀਆਂ ਖੁਸ਼ਕ ਪਰਬਤ ਲੜੀਆਂ ਇਉਂ ਲਗਦੀਆਂ ਹਨ ਜਿਵੇਂ ਕੋਈ ਦੇਵਤਾ ਸਮਾਧੀ-ਮਗਨ ਬੈਠਾ ਹੋਵੇ। ਸਤਲੁਜ ਨਦੀ ਨੂੰ ਕਿੰਨਰ ਲੋਕ ਗੰਗਾ ਵਾਂਗੂ ਪੂਜਦੇ ਹਨ। ਇਨ੍ਹਾਂ ਹੀ ਨਦੀਆਂ ਉੱਤੇ ਪਣ-ਬਿਜਲੀ ਦੀਆਂ ਵਿਸ਼ਾਲ ਯੋਜਨਾਵਾਂ ਇਸ ਪ੍ਰਦੇਸ਼ ਦੀ ਉੱਨਤੀ ਵਿਚ ਵੱਡਾ ਹਿੱਸਾ ਪਾਉਣ ਦਾ ਆਧਾਰ ਬਣ ਰਹੀਆਂ ਹਨ। ਚੰਦਰਤਾਲ ਅਤੇ ਸੂਰਜ ਡਲ ਝੀਲ ਭਾਗਾ ਨਦੀ ਤੋਂ ਬਣੇ ਹਨ। ਵੱਡਾ ਸ਼ਿਗਰੀ, ਛੋਟਾ ਸ਼ਿਗਰੀ (ਗਲੇਸ਼ੀਅਰ) ਅਤੇ ਰੋਹਤਾਂਗ ਪਰਬਤ ਲਾਹੌਲ ਘਾਟੀ ਦੀ ਖਿੱਚ ਦੇ ਮੁੱਖ ਕੇਂਦਰ ਹਨ। ਇਸ ਘਾਟੀ ਨੂੰ ਭੁਚਾਲਾਂ ਦੀ ਘਾਟੀ ਕਿਹਾ ਜਾਂਦਾ ਹੈ।

7 ਇਹ ਖੇਤਰ ਬਨਾਸਪਤੀ ਦੀ ਦ੍ਰਿਸ਼ਟੀ ਤੋਂ ਬੇਹੱਦ ਅਮੀਰ ਅਤੇ ਸੁੰਦਰਤਾ ਭਰਪੂਰ ਹੈ। ਦੇਵਦਾਰ, ਕੈਲ, ਚੀੜ, ਬਣ, ਭੋਜਪੱਤਰ ਅਤੇ ਸਦਾਬਹਾਰ ਦੇ ਰੁੱਖ ਪਰਬਤਾਂ ਦੀਆਂ ਢਲਾਣਾਂ ਤੇ ਬੜੇ ਪਿਆਰੇ ਲਗਦੇ ਹਨ। ਕੁੱਲੂ ਕਾਂਗੜਾ ਆਦਿ ਖੇਤਰਾਂ ਦੀਆਂ ਤਰਾਈਆਂ ਵਿਚ ਚਾਹ ਦੇ ਪੌੜੀਆਂ ਵਰਗੇ ਬਾਗ ਮਨ ਮੋਂਹਦੇ ਚਲੇ ਜਾਂਦੇ ਹਨ। ਸੇਬ, ਅਖਰੋਟ, ਕੁਠ, ਆਲੂ ਅਤੇ ਹੋਰ ਜੰਗਲੀ ਦਵਾਈਆਂ ਅਤੇ ਜੜੀਆਂ ਬੂਟੀਆਂ ਇਸ ਪ੍ਰਦੇਸ਼ ਦੀ ਆਮਦਨ ਦੇ ਸਾਧਨ ਹਨ। ਕੁੱਲੂ, ਕਾਂਗੜਾ, ਪਾਰਬਤੀ, ਸਪੀਤੀ ਅਤੇ ਚੰਬਾ ਵਾਦੀਆਂ ਦੀਆਂ ਆਪਣੀਆਂ ਨਿੱਜੀ ਵਿਸ਼ੇਸ਼ਤਾਵਾਂ ਹਨ। ਇਸੇ ਲਈ ਇਹ ਅਲੱਗ ਅਲੱਗ ਤਰ੍ਹਾਂ ਨਾਲ ਖਿੱਚ ਦਾ ਸਬੱਬ ਬਣਦੀਆਂ ਹਨ।

8 ਇਥੋਂ ਦੀ ਕੁਦਰਤੀ ਸੁੰਦਰਤਾ ਵਿਚ ਬੜੀ ਵਿਚਿਤ੍ਰਤਾ ਹੈ। ਕਾਂਗੜਾ ਘਾਟੀ ਦੀ ਸੁੰਦਰਤਾ ਸਿਰ ਤੇ ਖਲੋਤੀ ਧੌਲੀਧਾਰ ਕਰਕੇ ਬੜੀ ਮਨਮੋਹਕ ਅਤੇ ਅੱਖਾਂ ਲਈ ਲੁਤਫ਼-ਅੰਦਾਜ਼ ਨਜ਼ਰ ਆਉਂਦੀ ਹੈ। ਇਥੇ ਹਰੇਕ ਮੋੜ ਤੇ ਯਾਤਰੀ ਨੂੰ ਇਕ ਨਵਾਂ ਲੁਭਾਉਣਾ ਨਜ਼ਾਰਾ ਨਜ਼ਰ ਆਉਂਦਾ ਹੈ। ਮਿ: ਵਾਰਨਸ ਨੇ ਕਾਂਗੜਾ ਗਜ਼ਟੀਅਰ ਵਿਚ ਲਿਖਿਆ ਹੈ ਕਿ "ਅਜਿਹਾ ਨਜ਼ਾਰਾ ਮੈਨੂੰ ਸਾਰੀ ਦੁਨੀਆਂ ਵਿਚ ਕਿਧਰੇ ਹੋਰ ਨਜ਼ਰ

ਨਹੀਂ ਆਇਆ।"[1] ਇਸ ਪ੍ਰਦੇਸ਼ ਦੀ ਪਰਬਤਾਂ ਦੀ ਰਾਣੀ ਕੁੱਲੂ, ਮਨਾਲੀ ਘਾਟੀ ਦੀ ਖ਼ੂਬਸੂਰਤੀ ਤੋਂ ਪ੍ਰਭਾਵਿਤ ਹੋ ਕੇ ਅੰਗਰੇਜ਼ ਸੈਲਾਨੀ ਐਮ. ਸੀ. ਫ਼ੋਬਰਜ਼ ਨੇ ਆਪਣੀ ਕਿਤਾਬ "ਟੂ ਕੁੱਲੂ ਐਂਡ ਬੈਕ" ਵਿਚ ਲਿਖਿਆ ਹੈ "ਹਰੇਕ ਵਿਅਕਤੀ ਲਈ, ਚਾਹੇ ਉਹ ਕੈਮਰਾ ਲੈ ਕੇ ਜਾਵੇ ਜਾਂ ਬੁਰਸ਼ ਲੈ ਕੇ, ਕੁੱਲੂ ਹਕੀਕਤ ਵਿਚ ਇਕ ਸੁਰਗ ਹੈ। ਏਸੇ ਧਰਤੀ ਨੂੰ ਸ਼ਾਂਤੀ ਅਤੇ ਕੁਦਰਤੀ ਨਜ਼ਾਰਿਆਂ ਦੀ ਵਾਦੀ ਕਿਹਾ ਜਾਂਦਾ ਹੈ।" ਇਸ ਦੀਆਂ ਤਰਾਈਆਂ ਵਿਚ ਝੂਮਦੇ ਦੇਵਦਾਰ, ਚੀਲ, ਕੈਲ, ਭੋਜ ਪੱਤਰ ਅਤੇ ਸਦਾਬਹਾਰ ਦੇ ਦਰੱਖ਼ਤ ਅਨੂਠਾ ਅਤੇ ਵਿਚਿਤਰ ਨਜ਼ਾਰਾ ਪੇਸ਼ ਕਰਦੇ ਹਨ। ਘਾਬਰਿਆ ਅਤੇ ਸ਼ਾਂਤ ਮਨ ਇਨ੍ਹਾਂ ਦੀ ਹਰਿਆਲੀ ਅਤੇ ਖ਼ੂਬਸੂਰਤੀ ਵਿਚ ਗੁਆਚ ਕੇ ਪਹਾੜੀ ਝਰਨੇ ਵਾਂਗੂ ਗਾ ਉਠਦਾ ਹੈ। ਉਸਨੂੰ ਆਪਣੇ ਆਲੇ ਦੁਆਲੇ ਬੰਸਰੀ ਦੀ ਸੁਰ ਜਿਹੀ ਸੁਣਾਈ ਦੇਂਦੀ ਹੈ। ਪੱਧਰੇ ਖੇਤਰ ਦੇ ਪਿੰਡਾਂ ਵਿਚ ਅੰਬਾਂ ਅਤੇ ਬਾਂਸਾਂ ਦੇ ਝੁਰਮਟ ਵਿਚ ਸਲੇਟੀ ਛੱਪਰ ਬੜੇ ਸੋਹਣੇ ਲਗਦੇ ਹਨ। ਵਾਦੀਆਂ ਦੇ ਦਾਇਰਿਆਂ ਵਿਚ ਦੌੜਦੀਆਂ ਮੋਟਰਾਂ ਅਤੇ ਰੇਲਾਂ ਦੇਖ ਕੇ ਮਨ ਹੈਰਾਨ ਜਿਹਾ ਰਹਿ ਜਾਂਦਾ ਹੈ।

ਏਥੇ ਹਰੇਕ ਰੁੱਤ ਅਲੱਗ ਸੁੰਦਰਤਾ ਤੇ ਸੰਗੀਤ ਲੈ ਕੇ ਆਉਂਦੀ ਹੈ। ਫੱਗਣ ਦਾ ਠਾਠ-ਬਾਠ, ਬਰਸਾਤ ਦੀ ਰਵਾਨੀ, ਗਰਮੀਆਂ ਦੀ ਠੰਢ ਅਤੇ ਸਰਦੀਆਂ ਵਿਚ ਬਰਫ਼ ਦੀ ਨੁਹਾਰ ਬੱਸ ਦੇਖਿਆਂ ਹੀ ਸਵਾਦ ਆਉਂਦਾ ਹੈ। ਡਾ. ਐਮ. ਐਸ. ਰੰਧਾਵਾ ਦੇ ਸ਼ਬਦਾਂ ਵਿਚ ਇਨ੍ਹਾਂ ਘਾਟੀਆਂ ਵਿਚ ਉਹ ਸਭ ਕੁਝ ਹੈ ਜਿਸਦੀ ਪਿਆਸੀ, ਥੱਕੀ ਹੋਈ ਅਤੇ ਬੇਚੈਨ ਆਤਮਾ ਨੂੰ ਹਰਕਤ ਅਤੇ ਜ਼ਿੰਦਗੀ ਪੈਦਾ ਕਰਨ ਲਈ ਜ਼ਰੂਰਤ ਹੁੰਦੀ ਹੈ। ਆਪਣੀ ਮਹਾਨਤਾ, ਏਕਾਂਤ ਅਤੇ ਸੁੰਦਰਤਾ ਲਈ ਬਿਆਸ ਦੀ ਵਾਦੀ ਦਾ ਹਿਮਾਲੀਆ ਭਰ 'ਚ ਕੋਈ ਮੁਕਾਬਲਾ ਨਹੀਂ। ਏਥੇ ਅਕਤੂਬਰ ਵਿਚ ਜਦੋਂ ਅਸਮਾਨ ਸਾਫ਼ ਹੁੰਦਾ ਹੈ ਤਾਂ ਧੁੱਪ-ਖਿੜੀ ਵਾਦੀ ਬੇਸ਼ੁਮਾਰ ਰੰਗਾਂ ਵਿਚ ਮੁਸਕਰਾ ਉੱਠਦੀ ਹੈ। ਤੋਸ਼ ਅਤੇ ਖਨੌਰ ਦੀ ਸਬਜ਼ ਝਲਕ, ਕਿਸਾਨਾਂ ਦੇ ਮਕਾਨਾਂ ਤੇ ਸੁੱਕਦੀ ਮੱਕੀ ਦਾ ਗੂੜ੍ਹਾ ਪੀਲਾ ਲਾਲ ਰੰਗ ਵਾਦੀ ਦੀ ਸੁੰਦਰਤਾ ਨੂੰ ਚਾਰ ਚੰਦ ਲਗਾ ਦਿੰਦਾ ਹੈ। ਕੁਹਰਾ ਖੇਤਾਂ ਨੂੰ ਕਿਰਮਚੀ ਰੰਗ ਵਿਚ ਰੰਗ ਦਿੰਦਾ ਹੈ। ਦੁਮੇਲ ਉੱਤੇ ਨੀਲੇ ਅਸਮਾਨ ਦੇ ਪੰਨੇ ਉੱਤੇ ਬਰਫ਼ ਨਾਲ ਕੱਜੇ ਸਵੱਛ ਸਫ਼ੈਦ ਪਹਾੜ, ਸਥਿਰਤਾ ਅਤੇ ਦ੍ਰਿੜ੍ਹਤਾ ਦੀ ਜੀਉਂਦੀ ਜਾਗਦੀ ਤਸਵੀਰ ਪੇਸ਼ ਕਰਦੇ ਹਨ।[2]

15 ਅਪਰੈਲ 1948 ਨੂੰ 31 ਪਹਾੜੀ ਰਿਆਸਤਾਂ ਨੂੰ ਇਕੱਠਿਆਂ ਕਰਨ ਉਪਰੰਤ ਹਿਮਾਚਲ ਪ੍ਰਦੇਸ਼ ਹੋਂਦ ਵਿਚ ਆਇਆ। ਉਸ ਵੇਲੇ ਇਸਦਾ ਖੇਤਰਫਲ 10,600 ਵਰਗ ਮੀਲ ਅਤੇ ਜਨ ਸੰਖਿਆ 9,35,000 ਸੀ। ਅੰਗਰੇਜ਼ੀ ਕਾਲ ਵਿਚ ਇਹ ਰਿਆਸਤਾਂ ਪੰਜਾਬ ਹਿੱਲ ਸਟੇਟਸ ਅਤੇ ਸ਼ਿਮਲਾ ਹਿੱਲ ਸਟੇਟਸ ਵਿਚ ਵੰਡੀਆਂ

1. ਜਸਟਿਸ ਜੀ.ਡੀ. ਖੋਸਲਾ—ਹਿਮਾਲੀਅਨ ਸਰਕਟ.
2. ਫਾਰਮਰਜ਼ ਆਫ ਇੰਡੀਆ, ਪੰਨਾ 179.

ਹੋਈਆਂ ਸਨ । 1 ਨਵੰਬਰ, 1966 ਨੂੰ ਬੋਲੀ ਦੇ ਆਧਾਰ ਤੇ ਰਾਜਾਂ ਨੂੰ ਮੁੜ ਕੇ ਵਿਉਂਤਿਆ ਗਿਆ ਅਤੇ ਪੰਜਾਬ ਦਾ ਪਹਾੜੀ ਖੇਤਰ ਕਾਂਗੜਾ, ਕੁੱਲੂ, ਲਾਹੌਲ ਸਪੀਤੀ, ਨਾਲਾਗੜ੍ਹ ਅਤੇ ਊਨਾ ਇਸ ਵਿਚ ਮਿਲ ਗਏ ਜਿਸ ਕਰਕੇ ਇਸਦੀ ਜਨ ਸੰਖਿਆ ਅਤੇ ਖੇਤਰਫਲ ਦੁਗਣੇ ਹੋ ਗਏ । ਹੁਣ ਇਸਦਾ ਖੇਤਰਫਲ 55,673 ਵਰਗ ਕਿਲੋਮੀਟਰ ਹੈ ਅਤੇ ਸੰਨ 1971 ਦੀ ਮਰਦਮ ਸ਼ੁਮਾਰੀ ਅਨੁਸਾਰ ਇਥੇ ਵੱਸਣ ਵਾਲੇ ਲੋਕਾਂ ਦੀ ਸੰਖਿਆ 34,60,434 ਹੈ । ਇਸ ਵਿਚ 36 ਸ਼ਹਿਰ ਅਤੇ 16916 ਪਿੰਡ ਹਨ । ਸ਼ਹਿਰਾਂ ਵਿਚ 2,41,890 ਲੋਕ ਵਸਦੇ ਹਨ ਅਤੇ ਪੇਂਡੂਆਂ ਦੀ ਸੰਖਿਆ 32,18,544 ਹੈ । ਇਸ ਵਿਚ, 7,69,572 ਪੱਟੀਦਰਜ ਅਤੇ 1,41,610 ਟੱਪਰੀਵਾਸ ਲੋਕ ਹਨ । ਇਨ੍ਹਾਂ ਦੀਆਂ ਬਸਤੀਆਂ ਤਕਰੀਬਨ ਸਾਰੇ ਜ਼ਿਲ੍ਹਿਆਂ ਵਿਚ ਹਨ ।

ਕਿੰਨੌਰ, ਲਾਹੌਲ ਸਪੀਤੀ, ਕੁੱਲੂ, ਚੰਬਾ-ਪਾਂਗੀ ਇਸਦੇ ਆਦਿਮ ਖੇਤਰ ਹਨ ਜੋ ਅਕਸਰ ਬਰਫ਼ ਨਾਲ ਢੱਕੇ ਰਹਿੰਦੇ ਹਨ । ਇਨ੍ਹਾਂ ਖੇਤਰਾਂ ਦੇ ਪਹਾੜਾਂ ਦੀਆਂ ਚੋਟੀਆਂ ਬਨਸਪਤੀ ਤੋਂ ਵਿਹੂਣੀਆਂ ਹਨ । ਏਥੋਂ ਦੇ ਨਿਵਾਸੀ ਸਰਦੀਆਂ ਵਿਚ ਚਾਰੇ ਆਦਿ ਲਈ ਮੈਦਾਨੀ ਇਲਾਕਿਆਂ ਵਿਚ ਉਤਰ ਆਉਂਦੇ ਹਨ । ਇਨ੍ਹਾਂ ਦਾ ਜੀਵਨ ਬੜਾ ਸੰਘਰਸ਼ਪੂਰਣ ਹੈ ਪਰੰਤੂ ਸੁਭਾਉ ਤੋਂ ਇਹ ਲਾਪਰਵਾਹ ਨਿਸ਼ਚਿੰਤ ਜੀਵਨ ਬਤੀਤ ਕਰਦੇ ਰਿਸ਼ਟ-ਪੁਸ਼ਟ ਰਹਿੰਦੇ ਹਨ । ਇਥੇ 96% ਜਨਤਾ ਪਿੰਡਾਂ ਵਿਚ ਰਹਿੰਦੀ ਹੈ ਅਤੇ ਖੇਤੀ-ਬਾੜੀ ਤੇ ਨਿਰਭਰ ਹੈ । ਇਥੋਂ ਦਾ ਪੌਣ ਪਾਣੀ ਠੰਡਾ, ਤਰ, ਸੁਹਾਵਣਾ ਅਤੇ ਸਿਹਤਯਾਫਤਾ ਹੈ । ਹੋਰਨਾਂ ਸਥਾਨਾਂ ਦੇ ਉਲਟ ਧਰਮਸਾਲਾ ਵਿਚ ਸਭ ਤੋਂ ਜ਼ਿਆਦਾ ਵਰਖਾ ਹੁੰਦੀ ਹੈ ਅਤੇ ਸਪੀਤੀ ਵਿਚ ਸਭ ਤੋਂ ਘੱਟ । ਸਪੀਤੀ ਘਾਟੀ ਵਿਚ ਸੰਸਾਰ ਭਰ 'ਚੋਂ ਸਭ ਤੋਂ ਵੱਧ ਉਚਾਈ 4,270 ਮੀਟਰ ਤੇ ਪਿੰਡ ਵੀ ਵੱਸੇ ਹੋਏ ਨੇ । ਸਪੀਤੀ ਦੇ ਪਹਾੜ ਆਮ ਤੌਰ ਤੇ ਖ਼ੁਸ਼ਕ ਹਨ । ਲਾਹੌਲ ਵਿਚ ਸਾਢੇ ਚਾਰ ਹਜ਼ਾਰ ਤੋਂ ਸਾਢੇ ਛੇ ਹਜ਼ਾਰ ਮੀਟਰ ਤੱਕ ਦੀ ਉਚਾਈ ਦੇ ਪਹਾੜ ਹਨ । ਏਥੇ ਸਿਖਿਆ ਪ੍ਰਸਾਰ ਦੀਆਂ ਸੰਭਾਵਨਾਵਾਂ ਹੁਣ ਤੱਕ ਘੱਟ ਰਹੀਆਂ ਹਨ । ਬੇਸ਼ਕ ਹੁਣ ਇਸ ਦਿਸ਼ਾ ਵਿਚ ਕਾਫ਼ੀ ਯਤਨ ਕੀਤੇ ਜਾ ਰਹੇ ਹਨ । 1971 ਦੀ ਮਰਦਮਸ਼ੁਮਾਰੀ ਦੇ ਆਧਾਰ ਤੇ ਇਸ ਸੂਬੇ ਵਿਚ ਪੜ੍ਹਾਈ ਦਾ ਅਨੁਪਾਤ 31.36 ਹੈ । ਸ਼ਹਿਰਾਂ ਵਿਚ ਇਹ ਅਨੁਪਾਤ 60.34 ਅਤੇ ਪਿੰਡਾਂ ਵਿਚ 19.81 ਹੈ ।

## ਇਤਿਹਾਸਕ ਪਿੱਠ-ਭੂਮੀ

ਹਿਮਾਚਲ ਦਾ ਇਤਿਹਾਸ ਵੇਦਾਂ ਤੋਂ ਪਹਿਲਾਂ ਦੇ ਅਗਿਆਤਕਾਲ ਦੇ ਮਾਨਵ ਇਤਿਹਾਸ ਨਾਲ ਆਰੰਭ ਹੁੰਦਾ ਹੈ । ਜਰਮਨ ਵਿਦਵਾਨ ਬੇਰਲ ਅਤੇ ਹੋਰ ਵਿਦਵਾਨਾਂ ਨੇ ਇਸ ਨੂੰ ਆਦਿ-ਮਾਨਵ ਦਾ ਨਿਵਾਸ ਅਤੇ ਹਿਮਾਲੀਆ ਦਾ ਅਟੁੱਟ ਅੰਗ ਕਿਹਾ ਹੈ । ਰਿਗਵੇਦ ਅਨੁਸਾਰ ਇਥੇ ਆਰੀਆਂ ਦੇ ਆਗਮਨ ਤੋਂ ਪਹਿਲਾਂ ਕਈ ਹੋਰ

ਮਾਨਵ-ਜਾਤੀਆਂ ਦੇ ਰਹਿਣ ਦੇ ਸੰਕੇਤ ਮਿਲਦੇ ਹਨ ।[1]

ਇਸੇ ਗ੍ਰੰਥ ਅਨੁਸਾਰ ਆਰੀਆ ਦੇ ਆਗਮਨ ਤੋਂ ਪਹਿਲਾਂ ਇਥੇ ਕੋਲ, ਕਿਰਾਤ, ਕਿੰਨਰ, ਯਕਸ਼, ਨਾਗ ਆਦਿ ਗ਼ੈਰ-ਆਰੀਆ ਜਾਤੀਆਂ ਦੀ ਵਸੋਂ ਸੀ । ਲੋਕ ਆਪਣੀ ਰੱਖਿਆ ਲਈ ਪੱਥਰ ਦੇ ਕਿਲ੍ਹੇ ਬਣਾ ਕੇ ਰਹਿੰਦੇ ਸਨ । ਇਨ੍ਹਾਂ ਦੇ ਹਾਕਮਾਂ ਵਿਚੋਂ ਰਾਜਾ "ਸ਼ਾਂਬਰ" ਦਾ ਜ਼ਿਕਰ ਕਈ ਗ੍ਰੰਥਾਂ ਵਿਚ ਆਇਆ ਹੈ । ਆਰੀਆ ਰਾਜਾ ਦਿਵੋਦਾਸ ਅਤੇ ਰਾਜਾ ਸ਼ਾਂਬਰ ਵਿਚਕਾਰ ਕਈ ਲੜਾਈਆਂ ਹੋਈਆਂ ਅਤੇ ਆਖ਼ਰ ਵਿਚ ਸ਼ਾਂਬਰ ਦੀ ਹੱਤਿਆ ਕਰ ਦਿੱਤੀ ਗਈ । ਰਾਜਾ ਸੁਦਾਸ ਗ਼ੈਰ-ਆਰੀਆ ਜਾਤੀਆਂ ਦੇ ਰਾਜਿਆਂ ਨੂੰ ਹਰਾ ਕੇ ਵੈਦਿਕ ਕਾਲ ਦੇ ਪ੍ਰਸਿੱਧ ਰਾਜਾ ਬਣੇ । ਇਥੇ ਕਈ ਸਥਾਨਾਂ ਦਾ ਨਾਮਕਰਣ ਰਿਸ਼ੀਆਂ ਮੁਨੀਆਂ ਦੇ ਨਾਂ ਤੇ ਵੀ ਮਿਲਦਾ ਹੈ ।[2]

ਆਰੀਆ ਰਾਜਾ ਸਹਸਰਬਾਹੂ ਕਾਰਤਵੀਰਯ ਦੁਆਰਾ ਵੀ ਹਿਮਾਚਲ ਤੇ ਹਮਲਾ ਕੀਤੇ ਜਾਣ ਦੇ ਸੰਕੇਤ ਮਿਲਦੇ ਹਨ, ਜਿਸ ਨੂੰ ਜਮਦਗਨੀ ਰਿਸ਼ੀ ਦੇ ਪੁੱਤਰ ਪਰਸੂਰਾਮ ਨੇ ਮੌਤ ਦੇ ਘਾਟ ਉਤਾਰ ਦਿੱਤਾ ਸੀ । ਪੁਰਾਣਾਂ ਵਿਚ ਜਲੰਧਰ ਦੈਂਤ ਨੂੰ ਮਾਰਨ ਦੀ ਕਥਾ ਮਿਲਦੀ ਹੈ । ਉਸਨੂੰ ਵੱਢਣ ਤੇ ਜਿਥੇ ਜਿਥੇ ਉਸਦੇ ਅੰਗ ਡਿੱਗੇ, ਉਨ੍ਹਾਂ ਅਨੁਸਾਰ ਹੀ ਉਨ੍ਹਾਂ ਸਥਾਨਾਂ ਦੇ ਨਾਵਾਂ ਦੀ ਪਰੰਪਰਾ ਬਣ ਗਈ । ਜਿਥੇ ਕੰਨ ਡਿੱਗੇ ਉਥੇ, 'ਕਾਨਗੜ੍ਹ" ਬਣ ਗਿਆ ਜੋ ਮਗਰੋਂ ਕਾਂਗੜਾ ਨਾਂ ਨਾਲ ਲੋਕ ਪ੍ਰਸਿੱਧ ਹੋ ਗਿਆ ।

ਮਹਾਭਾਰਤ ਵਿਚ ਵੀ ਤ੍ਰਿਗੁਤ ਦੇ ਰਾਜੇ ਸੁਸ਼ਰਮ ਚੰਦਰ ਦੁਆਰਾ ਕੌਰਵਾਂ ਦੀ ਸਹਾਇਤਾ ਕਰਨ, ਅਤੇ ਪਾਂਡਵਾਂ ਨੂੰ ਬਨਵਾਸ-ਕਾਲ ਵਿਚ ਸ਼ਰਨ ਦੇਣ ਵਾਲੇ ਰਾਜੇ ਮਤੱਸਯਰਾਜ ਵਿਰਾਟ ਤੇ ਹਮਲਾ ਕਰਨ ਦੇ ਸੰਕੇਤ ਮਿਲਦੇ ਹਨ । ਪਾਂਡਵਾਂ ਨਾਲ ਸੰਬੰਧਤ ਤਾਂ ਏਥੇ ਕਿੰਨੇ ਹੀ ਸਥਾਨ ਹਨ । ਕਾਂਗੜੇ ਦੇ ਕਿਲ੍ਹੇ ਦਾ ਨਾਮ ਭੀਮਕੋਟ "ਭੂਮੀ" ਦੇ ਨਾਂ ਨਾਲ ਜੁੜਿਆ ਸਮਝਿਆ ਜਾਂਦਾ ਹੈ । ਭੀਮ ਨੇ ਕੁੱਲੂ ਵਿਚ ਹਿੰਡਿੰਬਾ ਰਾਖਸ਼ਣੀ ਨਾਲ ਵਿਆਹ ਕੀਤਾ ਸੀ । ਰਾਜਾ ਵਿਦਰ ਦੇ ਰਾਜਾ ਤਾਂਡੀ ਦੀ ਲੜਕੀ ਨਾਲ ਹਿੰਡਿੰਬਾ ਦੇ ਘਰ ਵਿਆਹ ਹੋਣ ਦੇ ਸੰਕੇਤ ਵੀ ਮਿਲਦੇ ਹਨ । ਉਸ ਤੋਂ ਮੁਖਰ ਅਤੇ ਭੋਟ ਨਾਂ ਦੇ ਦੋ ਲੜਕੇ ਪੈਦਾ ਹੋਏ । ਕੁੱਲੂ ਰਾਜ ਦੀ ਸਥਾਪਨਾ "ਮੁਖਰ" ਨੇ ਕੀਤੀ ਸੀ । ਮਹਾਭਾਰਤ ਵਿਚ ਵੀ ਕਾਂਗੜਾ, ਕੁੱਲੂ ਅਤੇ ਔਦੰਬਰ (ਪਠਾਨਕੋਟ) ਰਾਜਾਂ ਦਾ ਜ਼ਿਕਰ ਮਿਲਦਾ ਹੈ ।[3]

ਫਰਿਸ਼ਤਾ ਅਨੁਸਾਰ[4]—ਈਸਾ ਦੀ ਪਹਿਲੀ ਸ਼ਤਾਬਦੀ ਵਿਚ ਇਹ ਰਾਜ ਛੋਟੇ ਛੋਟੇ

1. ਰਿਗਵੇਦ 11.2.12; ਦੇਖੋ ਹਿਮਾਚਲ ਪ੍ਰਦੇਸ਼ ਅਤੀਤ, ਵਰਤਮਾਨ, ਭਵਿਸ਼ਯ—ਦੇਵਰਾਜ ਸ਼ਰਮਾ ਪੰਨਾ 9.
2. ਵੇਖੋ ਉਹੀ ਪੰਨਾ ਅਤੇ ਕੁਲੂੱਤ ਦੇਸ਼ ਕੀ ਕਹਾਨੀ—ਲਾਲਚੰਦ ਪ੍ਰਾਰਥੀ.
3. ਵੇਖੋ ਹਿਮਾਚਲ ਪ੍ਰਦੇਸ਼ ਅਤੀਤ ਵਰਤਮਾਨ, ਭਵਿਸ਼ਯ—ਦੇਵਰਾਜ ਸ਼ਰਮਾ, ਪੰਨਾ 11.
4. ਵੇਖੋ ਉਹੀ, ਪੰਨਾ 12.

ਸ਼ਾਸਕਾਂ ਵਿਚ ਵੰਡੇ ਹੋਏ ਸਨ। ਸ਼ਾਸਕ ਆਮ ਕਰਕੇ ਰਾਜੇ, ਠਾਕੁਰ ਅਤੇ ਭਾਵੀ ਹੀ ਹੁੰਦੇ ਸਨ। ਆਰੰਭ ਵਿਚ ਹਿਮਾਲੀਆ ਖੇਤਰਾਂ ਦੀ ਸਥਿਤੀ ਅਸਥਿਰ ਹੀ ਰਹੀ। ਹਚਿੰਸਨ ਅਤੇ ਬੋਗਲ ਅਨੁਸਾਰ—ਇਨ੍ਹਾਂ ਪਹਾੜੀ ਰਾਜਾਂ ਦਾ ਇਤਿਹਾਸ ਲਗਭਗ ਲਗਾਤਾਰ ਯੁੱਧਾਂ ਦਾ ਇਤਿਹਾਸ ਰਿਹਾ ਹੈ। ਜਦੋਂ ਕੋਈ ਸ਼ਕਤੀਸ਼ਾਲੀ ਸ਼ਾਸਕ ਸੱਤਾ ਪ੍ਰਾਪਤ ਕਰਦਾ ਸੀ ਤਾਂ ਵੱਡੇ ਰਾਜ ਆਪਣੇ ਛੋਟੇ ਗੁਆਂਢੀ ਰਾਜਾਂ ਨੂੰ ਆਪਣੇ ਰਾਜ ਵਿਚ ਸ਼ਾਮਲ ਕਰ ਲੈਂਦੇ ਜਾਂ ਉਨ੍ਹਾਂ ਤੋਂ ਕਰ ਉਗਰਾਹੁਣ ਲਗ ਪੈਂਦੇ। ਪਰੰਤੂ ਉਹ ਰਾਜ ਫੇਰ ਮੌਕਾ ਮਿਲਣ ਤੇ ਆਪਣੇ ਆਪ ਨੂੰ ਆਜ਼ਾਦ ਕਰ ਲੈਂਦੇ।1

ਰਾਜਾਂ ਦੀ ਸਥਾਪਨਾ ਮਗਰੋਂ ਵੀ ਪਹਾੜਾਂ ਦਾ ਇਤਿਹਾਸ ਰਾਜਿਆਂ, ਰਾਣਿਆਂ ਅਤੇ ਰਾਜਾਂ ਦੇ ਪਰਸਪਰ ਯੁੱਧਾਂ ਦਾ ਇਤਿਹਾਸ ਹੀ ਰਿਹਾ। ਕਲ੍ਹਣ ਦੀ ਰਾਜਤਰੰਗਣੀ ਆਦਿ ਇਤਿਹਾਸ ਗ੍ਰੰਥਾਂ ਵਿਚ ਅਜੇਹੇ ਅਨੇਕ ਪ੍ਰਮਾਣ ਮਿਲਦੇ ਹਨ। ਚੰਬਾ ਦੇ ਰਾਜੇ ਮੇਰੂਵਰਮਨ ਦੁਆਰਾ ਆਪਣੇ ਰਾਜ ਦੀਆਂ ਸਰਹੱਦਾਂ ਦਾ ਵਿਸਥਾਰ ਕਰਨ ਦਾ ਕਈ ਥਾਈਂ ਜ਼ਿਕਰ ਆਉਂਦਾ ਹੈ। 700 ਈ. ਦੇ ਆਸ ਪਾਸ ਤਿੱਬਤ ਤੋਂ ਲਾਹੌਲ ਸਪੀਤੀ ਤੇ ਹਮਲੇ ਹੋਏ ਜਿਨ੍ਹਾਂ ਵਿਚ ਕੁੱਲੂ ਦੇ ਰਾਜੇ ਨੇ ਤਿੱਬਤੀਆਂ ਦੀ ਸਹਾਇਤਾ ਕੀਤੀ ਅਤੇ ਇਸਦੇ ਬਦਲੇ ਤਿੰਨ ਪਿੰਡ ਪ੍ਰਾਪਤ ਕੀਤੇ। ਇਸੇ ਹਮਲੇ ਕਾਰਨ ਸਪੀਤੀ ਵਿਚ ਸੇਨ ਬੰਸ ਦਾ ਪਤਨ ਹੋ ਗਿਆ। ਦਸਵੀਂ ਸਦੀ ਵਿਚ ਚੰਬੇ ਦੇ ਰਾਜੇ ਸਾਹਿਲ ਵਰਮਨ ਨੇ ਗੁਆਂਢੀ ਰਾਜਾਂ ਨੂੰ ਹਾਰ ਦੇਣ ਤੋਂ ਇਲਾਵਾ "ਕਿਰ" ਅਤੇ "ਤੁਰੁਸ਼ਕ" ਆਦਿ ਬਾਹਰਲੇ ਹਮਲਾਆਵਰਾਂ ਨੂੰ ਹਰਾਇਆ। ਅਜੇਹੀਆਂ ਲਿਖਤਾਂ ਚੰਬੇ ਵਿਚ ਪ੍ਰਾਪਤ ਲੇਖਾਂ ਵਿਚੋਂ ਮਿਲਦੀਆਂ ਹਨ।

ਚੀਨੀ ਯਾਤਰੀ ਹਿਊਨ ਸਾਂਗ (629-644 ਈ.), ਜਿਹੜਾ ਰਾਜਾ ਹਰਸ਼ਵਰਧਨ ਦੇ ਰਾਜ ਕਾਲ ਵਿਚ ਭਾਰਤ ਆਇਆ ਸੀ, ਕਾਂਗੜਾ, ਕੁੱਲੂ ਅਤੇ ਲਾਹੌਲ ਆਦਿ ਸਥਾਨਾਂ ਵਿਚ ਫਿਰਿਆ ਤੁਰਿਆ। ਉਸਨੇ ਤ੍ਰਿਗੁਤ ਜਾਂ ਜਾਲੰਧਰ ਰਾਜ ਦੇ ਫੈਲਣ ਦਾ ਵਿਸਥਾਰ ਨਾਲ ਜ਼ਿਕਰ ਕੀਤਾ ਹੈ। ਉਸਦੀ ਲਿਖਤ ਤੋਂ ਸੰਕੇਤ ਮਿਲਦਾ ਹੈ ਕਿ ਇਥੇ ਰਾਜ-ਪ੍ਰਬੰਧ ਆਰੰਭਕ ਕਿਸਮ ਦਾ ਸੀ। ਰਾਜਾ ਹੀ ਸਾਰੇ ਵਿਭਾਗਾਂ ਦੀ ਦੇਖ ਭਾਲ ਕਰਦਾ ਸੀ। ਰਾਜੇ ਨੂੰ ਰਾਣਿਆਂ ਅਤੇ ਠਾਕਰਾਂ ਪਾਸੋਂ ਸਦਾ ਭੈਅ ਬਣਿਆ ਰਹਿੰਦਾ ਸੀ ਜਿਹੜੇ ਮੌਕਾ ਮਿਲਦੇ ਹੀ ਆਜ਼ਾਦੀ ਦੀ ਬਿਗਲ ਵਜਾ ਦੇਂਦੇ। ਯੁੱਧ ਵਿਚ ਤਲਵਾਰ, ਬਰਛੇ, ਤੀਰ ਕਮਾਣਾਂ ਦੀ ਵਰਤੋਂ ਕੀਤੀ ਜਾਂਦੀ। ਚੰਬਾ, ਕੁੱਲੂ ਅਤੇ ਤ੍ਰਿਗੁਤ ਰਾਜਿਆਂ ਕੋਲ ਖ਼ਾਸ ਸੈਨਾ ਸੀ। ਇਸ ਕਾਲ ਦੇ ਬਣੇ ਮੰਦਰਾਂ, ਮਹੱਲਾਂ ਰਾਹੀਂ ਵੀ ਇਥੋਂ ਦੇ ਇਤਿਹਾਸ ਤੇ ਬਥੇਰੀ ਰੌਸ਼ਨੀ ਪੈਂਦੀ ਹੈ।

ਅੱਠਵੀਂ ਸਦੀ ਵਿਚ ਆਚਾਰੀਆ ਪਦਮਸੰਭਵ ਨੇ ਬੁੱਧ ਧਰਮ ਦੀ ਸਥਾਪਨਾ ਕੀਤੀ ਜਿਸ ਨੇ ਬਾਅਦ ਵਿਚ ਲਾਮਾਵਾਦ ਦਾ ਰੂਪ ਧਾਰ ਲਿਆ। ਕਿੰਨੌਰ ਅਤੇ ਲਾਹੌਲ

---

1. ਹਿਸਟਰੀ ਆਫ਼ ਪੰਜਾਬ ਹਿਲ ਸਟੇਟਸ, ਭਾਗ 1, ਪੰਨਾ 62.

ਸਪੀਤੀ ਵਿਚ ਅੱਜ ਵੀ ਇਸ ਧਰਮ ਦੇ ਲੋਕ ਵੱਸਦੇ ਹਨ। ਬਾਹਰਵੀਂ ਸਦੀ ਵਿਚ ਹਿਮਾਚਲ ਵਿਚ ਵੱਡੀਆਂ ਰਿਆਸਤਾਂ ਦੀ ਥਾਂ ਛੋਟੀਆਂ ਛੋਟੀਆਂ ਰਿਆਸਤਾਂ ਦੇ ਸੰਕੇਤ ਮਿਲਦੇ ਹਨ। 1100 ਈ. ਦੇ ਆਸ ਪਾਸ ਬਿਲਾਸਪੁਰ ਦੇ ਰਾਜੇ ਕਾਹਨ ਚੰਦ ਦੇ ਵੱਡੇ ਲੜਕੇ ਅਜੈ ਚੰਦ ਨੇ ਹੰਡੂਰ (ਨਾਲਾਗੜ੍ਹ) ਤੇ ਹਮਲਾ ਕਰ ਦਿੱਤਾ। ਉਸਨੇ ਉਥੋਂ ਦੇ ਰਾਣਾ ਹੰਡੂਰ ਨੂੰ ਮਾਰ ਕੇ ਨਾਲਾਗੜ੍ਹ ਰਿਆਸਤ ਦੀ ਨੀਂਹ ਰੱਖੀ। ਏਸੇ ਸਮੇਂ ਦੌਰਾਨ ਕੋਟੀ, ਮੱਜੀ, ਕੁਮਾਰਸੇਨ, ਖਨੇਟੀ ਆਦਿ (ਸ਼ਿਮਲਾ ਪਹਾੜੀ ਰਾਜ) ਰਿਆਸਤਾਂ ਦੀ ਸਥਾਪਨਾ ਦੇ ਸੰਕੇਤ ਮਿਲਦੇ ਹਨ। 1120 ਈ. ਵਿਚ ਜਸਵਾਂ ਰਾਜ ਦੀ ਨੀਂਹ ਪੂਰਵ ਚੰਦ ਨਾਇਕ ਰਾਜਕੁਮਾਰ ਨੇ ਰੱਖੀ। 1450 ਈ. ਵਿਚ ਰਾਜਾ ਹਰੀ ਚੰਦ ਨੇ ਗੁਲੇਰ ਰਾਜ ਸਥਾਪਤ ਕੀਤਾ। ਇਸ ਸੰਬੰਧੀ ਇਕ ਰੁਮਾਂਚਕ ਕਹਾਣੀ ਪ੍ਰਚੱਲਤ ਹੈ।[1] ਇਸੇ ਤਰ੍ਹਾਂ ਦਾਤਾਰ ਚੰਦ ਨੇ ਦਾਤਾਰਪੁਰ ਰਿਆਸਤ ਦੀ ਸਥਾਪਨਾ ਕੀਤੀ।[2]

ਏਸੇ ਯੁਗ ਵਿਚ ਭਾਰਤ ਤੇ ਅਨੇਕਾਂ ਵਿਦੇਸ਼ੀ ਹਮਲਾਅਵਰਾਂ ਨੇ ਹਮਲਾ ਕਰਕੇ ਇਸ ਦੀ ਦੌਲਤ ਨੂੰ ਲੁੱਟਿਆ। ਹਿਮਾਚਲ ਵੀ ਇਸ ਲਪੇਟ ਤੋਂ ਬਚ ਨਾ ਸਕਿਆ। ਉਹ ਮੈਦਾਨਾਂ 'ਤੇ ਕਬਜ਼ਾ ਕਰਦੇ ਕਰਦੇ ਪਹਾੜੀ ਰਿਆਸਤਾਂ ਤਕ ਵੀ ਆ ਪਹੁੰਚੇ। ਮੁਗਲਾਂ ਨੇ ਪਹਾੜੀ ਖੇਤਰਾਂ ਤੇ ਅਧਿਕਾਰ ਜਮਾ ਕੇ ਸਥਾਨਕ ਰਾਜਾਂ ਨਾਲ ਦੋਸਤੀ ਕਰ ਲਈ ਅਤੇ ਅਫ਼ਗਾਨਿਸਤਾਨ ਦੀ ਮੁਹਿੰਮ ਵਿਚ ਉਹਨਾਂ ਦੇ ਬਹਾਦਰ ਅਤੇ ਮਿਹਨਤੀ ਸੁਭਾਅ ਦਾ ਲਾਭ ਉਠਾਇਆ। 1009 ਈ. ਵਿਚ ਮਹਿਮੂਦ ਗਜ਼ਨਵੀ ਨੇ ਕਾਂਗੜੇ ਦੇ ਕਿਲ੍ਹੇ ਅਤੇ ਮੰਦਰ ਤੇ ਹਮਲਾ ਕੀਤ।[3] ਫਰਿਸ਼ਤਾ ਨੇ ਲਿਖਿਆ ਹੈ ਕਿ ਕਾਂਗੜੇ ਦੀ ਸੈਨਾ ਹਮਲਾਆਵਰਾਂ ਦਾ ਕੋਈ ਵਿਰੋਧ ਨਾ ਕਰ ਸਕੀ। ਉਹ ਆਪਣੇ ਨਾਲ ਹਜ਼ਾਰਾਂ ਮਣ ਸੋਨਾ ਚਾਂਦੀ ਊਠਾਂ ਤੇ ਲੱਦ ਕੇ ਲੈ ਗਿਆ ਸੀ। ਉਹ ਕਿਲ੍ਹੇ 'ਤੇ ਕਬਜ਼ਾ ਕਰਕੇ ਕੁਝ ਸੈਨਾ ਉਥੇ ਛੱਡ ਕੇ ਆਪ ਪਰਤ ਗਿਆ। 1043 ਈ. ਤਕ ਇਹ ਉਸੇ ਦੇ ਅਧੀਨ ਰਿਹਾ।[4] ਕਾਂਗੜੇ ਤੇ ਚੰਬੇ ਉਤੇ ਕਸ਼ਮੀਰ ਨਰੇਸ਼ਾਂ ਦਾ ਰਾਜ ਵੀ ਰਿਹਾ ਹੈ ਅਤੇ ਅਜੇਹੇ ਸੰਕੇਤ ਰਾਜ ਤਰੰਗਣੀ ਵਿਚੋਂ ਮਿਲਦੇ ਹਨ। 1635 ਈ. ਵਿਚ ਫ਼ਿਰੋਜ਼ਸ਼ਾਹ ਤੁਗਲਕ ਨੇ ਕਾਂਗੜੇ ਤੇ ਹਮਲਾ ਕੀਤਾ। ਤਾਰੀਖ਼-ਇ-ਫ਼ਿਰੋਜ਼ਸ਼ਾਹੀ ਅਤੇ ਫਰਿਸ਼ਤਾ ਦੀਆਂ ਪੁਸਤਕਾਂ ਵਿਚ ਅਜੇਹੇ ਸੰਕੇਤ ਮਿਲਦੇ ਹਨ ਕਿ ਉਹ ਜੁਆਲਾਮੁਖੀ ਦੇ ਮੰਦਰ ਤੋਂ 1300 ਦੇ ਕਰੀਬ ਕਿਤਾਬਾਂ ਫ਼ਾਰਸੀ 'ਚ ਅਨੁਵਾਦ

1. ਕਾਂਗੜਾ ਸੈਟਲਮੈਂਟ ਰਿਪੋਰਟ : ਜੇ. ਬੀ. ਲਯਾਲ, ਪੰਨਾ 7.
2. ਹਿਮਾਚਲ ਪ੍ਰਦੇਸ਼ ਅਤੀਤ, ਵਰਤਮਾਨ, ਭਵਿਸ਼ਯ : ਦੇਵ ਰਾਜ ਸ਼ਰਮਾ.
3. ਕਾਂਗੜਾ ਜ਼ਿਲਾ ਗਜ਼ਟੀਅਰ, ਪੰਨਾ 29 ਅਤੇ ਮਹਾਰਾਜਾ ਸੰਸਾਰ ਚੰਦ : ਰਾਜੇਸ਼ਵਰ ਪ੍ਰਸਾਦ ਨਾਰਾਇਣ ਸਿੰਘ, ਪੰਨਾ 36.
4. ਹਿਮਾਚਲ ਪ੍ਰਦੇਸ਼ ਅਤੀਤ, ਵਰਤਮਾਨ, ਭਵਿੱਸ਼ਯ : ਦੇਵ ਰਾਜ ਸ਼ਰਮਾ, ਪੰਨਾ 25.

ਕਰਵਾਉਣ ਵਾਸਤੇ ਲੈ ਗਏ। ਤੈਮੂਰ ਲੰਗ ਨੇ ਵੀ ਸਿਰਮੌਰ ਅਤੇ ਹੋਰ ਖੇਤਰਾਂ ਵਿਚ ਲੁਟ ਮਾਰ ਕੀਤੀ ਅਤੇ ਉਹ ਕਾਂਗੜੇ ਤੋਂ ਹੁੰਦਾ ਹੋਇਆ ਕਸ਼ਮੀਰ ਨਿਕਲ ਗਿਆ।[1] ਅਕਬਰ ਦਾ ਪਹਾੜਾਂ ਤੇ ਅਧਿਕਾਰ ਰਿਹਾ। ਇਸ ਦੀ ਗਵਾਹੀ ਇਤਿਹਾਸ ਵਿਚ ਮਿਲਦੀ ਹੈ। ਜਹਾਂਗੀਰ ਦੇ ਗੱਦੀ 'ਤੇ ਬੈਠਣ ਸਮੇਂ ਪਹਾੜੀ ਰਾਜਿਆਂ ਦੇ ਪੁੱਤਰ ਅਤੇ ਸਾਕ-ਸੰਬੰਧੀ ਮੁਗਲ ਦਰਬਾਰ ਵਿਚ ਮੌਜੂਦ ਸਨ, ਜਿਨ੍ਹਾਂ ਨੂੰ ਮੀਆਂ ਦੀ ਉਪਾਧੀ ਦਿੱਤੀ ਗਈ ਸੀ। ਸ਼ਾਹਜਹਾਂ ਅਤੇ ਔਰੰਗਜ਼ੇਬ ਨੇ ਵੀ ਇਹ ਪ੍ਰਭੂ ਸੱਤਾ ਕਾਇਮ ਰੱਖੀ। ਜਹਾਂਗੀਰ ਨੇ 1620 ਈ. ਵਿਚ ਨੂਰਪੁਰ ਦੇ ਰਾਜੇ ਜਗਤ ਸਿੰਘ ਦੀ ਸਹਾਇਤਾ ਨਾਲ ਕਾਂਗੜੇ ਦੇ ਕਿਲ੍ਹੇ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਕਾਂਗੜੇ ਦੇ ਰਾਜਾ ਵਿਧੀ ਚੰਦ ਦੁਆਰਾ ਅਕਬਰ ਵਿਰੁੱਧ ਵਿਰੋਧ ਕਰਨ ਦੇ ਸੰਕੇਤ ਮਿਲਏ ਹਨ ਜਿਨ੍ਹਾਂ ਨੂੰ ਮੁਗਲ ਸਮਰਾਟ ਬਖਸ਼ ਦਿੰਦੇ ਰਹੇ।

ਰਾਜਾ ਜਗਤ ਸਿੰਘ ਇਥੋਂ ਦਾ ਅਤਿਅੰਤ ਬਹਾਦਰ ਰਾਜਾ ਸੀ। ਬਿਲਾਸਪੁਰ ਦੇ ਰਾਜਿਆਂ ਦੀਆਂ ਸਰਹੱਦੀ ਨਵਾਬਾਂ ਨਾਲ ਅਕਸਰ ਮੁੱਠ ਭੇੜਾਂ ਹੁੰਦੀਆਂ ਰਹਿੰਦੀਆਂ। ਔਰੰਗਜ਼ੇਬ ਦੇ ਸਮੇਂ ਉਥੋਂ ਦੇ ਰਾਜਾ ਦੀਪ ਚੰਦ ਨੇ ਅੱਦਭੁਤ ਸੂਰਬੀਰਤਾ ਅਤੇ ਬਹਾਦਰੀ ਦਿਖਾਈ। ਔਰੰਗਜ਼ੇਬ ਨੇ ਉਹਨੂੰ ਪੰਜ ਲੱਖ ਦੀ ਖਿਲਤ ਭੇਟਾ ਕੀਤੀ। 1707 ਈ. ਵਿਚ ਔਰੰਗਜ਼ੇਬ ਦੇ ਮਰਨ ਤੇ ਛੋਟੀਆਂ ਪਹਾੜੀ ਰਿਆਸਤਾਂ ਨੇ ਫਿਰ ਆਪਣਾ ਵਜੂਦ ਕਾਇਮ ਕਰ ਲਿਆ। 1775 ਈ. ਵਿਚ ਰਾਜਾ ਸੰਸਾਰ ਚੰਦ ਆਪਣੇ ਪਿਤਾ ਦੀ ਮੌਤ ਉਪਰੰਤ ਦਸਾਂ ਵਰ੍ਹਿਆਂ ਦੀ ਉਮਰ ਵਿਚ ਗੱਦੀ 'ਤੇ ਬੈਠਾ। ਉਹ ਕੁਝ ਬਣ ਜਾਣ ਦਾ ਤੀਬਰ ਚਾਹਵਾਨ ਸੀ। ਉਸਨੇ 1786 ਈ. ਵਿਚ ਕਾਂਗੜੇ ਦੇ ਕਿਲ੍ਹੇ ਨੂੰ 166 ਵਰ੍ਹਿਆਂ ਬਾਅਦ ਆਜ਼ਾਦ ਕਰਾਇਆ ਅਤੇ ਮੰਡੀ ਤੇ ਚੰਬਾ ਰਾਜਾਂ ਨੂੰ ਜਿੱਤ ਕੇ ਆਪਣੇ ਰਾਜ ਵਿਚ ਮਿਲਾ ਲਿਆ।[2] ਪੰਜਾਬ ਦੇ ਕੁਝ ਖੇਤਰਾਂ ਤੇ ਵੀ ਹਮਲੇ ਕੀਤੇ। ਪਰੰਤੂ ਉਥੇ ਰਣਜੀਤ ਸਿੰਘ ਦੀਆਂ ਫ਼ੌਜਾਂ ਨੇ ਉਸ ਦਾ ਰਾਹ ਰੋਕ ਲਿਆ। ਪਹਾੜੀ ਰਾਜੇ ਉਸ ਦੀਆਂ ਅਮੋੜ ਇਛਾਵਾਂ ਤੋਂ ਘਾਬਰੇ ਹੋਏ ਸਨ ਅਤੇ ਉਹਨਾਂ ਨੇ ਇਕੱਠੇ ਹੋ ਕੇ ਗੋਰਖਿਆਂ ਨੂੰ ਉਸਦੇ ਵਿਰੁੱਧ ਉਕਸਾਇਆ। ਇਸ ਲਈ ਕੁਝ ਇਲਾਕੇ ਗੋਰਖਿਆਂ ਦੇ ਕਬਜ਼ੇ ਵਿਚ ਆ ਗਏ। ਪਰੰਤੂ 1815-1818 ਈ. ਵਿਚ ਅੰਗਰੇਜ਼ਾਂ ਨੇ ਗੋਰਖਿਆਂ ਨੂੰ ਕੱਢ ਕੇ ਇਥੇ ਆਪਣਾ ਰਾਜ ਜਮਾ ਲਿਆ। ਮਾਰਚ 1845 ਈ. ਵਿਚ ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਲੜਾਈ ਹੋਈ ਅਤੇ ਫਲਸਰੂਪ ਏਥੋਂ ਦੇ ਸਾਰੇ ਇਲਾਕੇ ਸਿੱਖਾਂ ਦੇ ਹੱਥੋਂ ਨਿਕਲ ਗਏ। ਬੇਸ਼ਕ ਰਾਜ ਰਿਆਸਤੀ ਰਾਜਿਆਂ ਪਾਸ ਹੀ ਰਹੇ ਪਰੰਤੂ ਏਥੇ ਨਿਯੁਕਤ ਅੰਗਰੇਜ਼ ਇਹਨਾਂ ਦੀਆਂ ਗਤੀਵਿਧੀਆਂ ਦੀ ਘੋਖ ਪੜਤਾਲ

1. ਹਿਮਾਚਲ ਪ੍ਰਦੇਸ਼ ਅਤੀਤ, ਵਰਤਮਾਨ, ਭਵਿਸ਼ਯ : ਦੇਵ ਰਾਜ ਸ਼ਰਮਾ, ਪੰਨਾ 25.
2. ਹਿਮਾਚਲ ਪ੍ਰਸ਼ਸਤੀ—ਛੇਵਾਂ ਭਾਗ, ਕਾ. ਭਾ. ਗੋਪਾਲ ਸ਼ਰਮਾ ਸ਼ਾਸਤਰੀ.

ਕਰਦੇ ਸਨ। ਇਥੋਂ ਦੇ ਰਾਜ ਬੰਸਾਂ ਦੀ ਪੁਰਾਤਨਤਾ ਸੰਬੰਧੀ ਇਕ ਅੰਗਰੇਜ਼ ਜ਼ਿਲ੍ਹਾ ਅਧਿਕਾਰੀ ਨੇ ਲਿਖਿਆ :

> "ਜਿਹੜੇ ਛੋਟੇ ਛੋਟੇ ਰਾਜ ਸਾਡੇ ਹੱਥ ਆਏ ਇਹਨਾਂ ਵਿਚ ਘੱਟੋ ਘਟ ਇਕ ਤਾਂ ਪਿਛਲੇ 2000 ਸਾਲ ਤੋਂ ਬਰਾਬਰ ਆਪਣੀ ਸੱਤਾ ਨੂੰ ਕਾਇਮ ਰੱਖੀ ਰਖਦਾ ਆ ਰਿਹਾ ਸੀ। ਜਦੋਂ ਸਾਡੇ ਪੁਰਖੇ ਅਜੇ ਅਸਭਿਅਕ ਜਾਂਗਲੀ ਅਵੱਸਥਾ (ਵਹਿਸ਼ੀਪਨ) ਵਿਚ ਹੀ ਸਨ, ਅਤੇ ਰੋਮ ਦਾ ਮਹਾਨ ਸਾਮਰਾਜ ਵੀ ਅਜੇ ਆਪਣੀ ਬਾਲ ਉਮਰ ਵਿਚ ਹੀ ਸੀ, ਉਦੋਂ ਕਾਂਗੜੇ ਵਿਚ ਕਟੋਚ ਬੰਸ ਦੀ ਇਕ ਵਧੀਆ ਰਾਜਸੱਤਾ ਵਿਦਮਾਨ ਸੀ।"[1]

1857 ਈ. ਵਿਚ ਭਾਰਤ ਵਿਚ ਆਜ਼ਾਦੀ ਦੇ ਸੰਗਰਾਮ ਦਾ ਬਿਗਲ ਵੱਜਿਆ। ਇਸ ਵਿਚ ਸ਼ਿਮਲਾ ਹਿਲ ਸਟੇਟਸ ਦੇ ਰਾਜਿਆਂ ਦਾ ਯੋਗਦਾਨ ਢਿੱਲਾ ਰਿਹਾ ਜਿਸ ਦਾ ਕਾਰਨ ਭੂਗੋਲਿਕ ਸਥਿਤੀ ਅਤੇ ਯੁੱਧਾਂ ਵਿਚ ਉਹਨਾਂ ਦਾ ਲਗਾਤਾਰ ਰੁਝੇਵਾਂ ਦੱਸਿਆ ਜਾਂਦਾ ਹੈ। 1876 ਈ. ਵਿਚ ਨਾਲਾਗੜ੍ਹ ਦੇ ਵਜ਼ੀਰ ਗ਼ੁਲਾਮ ਕਾਦਰ ਵਿਰੁੱਧ ਅੱਗ ਭੜਕੀ ਅਤੇ 1880 ਈ. ਵਿਚ ਸਿਰਮੌਰ ਵਿਚ ਅੰਦੋਲਨ ਹੋਇਆ। ਪਰੰਤੂ ਅੰਗਰੇਜ਼ਾਂ ਵਿਰੁੱਧ ਆਵਾਜ਼ ਬੁਲੰਦ ਕਰਨ ਵਾਲੇ ਸਭ ਤੋਂ ਪਹਿਲੇ "ਪੰਜਾਬ ਹਿਲ ਸਟੇਟਸ" ਦੇ ਰਾਜਿਆਂ ਵਿਚੋਂ ਕਾਂਗੜਾ ਅਤੇ ਨੂਰਪੁਰ ਦੇ ਨਾਂ ਆਉਂਦੇ ਹਨ। ਇਸ ਸੰਦਰਭ ਵਿਚ ਵਜ਼ੀਰ ਰਾਮ ਸਿੰਘ ਪਠਾਨੀ ਦਾ ਜ਼ਿਕਰ ਇਤਿਹਾਸ ਵਿਚ ਬੜੇ ਮਾਣ ਨਾਲ ਕੀਤਾ ਜਾਂਦਾ ਹੈ। ਉਸਨੇ 1845 ਈ. ਵਿਚ ਸ਼ਾਹਪੁਰ ਦੇ ਕਿਲ੍ਹੇ 'ਤੇ ਹਮਲਾ ਕਰਕੇ ਅੰਗਰੇਜ਼ਾਂ ਨਾਲ ਟੱਕਰ ਲੈਣ ਦੀ ਯੋਜਨਾ ਬਣਾਈ। ਪਰੰਤੂ ਗੁਲੇਰ ਦੇ ਰਾਜੇ ਨੇ ਇਹ ਭੇਤ ਅੰਗਰੇਜ਼ਾਂ ਨੂੰ ਦੱਸ ਦਿੱਤਾ ਅਤੇ ਸਾਰੀ ਯੋਜਨਾ ਫੇਲ੍ਹ ਹੋ ਗਈ। ਆਖ਼ਰ ਵਿਚ ਰਾਮ ਸਿੰਘ ਆਪਣੇ ਹੀ ਇਕ ਗੂੜ੍ਹੇ ਦੋਸਤ ਦੁਆਰਾ ਅੰਗਰੇਜ਼ਾਂ ਨੂੰ ਸੌਂਪ ਦਿੱਤਾ ਗਿਆ, ਜਿਸ ਨੂੰ ਉਹਨਾਂ ਨੇ ਸਿੰਘਾਪੁਰ ਭੇਜ ਕੇ ਉਮਰ ਭਰ ਲਈ ਦੇਸ਼ ਨਿਕਾਲਾ ਦੇ ਦਿੱਤਾ, ਅਤੇ ਉਹ ਉਥੇ ਹੀ ਕੌਮ ਵਾਸਤੇ ਆਪਣਾ ਬਲੀਦਾਨ ਦੇ ਗਿਆ।

ਸੰਨ 1930 ਤੋਂ ਮਗਰੋਂ ਇਥੇ ਆਜ਼ਾਦੀ ਦਾ ਘੋਲ ਵਿਸ਼ੇਸ਼ ਤੌਰ ਤੇ ਤਿੱਖਾ ਹੋ ਗਿਆ। ਇਸ ਵਿਚ ਪਹਾੜੀ ਗਾਂਧੀ ਕਾਂਸ਼ੀਰਾਮ ਆਦਿ ਆਜ਼ਾਦੀ ਸੰਗਰਾਮੀਆਂ ਨੇ ਵਿਸ਼ੇਸ਼ ਭੂਮਿਕਾ ਨਿਭਾਈ। 15 ਅਗਸਤ 1947 ਨੂੰ ਭਾਰਤ ਆਜ਼ਾਦ ਹੋਇਆ। ਇਕ ਸਾਲ ਫੇਰ ਘੋਲ ਕਰਦਿਆਂ ਲੰਘ ਗਿਆ ਤਾਂ ਹਿਮਾਚਲ ਇਕ ਇਕਾਈ ਵਿਚ ਬੱਝਾ ਅਤੇ ਲੋਕ ਅੰਦੋਲਨ ਸ਼ਾਂਤ ਹੋਇਆ। ਇਸ ਅੰਦੋਲਨ ਵਿਚ ਪਹਾੜੀ ਜਨਤਾ ਨੇ ਅਨੇਕ ਦੁਖ ਝੱਲੇ। 30 ਰਿਆਸਤਾਂ ਦੇ ਇਕੱਠਿਆਂ ਕਰਨ ਉਪਰੰਤ ਹਿਮਾਚਲ ਪ੍ਰਦੇਸ਼ 15 ਅਗਸਤ 1948 ਈ. ਨੂੰ ਭਾਰਤ ਦਾ ਇਕ ਸੂਬਾ ਬਣ ਗਿਆ।

---

1. ਕਾਂਗੜਾ ਗਜ਼ਟੀਅਰ ਭਾਗ 3, ਪੰਨਾ 13, ਸੰਨ 1904.

## ਧਰਮ

੨੬ ਏਥੇ ਸਾਰੇ ਧਰਮਾਂ ਦੇ ਲੋਕ ਰਹਿੰਦੇ ਹਨ। ਹਰੇਕ ਵਰਗ ਆਪਣੀਆਂ ਧਾਰਮਿਕ ਆਸਥਾਵਾਂ, ਵਿਸ਼ਵਾਸਾਂ ਅਤੇ ਪੂਜਾ ਪਾਠ ਪਰੰਪਰਾ ਵਿਚ ਬੱਝਿਆ ਹੋਇਆ ਹੈ। ਸਾਰੇ ਧਰਮਾਂ ਦੇ ਮੰਦਰ, ਮਸਜਿਦ, ਗਿਰਜੇ, ਗੁਰਦੁਆਰੇ ਏਥੇ ਹਨ। ਸਾਰੇ ਧਰਮਾਂ ਨੂੰ ਇਕੋ ਨਜ਼ਰ ਨਾਲ ਦੇਖਿਆ ਜਾਂਦਾ ਹੈ। ਵੱਖੋ ਵੱਖ ਧਰਮਾਂ ਦੇ ਲੋਕ ਆਪਸ ਵਿਚ ਮਿਲਦੇ ਜੁਲਦੇ ਇਕ ਦੂਸਰੇ ਦੇ ਧਾਰਮਿਕ ਸਮਾਰੋਹਾਂ—ਪੂਜਾ-ਜਾਤਰਾ ਵਿਚ ਸ਼ਾਮਿਲ ਹੁੰਦੇ ਹਨ।

## ਜਾਤੀਆਂ

੨੭ ਇਸ ਪ੍ਰਦੇਸ਼ ਦੇ ਸਮਤਲ ਭਾਗਾਂ ਵਿਚ ਅਤੇ ਹੋਰ ਥਾਵਾਂ 'ਤੇ ਵੀ ਸਾਧਾਰਨ ਆਦਿਵਾਸੀ ਕੋੜਮੇਂ ਰਹਿੰਦੇ ਹਨ। ਇਸ ਵਿਚ ਬ੍ਰਾਹਮਣ ਪਰੰਪਰਾ ਵਿਚੋਂ ਪ੍ਰੋਹਤ ਅਤੇ ਜੋਤਸ਼ੀ ਆਉਂਦੇ ਹਨ। ਸ਼੍ਰੋਤ੍ਰੀ, ਦੀਕਸ਼ਿਤ, ਨਾਗ, ਪੰਚਕਰਣ, ਪਾਂਧੇ ਆਦਿ ਉਤਮ ਬ੍ਰਾਹਮਣ ਉਪ-ਜਾਤੀਆਂ ਹਨ। ਰਾਜਪੂਤਾਂ ਦਾ ਮੁੱਖ ਕਿੱਤਾ ਦੇਸ਼ ਸੇਵਾ ਰਿਹਾ ਹੈ। ਇਹਨਾਂ ਵਿਚ ਜ਼ਿਆਦਾਤਰ ਲੋਕ ਫ਼ੌਜ ਵਿਚ ਹਨ, ਅਤੇ ਭਾਰਤੀ ਸੈਨਾ ਵਿਚ ਉਹਨਾਂ ਦਾ ਮਹੱਤਵਪੂਰਨ ਸਥਾਨ ਹੈ। ਕਾਂਗੜਾ ਅਤੇ ਹਮੀਰਪੁਰ ਇਲਾਕਿਆਂ ਦੇ ਰਾਜਪੂਤ ਫ਼ੌਜੀ ਮਾਤ ਭੂਮੀ ਲਈ ਮਰ ਮਿਟਣ ਵਾਸਤੇ ਪ੍ਰਸਿੱਧ ਹਨ। ਕਟੋਚ, ਰਾਣੇ, ਪਠਾਣੀਏ, ਬਲੌਰੀਏ ਇਹਨਾਂ ਦੀਆਂ ਮੁੱਖ ਉਪ-ਜਾਤੀਆਂ ਹਨ। ਕਨੈਤ ਰਾਜਪੂਤ ਉਤਮਤਾ ਦੀ ਦ੍ਰਿਸ਼ਟੀ ਤੋਂ ਕੁਝ ਹੀਣੇ ਹਨ। ਇਸ ਲਈ ਇਹ ਖੇਤੀ ਬਾੜੀ ਕਰਦੇ ਹਨ। ਘਿਰਥ, ਚਾਂਹਗ, ਸੈਣੀ ਆਦਿ ਜਾਤੀਆਂ ਦੇ ਲੋਕ ਵੀ ਖੇਤੀ ਬਾੜੀ ਕਰਦੇ ਹਨ। ਅਹੀਰ ਜਾਤੀਆਂ ਪਣਚੱਕੀਆਂ ਅਤੇ ਮੱਛੀਆਂ ਫੜਣ ਦਾ ਕੰਮ ਕਰਦੀਆਂ ਹਨ। ਦਰਈ ਲੋਕ ਬਿਆਸ ਨਦੀ ਦੇ ਕਿਨਾਰੇ ਵਸੇ ਹੋਏ ਨੇ ਅਤੇ ਪੂਰਬ ਕਾਲ ਵਿਚ ਨਦੀ ਵਿਚ ਬੇੜੀ ਚਲਾਇਆ ਕਰਦੇ ਸਨ।

ਲੁਹਾਰ, ਤਰਖਾਣ, ਨਾਈ, ਦੁਸ਼ਾਲੀ, ਡੂੰਮਣੇ, ਚਮਾਰ ਜੁਲਾਹੇ ਆਦਿ ਜਾਤੀਆਂ ਆਪਣਾ ਪਿਤਰੀ ਧੰਦਾ ਹੀ ਕਰਦੀਆਂ ਹਨ। ਡੂੰਮਣੇ ਬਾਂਸ ਦੀਆਂ ਬੜੀਆਂ ਖ਼ੂਬਸੂਰਤ ਵਸਤੂਆਂ ਤਿਆਰ ਕਰਦੇ ਹਨ ਜੋ ਆਮ ਵਰਤੋਂ ਵਿਚ ਆਉਂਦੀਆਂ ਹਨ। ਆਜ਼ਾਦੀ ਤੋਂ ਮਗਰੋਂ ਪਿਤਰੀ ਕਿੱਤਿਆਂ ਦੀ ਪਰੰਪਰਾ ਕਮਜ਼ੋਰ ਪੈ ਰਹੀ ਹੈ। ਪੜ੍ਹੇ ਲਿਖੇ ਲੋਕ ਹੋਰਨਾਂ ਕੰਮਾਂ ਵੱਲ ਭੱਜ ਰਹੇ ਹਨ। ਖੇਤੀ ਬਾੜੀ ਵੱਲ ਵੀ ਇਹਨਾਂ ਦੀ ਉਦਾਸੀਨਤਾ ਵਧ ਗਈ। ਜਾਤੀ ਭੇਦ ਸਮਾਪਤ ਹੋ ਰਹੇ ਹਨ। ਲੋਕਾਂ ਵਿਚ ਆਪਸੀ ਮੇਲ ਜੋਲ ਅਤੇ ਵਿਵਹਾਰ ਵਧ ਰਿਹਾ ਹੈ। ਅਨੇਕਾਂ ਖੇਤੀ ਨਾਲ ਸੰਬੰਧਤ ਜਾਤੀਆਂ ਪਿਛੜੇ ਵਰਗਾਂ ਵਿਚੋਂ ਹਨ। ਅਛੂਤ ਲੋਕ ਅਨੁਸੂਚਿਤ ਵਰਗ ਵਿਚੋਂ ਹਨ, ਜਿਹਨਾਂ ਲਈ ਸਿਖਿਆ ਅਤੇ ਕਾਰੋਬਾਰ ਵਿਚ ਵਿਸ਼ੇਸ਼ ਰੂਪ ਅਤੇ ਰਾਖਵੀਆਂ ਥਾਵਾਂ ਦਾ ਬੰਦੋਬਸਤ ਕੀਤਾ ਜਾ ਰਿਹਾ ਹੈ। ਪੂਰਬ ਕਾਲ ਵਿਚ ਘ੍ਰਿਣਤ ਅਤੇ ਤ੍ਰਿਸਕਾਰ ਦਾ ਜੀਵਨ

ਜਿਉਂਦਾ ਅਛੂਤ ਹੁਣ ਸੁਤੰਤਰਤਾ ਦੀ ਜਾਗ੍ਰਿਤੀ ਨਾਲ ਮੁਕਤੀ ਦਾ ਸਾਹ ਲੈ ਰਿਹਾ ਹੈ। ਏਥੋਂ ਦੀਆਂ ਸਾਰੀਆਂ ਜਾਤੀਆਂ ਕੱਚੇ-ਪੱਕੇ, ਨਗਰਕੋਟੀਏ ਅਤੇ ਭਟੇਡੂ ਵਰਗਾਂ ਵਿਚ ਵੰਡੀਆਂ ਹੋਈਆਂ ਹਨ।

ਧੋਤੀ, ਕੁਰਤਾ ਕੋਟ, ਬਾਸਕਟ, ਸਾਫਾ, ਟੋਪੀ, ਮੋਢੇ ਤੇ ਤੌਲੀਆ ਅਤੇ ਕੱਛ ਵਿਚ ਜੰਤਰੀ ਬ੍ਰਾਹਮਣ-ਪਰੋਹਤ ਦਾ ਲਿਬਾਸ ਹੁੰਦਾ ਸੀ। ਚੂੜੀਦਾਰ ਪਜਾਮਾ, ਅਚਕਨ-ਨੁਮਾ ਕੋਟ, ਕਲਗੀ-ਨੁਮਾ ਪਗੜੀ, ਨੋਕਦਾਰ ਜੁੱਤੀ, ਮੁੱਛਾਂ ਨੂੰ ਤਾਅ ਦਿੱਤਾ ਹੋਇਆ, ਨਸ਼ੀਲੀਆਂ ਅੱਖਾਂ, ਭਵਾਂ ਚੜ੍ਹੀ ਝਾਕਣੀ, ਰਾਜਪੂਤਾਂ ਦੀ ਪਛਾਣ ਹੁੰਦੀ ਸੀ। ਉਹਨਾਂ ਦੇ ਘਰਾਂ ਵਿਚ ਪਰਦਾ ਰੱਖਣ ਦੀ ਕਰੜੀ ਪਰੰਪਰਾ ਰਹੀ ਹੈ। ਰਾਜ ਘਰਾਣਿਆਂ ਅਤੇ ਕੁਲੀਨ ਪਰਿਵਾਰਾਂ ਦੀਆਂ ਨੂੰਹਾਂ ਧੀਆਂ ਡੋਲਿਆਂ ਵਿਚ ਬੈਠ ਕੇ ਘਰੋਂ ਬਾਹਰ ਨਿਕਲਦੀਆਂ ਸਨ। ਇਹਨਾਂ ਦੇ ਘਰ ਇਕੱਠੇ ਹੁੰਦੇ ਸਨ। ਆਬਾਦੀ ਤੋਂ ਦੂਰ ਚੌਖੰਡੀਆਂ ਬਣੀਆਂ ਹੁੰਦੀਆਂ, ਜਿਥੇ ਮਹਿਮਾਨ ਅਤੇ ਰਿਸ਼ਤੇਦਾਰ ਠਹਿਰਾਏ ਜਾਂਦੇ। ਉਪਰਲੇ ਦੋਨਾਂ ਵਰਗਾਂ ਦੀਆਂ ਔਰਤਾਂ ਕੁੜਤਾ, ਸਲਵਾਰ, ਘੱਗਰੀ, ਫੁੱਲਕਾਰੀਦਾਰ ਅੰਗੀਆਂ, ਲਾਲ ਰੰਗ ਦੇ ਗੋਟਾ ਕਿਨਾਰੀ ਵਾਲੇ ਦੁਪੱਟੇ (ਰਹੀੜੇ) ਪਹਿਨਦੀਆਂ। ਕਿਸਾਨ ਅਤੇ ਮੇਹਨਤੀ ਵਰਗ ਦੇ ਲੋਕ ਕੁੜਤਾ, ਲੰਗੋਟੀ ਤੇ ਟੋਪੀ ਹੀ ਪਹਿਨਦੇ ਸਨ। ਪਜਾਮਾ ਤਾਂ ਤਿਉਹਾਰ ਜਾਂ ਵਿਆਹ ਵਰਗੇ ਸਮਿਆਂ 'ਤੇ ਹੀ ਪਹਿਨਿਆ ਜਾਂਦਾ। ਪਰੰਤੂ ਸਾਮਾਜਿਕ ਤੇ ਆਰਥਿਕ ਵਿਕਾਸ ਦੇ ਨਾਲ ਪਹਿਨਣ-ਪੋਸਣ ਦੀਆਂ ਪਰੰਪਰਾਵਾਂ ਵੀ ਬਦਲ ਰਹੀਆਂ ਹਨ। ਹੁਣ ਪੈਂਟ-ਕੋਟ ਬੂਟ ਆਮ ਪ੍ਰਚਲਤ ਹੈ।

**ਲੋਕ ਸੁਭਾਅ**

ਸਥਾਨਿਕ ਲੋਕ-ਸੁਭਾਅ ਅਤੇ ਚਰਿਤਰ ਦੀ ਦਿਸ਼ਾ ਵਿਚ ਇਕ ਅੰਗ੍ਰੇਜ਼ ਪ੍ਰਸ਼ਾਸਕ ਦੇ ਇਹ ਸ਼ਬਦ ਮਿਲਦੇ ਹਨ :

"ਇਥੋਂ ਦੇ ਲੋਕ ਸਰਲ, ਮਿਹਨਤੀ, ਦੋਸਤਾਨਾ ਸੁਭਾਅ ਦੇ ਅਤੇ ਈਮਾਨਦਾਰ ਹਨ। ਵਿਹਾਰ 'ਚ ਖਰੇ, ਮਿਲਣਸਾਰ ਅਤੇ ਆਮ ਕਰਕੇ ਵਿਸ਼ਵਾਸ-ਪਾਤਰ ਹਨ। ਪੂਰੇ ਸੁਆਮੀ ਭਗਤ, ਮਹਿਮਾਨ-ਨਿਵਾਜ਼ ਅਤੇ ਸਹਿਣਸ਼ੀਲ ਹਨ...ਇਨ੍ਹਾਂ ਨੂੰ ਵਿਸ਼ਵਾਸ ਅਤੇ ਜ਼ਿੰਮੇਵਾਰੀ ਦੀ ਜਗ੍ਹਾ 'ਤੇ ਬੇਝਿਜਕ ਲਾਇਆ ਜਾ ਸਕਦਾ ਹੈ। ਸੱਚ ਤੇ ਡਟੇ ਰਹਿਣਾ ਇਥੋਂ ਦੇ ਲੋਕਾਂ ਦਾ ਖ਼ਾਸ ਗੁਣ ਹੈ। ਮੈਂ ਪੰਜ ਸਾਲ ਇਥੇ ਜ਼ਿਲ੍ਹਾ ਅਧਿਕਾਰੀ ਰਿਹਾ ਹਾਂ, ਮੈਨੂੰ ਇਕ ਵੀ ਅਜਿਹੀ ਘਟਨਾ ਯਾਦ ਨਹੀਂ ਜਦੋਂ ਕਿਸੇ ਨੇ ਜਾਣ ਬੁਝ ਕੇ ਝੂਠੀ ਗਵਾਹੀ ਦਿੱਤੀ ਹੋਵੇ...ਉਹ ਲਿਖਤੀ ਇਕਰਾਰਨਾਮਾ ਕਦੇ ਕਦਾਈਂ ਹੀ ਕਰਦੇ ਹਨ। ਉਨ੍ਹਾਂ ਦਾ ਜ਼ਬਾਨੀ ਦਿੱਤਾ ਬਚਨ ਹੀ ਏਨਾ ਪੱਕਾ ਸਮਝਿਆ ਜਾਂਦਾ ਜਿੰਨਾ ਕਿ ਲਿਖਤੀ-ਬੌਂਡ। ਚੋਰੀ ਇਥੇ ਨਾਂ ਲੈਣ ਨੂੰ ਵੀ ਨਹੀਂ। ਹੈ ਵੀ ਤਾਂ ਛੋਟੀਆਂ ਜਾਤਾਂ ਵਿਚ ਤੇ ਉਹ ਵੀ ਨਿੱਕੀਆਂ ਨਿੱਕੀਆਂ ਚੀਜ਼ਾਂ ਦੀ।...ਇਹ ਲੋਕ ਸੜਯੰਤਰ ਅਤੇ ਅੰਦੋਲਨ ਦੇ ਮਿੱਤਰ ਨਹੀਂ। ਬੁਰਾਈ ਦੇ ਨਾਂ ਤੇ ਏਨਾ ਕਿਹਾ ਜਾ ਸਕਦਾ ਹੈ ਕਿ

ਇਹ ਲੋਕ ਅਤਿਅੰਤ ਅੰਧ-ਵਿਸ਼ਵਾਸੀ ਹਨ।...ਛੂਤ-ਛਾਤ ਅਤੇ ਜ਼ਾਤ-ਪਾਤ ਦੀਆਂ ਗ਼ਲਤ ਪ੍ਰਥਾਵਾਂ ਵਿਚ ਗਲਤਾਨ ਹਨ...ਜਾਦੂ-ਟੂਣਾ, ਭੂਤ-ਪ੍ਰੇਤ ਤੇ ਸ਼ਗਨ-ਬਦਸ਼ਗਨ ਨੂੰ ਬਹੁਤ ਮੰਨਦੇ ਹਨ।...ਬੀਮਾਰੀ, ਆਫ਼ਤ, ਇਥੋਂ ਤੱਕ ਕਿ ਫ਼ਸਲ ਦੀ ਖ਼ਰਾਬੀ ਨੂੰ ਵੀ ਕਿਸੇ ਦੇਵੀ ਦੇਵਤੇ ਜਾਂ ਪੀਰ-ਫ਼ਕੀਰ ਦੀ ਕਰੋਪੀ ਮੰਨਦੇ ਹਨ।...ਆਪਣੀ ਅਣਖ ਤੇ ਆਨ ਦੀ ਰੱਖਿਆ ਲਈ ਬੜੇ ਬਲੀਦਾਨ ਕਰ ਦਿੰਦੇ ਹਨ।...ਅਪਮਾਨ ਜਾਂ ਬਦ-ਤਮੀਜ਼ੀ ਦਾ ਇਕ ਸ਼ਬਦ ਜਾਂ ਬੇ-ਨਿਆਂ ਵਿਹਾਰ ਉਨ੍ਹਾਂ ਲਈ ਸਦਾ ਵਾਸਤੇ ਵੈਰ ਸਹੇੜਣ ਲਈ ਕਾਫ਼ੀ ਹੈ।"[1] ਅੱਜ ਦੇ ਬਦਲਦੇ ਹਾਲਾਤ ਵਿਚ ਵੀ ਉਪਰ ਲਿਖੀਆਂ ਵਿਸ਼ੇਸ਼ਤਾਵਾਂ ਦੀ ਪਰੰਪਰਾ ਪਹਿਲਾਂ ਵਾਂਗ ਹੀ ਮਿਲਦੀ ਹੈ। ਸੱਤਰ ਫ਼ੀਸਦੀ ਤੋਂ ਵਧੇਰੇ ਲੋਕ ਆਪਣੇ ਧਰਮ, ਵਿਸ਼ਵਾਸ ਅਤੇ ਪਰੰਪਰਾ ਨਾਲ ਬੱਝੇ ਦੇਵੀ ਦੇਵਤਿਆਂ ਵਿਚ ਪੂਰਾ ਅਕੀਦਾ ਰੱਖਦੇ ਹੋਏ ਸੁਖੀ-ਜੀਵਨ ਜੀਉਂਦੇ ਹਨ। ਜੀਵਨ ਦੀ ਹਰੇਕ ਪ੍ਰਕਿਰਿਆ ਸਫਲਤਾ-ਅਸਫਲਤਾ, ਸੁੱਖ-ਦੁੱਖ, ਜੀਣਾ-ਮਰਨਾ ਸਾਰਾ ਕੁਝ ਦੇਵਤੇ ਦੇ ਪ੍ਰਸੰਨ ਜਾਂ ਅਪ੍ਰਸੰਨ ਹੋਣ ਦਾ ਫਲ ਸਮਝਿਆ ਜਾਂਦਾ ਹੈ। ਇਸ ਲਈ ਦੁੱਖ ਅਤੇ ਭੈਅ ਦੀ ਹਾਲਤ 'ਚ ਦੇਵਤੇ ਦੀ ਸ਼ਰਨ ਵਿਚ ਜਾ ਕੇ ਅਪਰਾਧ ਅਤੇ ਭੁੱਲ ਦੀ ਖਿਮਾਂ ਮੰਗਦੇ ਹੋਏ ਸੁਰੱਖਿਆ ਅਤੇ ਸੁੱਖ ਪਾਉਣ ਦਾ ਵਰਦਾਨ ਲੈਣ ਦੀ ਚਾਹ ਇਨ੍ਹਾਂ ਦੇ ਸੁਭਾਅ ਦਾ ਵਿਸ਼ੇਸ਼ ਗੁਣ ਹੈ।

ਇਹ ਲੋਕ ਪਾਪ ਕਰਨ ਤੋਂ ਡਰਦੇ ਹਨ। ਜੇ ਭੁਲ ਨਾਲ ਹੀ ਕੋਈ ਪਾਪ ਹੋ ਜਾਏ ਤਾਂ ਉਸ ਦਾ ਪ੍ਰਾਸ਼ਚਿਤ ਕਰਨ ਲਈ ਤਿਆਰ ਰਹਿੰਦੇ ਹਨ। ਵਿਸ਼ਵਾਸ ਤੇ ਸ਼ਰਧਾ ਨੇ ਹੀ ਇਨ੍ਹਾਂ ਵਿਚ ਸਾਦਗੀ, ਪ੍ਰੇਮ, ਨੇਕੀ ਅਤੇ ਨਿਮਰਤਾ ਦਾ ਸੰਚਾਰ ਕੀਤਾ ਹੈ। ਇਹ ਲੋਕ ਸ਼ਾਂਤੀ ਦੇ ਪ੍ਰੇਮੀ ਹਨ। ਜੀਓ ਤੇ ਜਿਊਣ ਦਿਓ ਇਨ੍ਹਾਂ ਦਾ ਸਿਧਾਂਤ ਹੈ। ਲੋਕ ਘਰਾਂ ਨੂੰ ਜਿੰਦਰੇ ਘੱਟ ਹੀ ਮਾਰਦੇ ਹਨ। ਚੋਰੀ ਠੱਗੀ ਦੀਆਂ ਘਟਨਾਵਾਂ ਵਿਰਲੀਆਂ ਹਨ। ਦੇਵਤਿਆਂ ਵਿਚ ਅੰਧ-ਵਿਸ਼ਵਾਸ ਦੇ ਕਾਰਨ ਇਨ੍ਹਾਂ ਨੂੰ ਹਮੇਸ਼ਾ ਇੰਜ ਲਗਦਾ ਰਹਿੰਦਾ ਹੈ ਕਿ ਰੱਬ ਉਨ੍ਹਾਂ ਦੇ ਚੰਗੇ ਮਾੜੇ ਕਰਮਾਂ ਦਾ ਲੇਖਾ ਜੋਖਾ ਰੱਖਦਾ ਹੈ। ਅਤੇ ਇਸ ਲੇਖੇ ਜੋਖੇ ਤੇ ਉਨ੍ਹਾਂ ਦਾ ਅਗਲਾ ਜਨਮ ਨਿਸ਼ਚਿਤ ਹੁੰਦਾ ਹੈ।

## ਜਨ ਜਾਤੀਆਂ

ਹਿਮਾਲੀਆ ਦੀਆਂ ਆਦਮ ਜਨ ਜਾਤੀਆਂ ਵਿਚ ਕਿੰਨੌਰੇ, ਲਾਹੁਲੇ ਪੰਗਵਾਲੇ, ਗੱਦੀ, ਗੁੱਜਰ, ਬੋਧ, ਖੰਪਾ ਅਤੇ ਸਵਾਂਗਲੇ ਜਾਤੀਆਂ ਦੇ ਲੋਕ ਵਸਦੇ ਹਨ। ਇਨ੍ਹਾਂ ਜਾਤੀਆਂ ਦੇ ਨਾਮ ਥਾਵਾਂ ਨਾਲ ਜੁੜੇ ਹੋਏ ਹਨ। ਇਸ ਲਈ ਕਿੰਨੌਰ, ਲਾਹੁਲ, ਪਾਂਗੀ, ਗਦੇਰਨ (ਚੰਬਾ-ਭਰਮੌਰ) ਆਦਿ ਖੇਤਰਾਂ ਵਿਚ ਇਨ੍ਹਾਂ ਦੇ ਸਥਾਈ ਅਸਥਾਈ

1. ਬ੍ਰਨਸ ਰੀਪੋਰਟ 1880 ਪ੍ਰੈਛੇਦ 293, 294 ਅਤੇ ਕਾਂਗੜਾ ਗਜ਼ਟੀਅਰ 1904, ਪੰਨੇ 92-93.

ਨਿਵਾਸ ਅਸਥਾਨ ਮਿਲਦੇ ਹਨ। ਇਨ੍ਹਾਂ ਜਾਤੀਆਂ ਦੀਆਂ ਆਪਣੀਆਂ ਪਰੰਪਰਾਵਾਂ, ਰੀਤੀ ਰਿਵਾਜ, ਧਾਰਮਿਕ ਆਸਥਾਵਾਂ, ਗੀਤ, ਨਾਚ ਆਦਿ ਹਨ. ਜੋ ਦਿਲਚਸਪ ਅਧਿਐਨ ਦੇ ਵਿਸ਼ੇ ਹਨ। ਇਹ ਲੋਕ ਬਹੁਤਾਤ ਵਿਚ ਖ਼ਾਨਾ-ਬਦੋਸ਼ ਹਨ, ਪਰੰਤੂ ਆਪਣੀ ਕੁਦਰਤੀ ਸੁੰਦਰਤਾ, ਸਹਿਜ ਸੁਭਾਓ, ਸਰਲ ਵਿਹਾਰ ਅਤੇ ਖਲੂਸ ਕਾਰਨ ਲੋਕ-ਪ੍ਰੀਯ ਹਨ। ਸੁਭਾਅ ਦੇ ਖ਼ੁਸ਼-ਮਿਜ਼ਾਜ, ਰੰਗੀਲੇ ਅਤੇ ਮਹਿਮਾਨ ਨਿਵਾਜ਼ ਹਨ। ਜ਼ਿੰਦਗੀ ਦੀ ਹਰ ਚੁਣੌਤੀ ਦਾ ਸਾਹਮਣਾ ਹੌਂਸਲੇ ਨਾਲ ਕਰਦੇ ਹਨ ਅਤੇ ਸਖ਼ਤ ਮੁਸ਼ੱਕਤ ਵਾਲਾ ਜੀਵਨ ਜੀਊਂਦੇ ਹਨ। ਅੱਜ ਦੇ ਵਿਗਿਆਨਕ ਯੁਗ ਵਿਚ ਵੀ ਇਹ ਜਾਤੀਆਂ ਆਪਣੇ ਸਭਿਅਚਾਰ, ਭਾਸ਼ਾ, ਸਦਾਚਾਰਕ ਨਿਯਮਾਂ ਅਤੇ ਪਰੰਪਰਾਵਾਂ ਨਾਲ ਜੁੜੀਆਂ ਹੋਈਆਂ ਹਨ। ਸਰਦੀਆਂ ਵਿਚ ਅਕਸਰ ਇਹ ਜਾਤੀਆਂ ਥੋੜੇ ਅਰਸੇ ਲਈ ਪਸ਼ੂਆਂ ਅਤੇ ਘਰੇਲੂ ਬੱਕਰੀਆਂ ਲਈ ਚਾਰਾ ਅਤੇ ਰੋਜ਼ੀ ਲੱਭਣ ਵਾਸਤੇ ਮੈਦਾਨਾਂ ਵਿਚ ਉਤਰ ਆਉਂਦੀਆਂ ਹਨ। ਇਨ੍ਹਾਂ ਜਾਤੀਆਂ ਦਾ ਅਲੱਗ ਰੂਪ ਵਿਚ ਸੰਖੇਪ ਪ੍ਰੀਚੈ ਦੇਣਾ ਪਾਠਕਾਂ ਦੇ ਹਿਤ ਵਿਚ ਰਹੇਗਾ।

"ਲਾਹੌਲੇ" ਦਾ ਅਰਥ ਲਾਹੌਲ ਘਾਟੀ ਦੇ ਨਿਵਾਸੀ ਹਨ। ਪੂਰਵ ਇਤਿਹਾਸਕ ਲਾਹੌਲਿਆਂ ਦਾ ਸੰਬੰਧ ਮੁੰਡਾ ਆਦਮ ਜਾਤੀਆਂ ਅਤੇ ਤਿੱਬਤੀਆਂ ਦੀਆਂ ਮਿਸ਼ਰਤ ਜਾਤੀਆਂ ਨਾਲ ਹੈ। ਇਨ੍ਹਾਂ ਵਿਚ ਰੰਗ, ਜਾਤ, ਧਰਮ ਅਤੇ ਪੇਸ਼ੇ ਦੇ ਆਧਾਰ ਤੇ ਅਲੱਗ ਅਲੱਗ ਰੂਪ ਮਿਲਦੇ ਹਨ। ਠਾਕਰ ਇਨ੍ਹਾਂ ਦੀ ਉਤਮ ਉਪ-ਜਾਤੀ ਹੈ। ਇਨ੍ਹਾਂ ਵਿਚ ਬ੍ਰਾਹਮਣ, ਲੁਹਾਰ, ਡਾਗੀ, ਸਭ ਕਿਸਮ ਦੇ ਪਰਿਵਾਰ ਹਨ। ਇਹ ਲੋਕ ਸਿੱਧੇ ਸਰਲ ਸੁਭਾ ਦੇ ਅਤੇ ਪੁਰਾਣ-ਪੰਥੀ ਹਨ। ਇਨ੍ਹਾਂ ਦੇ ਰੀਤੀ-ਰਿਵਾਜ਼ ਲਾਮਾ ਧਰਮੀ ਹਨ। ਅਸਲੋਂ ਤੋਂ ਇਹ ਲੋਕ "ਮਹਾਂਯਾਨ ਬੋਧੀ" ਸਨ ਪਰੰਤੂ ਹੁਣ ਇਹ "ਵੈਦਕ" ਕਹਾਉਣਾ ਭਲਾ ਸਮਝਦੇ ਹਨ। ਇਨ੍ਹਾਂ ਦਾ ਮੁੱਖ ਧਰਮ ਬੁੱਧ ਧਰਮ ਹੈ ਕੇਂਗਿਉਰੂ ਅਤੇ ਤੇਂਗਿਉਰੂ ਇਨ੍ਹਾਂ ਦੀਆਂ ਧਾਰਮਿਕ ਪੁਸਤਕਾਂ ਹਨ। ਦੋਨਾਂ ਵਿਚ 108-108 ਪੋਥੀਆਂ ਹਨ। ਇਨ੍ਹਾਂ ਦੇ ਹਰ ਸਰਦੇ ਪੁਜਦੇ ਪਰਿਵਾਰ ਦਾ ਆਪਣਾ ਮੰਦਰ ਹੈ, ਜਿਸ ਵਿਚ ਬੁੱਧ ਭਗਵਾਨ ਦੀ ਮੂਰਤੀ ਹੁੰਦੀ ਹੈ। ਇਨ੍ਹਾਂ ਵਿਚ ਬਹੁ ਪਤੀ ਪ੍ਰਥਾ ਪ੍ਰਚਲਤ ਸੀ ਜਿਹੜੀ ਕਿ ਹੌਲੀ ਹੌਲੀ ਖ਼ਤਮ ਹੋ ਰਹੀ ਹੈ। ਤ੍ਰਿਲੋਕਨਾਥ ਇਨ੍ਹਾਂ ਦਾ ਮੁੱਖ ਮੰਦਰ ਹੈ। ਇਸ ਵਿਚ ਲਾਮੇ, ਪੰਡਿਤ, ਬੋਧੀ, ਹਿੰਦੂ ਸਾਰੇ ਵਰਗਾਂ ਅਤੇ ਜਾਤੀਆਂ ਦੇ ਲੋਕ ਆਉਂਦੇ ਜਾਂਦੇ ਰਹਿੰਦੇ ਹਨ। ਮ੍ਰਿਕੁਲਾ ਦੇਵੀ ਦਾ ਪੁਰਾਤਨ ਮੰਦਰ ਵੀ ਇਨ੍ਹਾਂ ਦੀ ਸ਼ਰਧਾ ਦਾ ਪ੍ਰਤੀਕ ਹੈ। ਪਿਛਲੀ ਮਰਦਮ ਸ਼ੁਮਾਰੀ ਅਨੁਸਾਰ ਇਨ੍ਹਾਂ ਦੀ ਜਨ-ਸੰਖਿਆ 3,144 ਹੈ। ਇਨ੍ਹਾਂ ਦੀ ਆਬਾਦੀ ਬਹੁਤ ਕਰਕੇ ਚੰਬਾ-ਲਾਹੌਲ ਦੇ ਇਲਾਕੇ ਵਿਚ ਹੈ।

ਕਿੰਨੌਰੇ—ਕਿੰਨੌਰ ਜ਼ਿਲ੍ਹੇ ਦੇ ਨਿਵਾਸੀ ਹਨ ਜੋ ਸ਼ੁਰੂ ਵਿਚ ਕਿੰਨਰ ਪ੍ਰਦੇਸ਼ ਕਹਾਉਂਦਾ ਸੀ। ਕਿੰਨਰ ਜਾਤੀ ਹੀ ਅਪਭ੍ਰੰਸ਼ ਰੂਪ ਵਿਚ ਕਿੰਨੌਰਾ ਅਖਵਾਈ। ਖ਼ਸ਼ਾਂ ਦੇ ਆਉਣ ਤੋਂ ਪਹਿਲਾਂ ਕਿੰਨਰ ਅਤੇ ਕਿਰਾਤ ਨਾਲ ਨਾਲ ਰਹਿੰਦੇ ਸਨ।

1971 ਦੀ ਮਰਦਮ ਸ਼ੁਮਾਰੀ ਅਨੁਸਾਰ ਇਨ੍ਹਾਂ ਦੀ ਜਨ ਸੰਖਿਆ 35,120 ਹੈ। ਇਸ ਜਾਤੀ ਦਾ ਜ਼ਿਕਰ ਵੇਦਾਂ, ਪੁਰਾਣਾਂ ਅਤੇ ਬੋਧ ਤੇ ਜੈਨ ਗ੍ਰੰਥਾਂ ਵਿਚ ਵਾਰ ਵਾਰ ਆਇਆ ਹੈ। ਪਰੰਤੂ ਇਨ੍ਹਾਂ ਦਾ ਆਧੁਨਿਕ ਰੂਪ ਬਿਲਕੁਲ ਬਦਲਿਆ ਹੋਇਆ ਹੈ। ਰੰਗ ਵੰਨ ਅਤੇ ਸ਼ਕਲ ਸੂਰਤ ਤੋਂ ਇਹ ਲੋਕ ਆਰੀਆ ਬੰਸੀ ਪ੍ਰਤੀਤ ਹੁੰਦੇ ਹਨ। ਇਨ੍ਹਾਂ ਦਾ ਸਰੀਰ ਲੰਬਾ, ਵੱਡੀਆਂ ਵੱਡੀਆਂ ਅੱਖਾਂ ਤੇ ਚੰਨਣ ਵੰਨਾ ਰੰਗ : ਇਹ ਸਾਰੀਆਂ ਖ਼ੂਬੀਆਂ ਆਰੀਆ ਖ਼ੂਨ ਦੀਆਂ ਜਾਤੀਆਂ ਵਿਚ ਹਨ। ਕਿੰਨਰ ਔਰਤਾਂ ਬੜੀਆਂ ਚਤੁਰ ਅਤੇ ਸੁੰਦਰ ਹੁੰਦੀਆਂ ਹਨ। ਮੈਲੇ ਕੁਚੈਲੇ ਕਪੜਿਆਂ ਵਿਚ ਵੀ ਇਨ੍ਹਾਂ ਦੀ ਸਰੀਰਕ ਸੁੰਦਰਤਾ ਦਾ ਆਪਣਾ ਨਿੱਜੀ ਆਕਰਸ਼ਣ ਹੈ। ਇਹ ਲੋਕ ਠੰਢੇ ਸੁਭਾਅ ਦੇ ਅਤੇ ਮਿਠਬੋਲੇ ਹਨ। ਇਤਿਹਾਸਕ ਕਾਰਨਾਂ ਕਰਕੇ ਇਨ੍ਹਾਂ ਵਿਚ ਭੈਅ ਕੁਝ ਜ਼ਿਆਦਾ ਹੀ ਹੈ। ਗਾਉਣ ਵਜਾਉਣ, ਨੱਚਣ ਅਤੇ ਪੀਣ ਦਾ ਰਿਵਾਜ ਆਮ ਹੈ। ਇਹ ਗ਼ਰੀਬੀ ਵਿਚ ਵੀ ਪ੍ਰਸੰਨ ਅਤੇ ਹਸਮੁੱਖ ਰਹਿੰਦੇ ਹਨ। ਦਾਰੂ-ਮਾਸ ਦਾ ਪ੍ਰਚਾਰ ਬਹੁਤ ਹੈ। ਪਰੰਤੂ ਔਰਤਾਂ ਸ਼ਰਾਬ ਨਹੀਂ ਪੀਂਦੀਆਂ। ਇਨ੍ਹਾਂ ਦੇ ਵਿਆਹ ਦੇ ਰਿਵਾਜ਼ ਬੜੇ ਰੌਚਕ ਹਨ। ਸਾਰੇ ਭਾਈ ਮਿਲ ਕੇ ਇਕ ਪਤਨੀ ਰੱਖ ਲੈਂਦੇ ਹਨ। ਇਸ ਕਿਸਮ ਦੇ ਵਿਆਹ ਨੂੰ ਇਹ ਲੋਕ "ਪਾਂਡਵ ਵਿਆਹ" ਕਹਿੰਦੇ ਹਨ। ਪਰੰਤੂ ਇਸ ਰੀਤ ਨਾਲ ਬਹੁਤ ਸਾਰੀਆਂ ਲੜਕੀਆਂ ਕੁਆਰੀਆਂ ਰਹਿ ਜਾਂਦੀਆਂ ਹਨ। ਵਿਦਿਆ ਦੇ ਪ੍ਰਸਾਰ ਨਾਲ ਹੁਣ ਇਸ ਰਿਵਾਜ ਵਿਚ ਸੁਧਾਰ ਹੋ ਰਿਹਾ ਹੈ। ਇਥੇ ਹਰੇਕ ਉਚ ਘਰਾਣੇ ਵਿਚ ਇਕ ਲੜਕਾ ਤੇ ਇਕ ਲੜਕੀ ਸਾਰੀ ਉਮਰ ਕੁਆਰੇ ਰਹਿ ਕੇ ਧਰਮ ਸੇਵਾ ਵਿਚ ਲੱਗੇ ਰਹਿੰਦੇ ਹਨ। ਕਿੰਨੌਰੀ ਭਾਸ਼ਾ ਵਿਚ ਇਨ੍ਹਾਂ ਨੂੰ "ਜੋਮੀ" ਅਤੇ "ਲਾਮਾ" ਕਹਿੰਦੇ ਹਨ।

੩੯ ਲਾਹੌਲ ਸਪੀਤੀ ਦੀ ਪਟਨ ਘਾਟੀ ਵਿਚ ਸਵਾਂਗਲਾ ਜਾਤੀ ਦੇ ਲੋਕ ਮਿਲਦੇ ਹਨ। ਇਹ ਇਥੋਂ ਦੇ ਮੂਲ ਨਿਵਾਸੀ ਨਹੀਂ ਹਨ। ਠਾਕਰਸੇਨ ਨੇਗੀ ਦੇ ਮੱਤ ਅਨੁਸਾਰ— "ਇਹ ਲੋਕ ਜੰਮੂ, ਕਿਸ਼ਤਵਾੜ, ਕਸ਼ਮੀਰ ਆਦਿ ਇਲਾਕਿਆਂ ਤੋਂ ਇਥੇ ਆਏ ਹਨ ਅਤੇ ਬ੍ਰਾਹਮਣ ਹਨ। ਇਸ ਲਈ ਇਹ ਜਾਤੀ ਆਪਣੇ ਆਪ ਨੂੰ ਹੋਰ ਲੋਕਾਂ ਨਾਲੋਂ ਸ੍ਰੇਸ਼ਠ ਮੰਨਦੀ ਹੈ। ਖੇਤੀ ਇਨ੍ਹਾਂ ਦਾ ਮੁੱਖ ਧੰਦਾ ਹੈ। ਧਰਮ ਦੀ ਦ੍ਰਿਸ਼ਟੀ ਤੋਂ ਇਹ ਸ਼ੈਵ ਹਿੰਦੂ ਹਨ। ਇਹ ਸ਼ਿਵਲਿੰਗ ਅਤੇ ਨਾਗ ਨੂੰ ਪੂਜਦੇ ਹਨ, ਇਨ੍ਹਾਂ ਵਿਚ ਵੀ ਸਾਂਝੇ ਪਰਿਵਾਰ ਦੀ ਪ੍ਰਥਾ ਮਿਲਦੀ ਹੈ। ਦੋ ਭਾਈਆਂ ਦੀ ਇਕ ਪਤਨੀ ਹੁੰਦੀ ਹੈ। ਕਿਤੇ ਕਿਤੇ ਦੋ ਤੋਂ ਵਧੇਰੇ ਪਤੀ ਵੀ ਮਿਲਦੇ ਹਨ। ਇਨ੍ਹਾਂ ਵਿਚ ਇਕ ਪਰਿਵਾਰ ਦੇ 105 ਜੀਅ ਹਨ ਜੋ ਵੱਖੋ ਵੱਖ ਕੰਮ ਧੰਦਿਆਂ ਨਾਲ ਸੰਬੰਧਤ ਹੋਣ ਕਰਕੇ ਵੱਖੋ ਵੱਖ ਸਥਾਨਾਂ 'ਤੇ ਕੰਮ ਕਰਦੇ ਹਨ ਪਰੰਤੂ 8 ਤੋਂ 21 ਜੀਅ ਤਾਂ ਆਮ ਪਰਿਵਾਰਾਂ ਵਿਚ ਮਿਲਦੇ ਹਨ। ਇਹ 'ਸਵਾਂਗ ਭਾਸ਼ਾ' ਬੋਲਦੇ ਹਨ। ਇਨ੍ਹਾਂ ਦਾ ਪਹਿਰਾਵਾ ਬੋਧੀਆਂ ਵਰਗਾ ਹੈ। ਇਨ੍ਹਾਂ ਵਿਚ ਮਾਸ, ਲੂਣ ਵਾਲੀ ਚਾਹ ਅਤੇ ਛੰਗ (ਸ਼ਰਾਬ) ਬੜੇ ਚਾਅ ਨਾਲ ਵਰਤੇ ਜਾਂਦੇ ਹਨ। ਬੀਮਾਰੀ ਵਿਚ ਦੁਆਈਆਂ ਦੀ ਥਾਂ ਤੰਤਰ-ਮੰਤਰ ਅਤੇ

ਜਾਦੂ ਟੂਣਿਆਂ ਨਾਲ ਇਲਾਜ ਕਰਵਾਉਣ ਨੂੰ ਤਰਜੀਹ ਦਿੰਦੇ ਹਨ।"

## ਗੁੱਜਰ

ਗੁੱਜਰ ਖ਼ਾਨਾਬਦੋਸ਼ ਜਾਤੀ ਹੈ। ਹਿਮਾਚਲ ਪ੍ਰਦੇਸ਼ ਵਿਚ ਇਨ੍ਹਾਂ ਦੇ ਸਥਾਈ ਨਿਵਾਸ ਘਰ ਮਿਲਦੇ ਹਨ। ਮੱਝਾਂ ਪਾਲਣਾ ਇਨ੍ਹਾਂ ਦਾ ਮੁੱਖ ਕਿੱਤਾ ਹੈ। ਇਹ ਲੋਕ ਚਲਦੇ ਫਿਰਦੇ ਡੇਰਿਆਂ ਵਿਚ ਰਹਿੰਦੇ ਹਨ। ਖੁਲ੍ਹੇ ਅਸਮਾਨ ਹੇਠਾਂ ਡੇਰਾ ਪਾ ਲੈਣਾ ਇਨ੍ਹਾਂ ਨੂੰ ਬਹੁਤ ਪਿਆਰਾ ਲਗਦਾ ਹੈ। ਇਹ ਰੁੱਤ ਅਨੁਸਾਰ ਘਾਹ ਪੱਤਿਆਂ ਨਾਲ ਢੱਕੀਆਂ ਝੌਂਪੜੀਆਂ ਵੀ ਬਣਾ ਲੈਂਦੇ ਹਨ। ਇਹ ਉਹ ਹਿੰਦੂ ਹਨ ਜਿਨ੍ਹਾਂ ਨੇ ਔਰੰਗਜ਼ੇਬ ਦੇ ਸਮੇਂ ਇਸਲਾਮ ਸਵੀਕਾਰ ਕਰ ਲਿਆ ਸੀ। ਚੰਦੇਲ, ਚੌਹਾਨ, ਚੇਚੀ, ਬਣੀਏ, ਭੱਠੀ ਆਦਿ ਇਨ੍ਹਾਂ ਦੀਆਂ ਉਪਜਾਤੀਆਂ ਹਨ। ਦੁੱਧ ਅਤੇ ਮੱਕਈ ਇਨ੍ਹਾਂ ਦਾ ਮਨ ਭਾਉਂਦਾ ਖਾਣਾ ਹੈ। ਪਿਛਲੀ ਮਰਦਮ ਸ਼ੁਮਾਰੀ ਅਨੁਸਾਰ ਇਸ ਪ੍ਰਦੇਸ਼ ਵਿਚ ਇਨ੍ਹਾਂ ਦੀ ਗਿਣਤੀ 20,644 ਹੈ। ਇਹ ਜਾਤੀ ਚੰਬਾ, ਸਿਰਮੌਰ ਆਦਿ ਇਲਾਕਿਆਂ ਵਿਚ ਜੰਮੂ ਕਸ਼ਮੀਰ ਤੋਂ ਆਈ ਦੱਸੀ ਜਾਂਦੀ ਹੈ। ਸਿਰਮੌਰ ਵਿਚ ਇਨ੍ਹਾਂ ਦੇ ਵਸਣ ਦੀ ਕਹਾਣੀ ਬੜੀ ਰੌਚਕ ਹੈ। ਕਿਹਾ ਜਾਂਦਾ ਹੈ ਕਿ ਸਿਰਮੌਰ ਦੇ ਮਹਾਰਾਜਾ ਇਕ ਵਾਰ ਪੁਣਛ ਗਏ। ਉਥੇ ਗੁੱਜਰਾਂ ਨੇ ਇਨ੍ਹਾਂ ਨੂੰ ਦੁੱਧ ਪਿਲਾਇਆ ਜੋ ਮਹਾਰਾਜਾ ਨੂੰ ਬੜਾ ਸੁਆਦ ਲੱਗਾ। ਇਸ ਤੇ ਮਹਾਰਾਜੇ ਨੇ ਉਥੋਂ ਦੇ ਰਾਜੇ ਕੋਲ ਇਨ੍ਹਾਂ ਦੀ ਬੜੀ ਪ੍ਰਸੰਸਾ ਕੀਤੀ ਅਤੇ ਇਨ੍ਹਾਂ ਨੂੰ ਆਪਣੇ ਰਾਜ ਵਿਚ ਵਸਾਉਣ ਦੀ ਇੱਛਾ ਪ੍ਰਗਟ ਕੀਤੀ। ਪੁਣਛ ਦੇ ਰਾਜੇ ਨੇ ਮਹਾਰਾਜੇ ਨੂੰ ਦਹੇਜ ਵਿਚ 19 ਪਰਿਵਾਰ ਸਿਰਮੌਰ ਭੇਜੇ।

ਪਾਕਿਸਤਾਨ ਬਣਨ ਮਗਰੋਂ ਇਹ ਲੋਕ ਪਾਕਿਸਤਾਨ ਚਲੇ ਗਏ ਪਰੰਤੂ ਉਥੇ ਚਰਗਾਹਾਂ ਦੀਆਂ ਖ਼ਾਸ ਸਹੂਲਤਾਂ ਨਾ ਮਿਲਣ ਕਰਕੇ ਫਿਰ ਹਿਮਾਲੀਆ ਪਰਤ ਆਏ। ਠਾਕਰ ਸੈਨ ਨੇਗੀ ਅਨੁਸਾਰ ਇਹ ਲੋਕ ਭੁੱਖੇ ਨਹੀਂ ਮਰਦੇ ਪਰੰਤੂ ਇਨ੍ਹਾਂ ਦਾ ਖ਼ਾਨਾਬਦੋਸ਼ ਜੀਵਨ ਇਨ੍ਹਾਂ ਨੂੰ ਆਧੁਨਿਕ ਜੀਵਨ ਪੱਧਰ ਤੋਂ ਘਟੀਆ ਜੀਵਨ ਬਤੀਤ ਕਰਨ ਤੇ ਮਜਬੂਰ ਕਰਦਾ ਹੈ। ਇਹ ਲੋਕ ਅਕਸਰ ਕਰਜ਼ਾਈ ਰਹਿੰਦੇ ਹਨ। ਇਹ ਜਾਤੀ ਅਸਲੇ ਤੋਂ ਹਿੰਦੂ ਹੈ ਇਸ ਲਈ ਇਨ੍ਹਾਂ ਦੇ ਗੋਤ ਹਿੰਦੂਆਂ ਵਰਗੇ ਹਨ। ਇਨ੍ਹਾਂ ਵਿਚੋਂ ਕੁਝ ਗੋਤਾਂ ਵਿਚ ਹਿੰਦੂ ਤਿਉਹਾਰ ਵੀ ਮਨਾਏ ਜਾਂਦੇ ਹਨ। ਇਨ੍ਹਾਂ ਲਈ ਪੁੱਤਰ ਪ੍ਰਾਪਤੀ ਅੱਲ੍ਹਾ ਦਾ ਵਰਦਾਨ ਹੈ।[1]

ਸਲਵਾਰ ਕੁੜਤਾ, ਬਾਸਕਟ ਕੋਟ, ਪੱਗੜੀ, ਤਹਿਮਤ, ਧੋਤੀ ਇਨ੍ਹਾਂ ਦੇ ਮਨ ਪਸੰਦ ਵਸਤਰ ਹਨ। ਇਨ੍ਹਾਂ ਨੂੰ ਕਸੀਦਾਕਾਰੀ ਦਾ ਬੜਾ ਸ਼ੌਕ ਹੈ। ਮੋਢੇ ਤੇ ਚਾਦਰ, ਹੱਥ ਵਿਚ ਸੋਟੀ, ਪੁੱਠੀ ਸਿੱਧੀ ਬੰਨ੍ਹੀ ਪਗੜੀ ਅਤੇ ਅੱਧ ਮੁੰਨੀ ਦਾੜ੍ਹੀ ਗੁੱਜਰ ਦੀ ਮੂਲ

1. ਸ਼ੈਡੂਲਡ ਟਰਾਈਬਜ਼ ਆਫ਼ ਹਿਮਾਚਲ ਪ੍ਰਦੇਸ਼, ਏ ਪ੍ਰੋਫਾਈਲ—ਟੀ. ਐਸ. ਨੇਗੀ.

ਪਛਾਣ ਹੈ। ਇਹ ਹਿੰਦੋਸਤਾਨੀ ਭਾਸ਼ਾ ਬੋਲਦੇ ਹਨ ਜਿਸ ਨੂੰ "ਗੋਜਰੀ" ਕਹਿੰਦੇ ਹਨ। ਖ਼ਾਨਾਬਦੋਸ਼ ਹੋਣ ਕਰਕੇ ਇਸ ਵਰਗ ਵਿਚ ਸਿੱਖਿਆ ਦਾ ਪ੍ਰਸਾਰ ਨਹੀਂ ਹੋ ਸਕਿਆ। ਹੁਣ ਕੇਂਦਰੀ ਸਰਕਾਰ ਦੀ ਸਹਾਇਤਾ ਨਾਲ ਪ੍ਰਦੇਸ਼ਕ ਸਰਕਾਰ ਇਨ੍ਹਾਂ ਦੇ ਸਥਾਈ ਨਿਵਾਸ ਬਣਾਉਣ ਵਾਸਤੇ ਯਤਨਸ਼ੀਲ ਹੈ। ਪਰਵਤੀਯ ਆਦਮ-ਜਾਤੀ-ਸੇਵਕ ਸੰਘ ਵੀ ਇਨ੍ਹਾਂ ਦੀ ਤਰੱਕੀ ਲਈ ਸ਼ਲਾਘਾਯੋਗ ਕੰਮ ਕਰ ਰਿਹਾ ਹੈ।

## ਗੱਦੀ

ਗੱਦੀ ਜਾਤੀ ਚੰਬਾ-ਭਰਮੌਰ ਦੇ ਇਲਾਕਿਆਂ ਵਿਚ ਵੱਸੀ ਹੋਈ ਹੈ। ਇਹਨਾਂ ਦੀ ਬਸਤੀ ਨੂੰ "ਗਦੇਰਨ" ਕਿਹਾ ਜਾਂਦਾ ਹੈ ਜਿਸਦਾ ਅਰਥ "ਗੱਦੀਆਂ ਦਾ ਘਰ" ਹੈ। ਹੁਣ ਇਹ ਜਾਤੀ ਆਪਣੇ ਮੂਲ ਸਥਾਨ ਨੂੰ ਛੱਡ ਕੇ ਮੰਡੀ, ਕਾਂਗੜਾ, ਬਿਲਾਸਪੁਰ ਆਦਿ ਥਾਵਾਂ 'ਤੇ ਜਾ ਵੱਸੀ ਹੈ। ਪਰੰਤੂ ਕਾਂਗੜਾ ਜ਼ਿਲ੍ਹੇ ਵਿਚ ਇਨ੍ਹਾਂ ਦੀ ਗਿਣਤੀ ਸਭ ਤੋਂ ਵਧ ਹੈ। ਸੰਨ 1971 ਦੀ ਮਰਦਮ ਸ਼ੁਮਾਰੀ ਅਨੁਸਾਰ ਪ੍ਰਦੇਸ਼ ਵਿਚ ਇਹਨਾਂ ਦੀ ਜਨ ਸੰਖਿਆ 50,680 ਹੈ। ਬ੍ਰਾਹਮਣ, ਖਤਰੀ ਅਤੇ ਰਾਜਪੂਤ, ਠਾਕੁਰ, ਰਾਠੀ ਅਤੇ ਕੋਲੀ, ਸਿੱਪੀ, ਲੋਹਾਰ, ਬਾਹੜੀ, ਹਾਲੀ ਇਨ੍ਹਾਂ ਦੀਆਂ ਚਾਰ ਵਿਸ਼ੇਸ਼ ਉਪਜਾਤੀਆਂ ਹਨ। ਖਤਰੀ ਅਤੇ ਰਾਜਪੂਤ ਗੱਦੀ ਪਰੰਪਰਾ ਅਨੁਸਾਰ ਚੋਲਾ ਅਤੇ ਡੋਰਾ ਪਹਿਨਦੇ ਹਨ, ਹੋਰ ਗੱਦੀ ਨਹੀਂ। ਇਨ੍ਹਾਂ ਚਾਰ ਵਰਗਾਂ ਦੇ ਵੀ ਆਪਣੇ ਆਪਣੇ ਗੋਤ, ਵਰਣ ਅਤੇ ਉਪਜਾਤੀਆਂ ਹਨ। ਵਿਆਹ ਆਦਿ ਸੰਬੰਧਾਂ ਦਾ ਫ਼ੈਸਲਾ ਲੈਂਦੇ ਸਮੇਂ ਇਨ੍ਹਾਂ ਵਿਚ ਗੋਤ ਆਦਿ ਦਾ ਵਿਚਾਰ ਕੀਤਾ ਜਾਂਦਾ ਹੈ। ਜਨਰਲ ਕਨਿੰਘਮ ਦੇ ਮੱਤ ਅਨੁਸਾਰ 'ਇਹ ਲੋਕ ਜ਼ਾਲਮ ਮੁਸਲਮਾਨ ਹਾਕਮਾਂ ਤੋਂ ਡਰ ਕੇ ਇਨ੍ਹਾਂ ਪਹਾੜਾਂ ਵਿਚ ਆ ਵੱਸੇ ਹਨ। ਇਨ੍ਹਾਂ ਦੇ ਪੁਰਖੇ ਪੰਜਾਬ ਅਤੇ ਪੂਰਬੀ ਉੱਤਰ ਪ੍ਰਦੇਸ਼ ਤੋਂ ਆਏ ਦੱਸੇ ਜਾਂਦੇ ਹਨ।'

ਇਹ ਲੋਕ ਕਿੱਤੇ ਦੇ ਪੱਖੋਂ ਚਰਵਾਹੇ ਹਨ। ਭੇਡ ਬੱਕਰੀਆਂ ਦੇ ਇੱਜੜ ਹੀ ਇਨ੍ਹਾਂ ਦੀ ਦੌਲਤ ਹਨ ਜਿਸ ਨੂੰ "ਧਣ" ਕਿਹਾ ਜਾਂਦਾ ਹੈ। ਇਹ ਥੋੜੀ ਬਹੁਤ ਖੇਤੀ ਵੀ ਕਰਦੇ ਹਨ। ਕੁਝ ਵਰਗਾਂ ਵਿਚ ਊਨੀ ਚਾਦਰਾਂ, ਪੱਟੂ, ਪੱਟੀਆਂ ਆਦਿ ਬੁਣਨ ਅਤੇ ਖਰਾਦ ਦਾ ਕੰਮ ਵੀ ਕੀਤਾ ਜਾਂਦਾ ਹੈ। ਮਸ਼ੀਨੀ ਜੁਗ ਤੋਂ ਪਹਿਲਾਂ ਧਾਨ ਕੁੱਟਣਾ ਅਤੇ ਮਾਲ ਢੋਣਾ ਵੀ ਇਨ੍ਹਾਂ ਦੀ ਰੋਜ਼ੀ ਦੇ ਸਾਧਨ ਸਨ। ਆਰਥਿਕ ਦ੍ਰਿਸ਼ਟੀ ਤੋਂ ਇਨ੍ਹਾਂ ਦਾ ਵਡੇਰਾ ਭਾਗ ਖ਼ੁਸ਼ਹਾਲ ਹੈ। ਚੋਲਾ, ਡੋਰਾ, ਸਾਫਾ, ਨੁਆਲੀ ਟੋਪੀ, ਲੁਆਂਚੜੀ ਚਾਦਰ ਆਦਿ ਇਨ੍ਹਾਂ ਦਾ ਸਾਦਾ ਪਰੰਪਰਾਗਤ ਭੇਸ ਹੈ। ਤੰਮਾਕੂ ਦੇ ਸ਼ੌਕੀਨ ਹਨ। ਵਿਆਹ ਸ਼ਾਦੀਆਂ ਵਿਚ ਲੋਰ ਵਿਚ ਆਉਣ ਲਈ ਦਾਰੂ ਦਾ ਪ੍ਰਯੋਗ ਵੀ ਕਰਦੇ ਹਨ।

ਭੇਡ ਬੱਕਰੀਆਂ ਚਰਾਉਣ ਵਾਲਿਆਂ ਨੂੰ "ਪੁਆਲ" ਕਿਹਾ ਜਾਂਦਾ ਹੈ। ਇਹ ਜੀਵਨ ਭਰ ਘੁਮੱਕੜ ਰਹਿੰਦੇ ਹਨ। ਸਰਦੀਆਂ ਵਿਚ ਕਾਂਗੜਾ, ਹੁਸ਼ਿਆਰਪੁਰ ਦੇ

ਵਣਾਂ ਵਿਚ ਅਤੇ ਗਰਮੀਆਂ ਵਿਚ ਲਾਹੌਲ ਵਿਚ ਦੀ ਵਗਦੀ ਭਾਗਾ ਨਦੀ ਕਿਨਾਰੇ ਇਨ੍ਹਾਂ ਦਾ ਬਸੇਰਾ ਹੁੰਦਾ ਹੈ। ਇਹ ਬੜੇ ਮਿਹਨਤੀ ਅਤੇ ਸਾਹਸ ਵਾਲੇ ਹੁੰਦੇ ਹਨ। ਦਿਨ-ਦਿਹਾਰਾਂ ਵਿਚ ਬੜੇ ਉਤਸ਼ਾਹ ਨਾਲ ਹਿੱਸਾ ਲੈਂਦੇ ਹਨ। ਆਪਣੇ ਪ੍ਰਵਾਸਕਾਲ ਦੌਰਾਨ ਖੁਲ੍ਹੇ ਨੀਲੇ ਅਸਮਾਨ ਹੇਠ ਬਿਨਾਂ ਤੰਬੂ ਤੋਂ ਡੇਰੇ ਲਾ ਕੇ ਖੁਲ੍ਹਾ ਜੀਵਨ ਜੀਊਣਾ ਇਨ੍ਹਾਂ ਨੂੰ ਬੜਾ ਪਿਆਰਾ ਲਗਦਾ ਹੈ। ਇਨ੍ਹਾਂ ਦੇ ਵਿਆਹ ਦੇ ਤਰੀਕੇ ਹਿੰਦੂਆਂ ਵਰਗੇ ਹੀ ਹਨ। ਕਿਤੇ ਕਿਤੇ ਬਹੁ ਪਤਨੀ ਪ੍ਰਥਾ ਮਿਲਦੀ ਹੈ।

## ਨਵੀਆਂ ਬਸਤੀਆਂ

ਇਥੇ ਨਿਪਾਲੀਆਂ ਦੀਆਂ ਬਸਤੀਆਂ ਵੀ ਮਿਲਦੀਆਂ ਹਨ। ਇਨ੍ਹਾਂ ਦਾ ਰੰਗ ਰੂਪ, ਪਹਿਰਾਵਾ, ਬੋਲੀ ਅਤੇ ਲੋਕਾਚਾਰ ਸਥਾਨਕ ਲੋਕਾਂ ਨਾਲੋਂ ਕਾਫ਼ੀ ਵੱਖਰੇ ਹਨ। ਇਨ੍ਹਾਂ ਦੇ ਘਰ ਛੋਟੇ ਛੋਟੇ ਬਾਗ਼ ਬਗੀਚਿਆਂ ਵਿਚ ਘਿਰੇ, ਸਜਾਵਟੀ ਸਮਾਨ ਨਾਲ ਭਰੇ ਹੁੰਦੇ ਹਨ। ਇਨ੍ਹਾਂ ਦਾ ਮੁੱਖ ਕਿੱਤਾ ਫ਼ੌਜ ਦੀ ਨੌਕਰੀ ਹੈ। ਅਕਸਰ ਇਨ੍ਹਾਂ ਦੀਆਂ ਬਸਤੀਆਂ ਫੌਜੀ ਛੌਣੀਆਂ ਦੇ ਲਾਗੇ ਚਾਗੇ ਮਿਲਦੀਆਂ ਹਨ। ਇਨ੍ਹਾਂ ਦੀਆਂ ਔਰਤਾਂ ਸਾੜ੍ਹੀ ਪਹਿਨਦੀਆਂ ਹਨ। ਵਾਲਾਂ ਨੂੰ, ਕੰਨਾਂ ਨੂੰ ਅਤੇ ਗਰਦਨ ਨੂੰ ਫੁੱਲਾਂ ਨਾਲ ਸਜਾਉਣਾ ਇਨ੍ਹਾਂ ਦਾ ਪਿਆਰਾ ਸ਼ੌਕ ਹੈ। ਮੱਛੀਆਂ ਫੜਨ ਵਿਚ ਵੀ ਇਨ੍ਹਾਂ ਦੀ ਵਿਸ਼ੇਸ਼ ਰੁਚੀ ਹੈ।

ਏਸੇ ਤਰ੍ਹਾਂ ਤਿੱਬਤੀ-ਸ਼ਰਨਾਰਥੀਆਂ ਦੀਆਂ ਬਸਤੀਆਂ ਵੀ ਏਥੇ ਹਨ। ਧਰਮਸ਼ਾਲਾ (ਮੈਕਲੋਡਗੰਜ) ਵਿਚ ਇਨ੍ਹਾਂ ਦੀ ਗਿਣਤੀ ਜ਼ਿਆਦਾ ਹੈ। ਇਥੋਂ ਦਾ ਬੁੱਧ-ਮੰਦਰ, ਦਲਾਈ ਲਾਮਾ ਦਾ ਨਿਵਾਸ ਅਸਥਾਨ ਅਤੇ ਤਿੱਬਤੀ ਦਵਾਖ਼ਾਨਾ ਸਥਾਨਕ ਲੋਕਾਂ ਲਈ ਵਿਸ਼ੇਸ਼ ਖਿੱਚ ਦੇ ਕੇਂਦਰ ਹਨ। ਇਨ੍ਹਾਂ ਬਸਤੀਆਂ ਵਿਚ ਇਕ ਨਵੀਂ ਸਭਿਅਤਾ ਅਤੇ ਸਭਿਆਚਾਰ ਪਨਪਣ ਵਾਸਤੇ ਯਤਨਸ਼ੀਲ ਨਜ਼ਰ ਆਉਂਦਾ ਹੈ।

## ਸਮਾਜਕ ਅਤੇ ਆਰਥਕ ਢਾਂਚਾ

ਇਥੋਂ ਦੇ ਬਹੁਤੇ ਲੋਕ ਖੇਤ-ਮਜ਼ਦੂਰ ਹਨ ਅਤੇ ਪਿੰਡਾਂ ਵਿਚ ਵੱਸੇ ਹੋਏ ਹਨ। ਇਸ ਲਈ ਹਿਮਾਚਲ ਦੇ ਪਿੰਡ ਹੀ ਏਥੋਂ ਦੇ ਸਮਾਜਕ ਆਰਥਕ ਢਾਂਚੇ ਦੀ ਪਰਖ-ਪਹਿਚਾਣ ਦੇ ਆਧਾਰ ਹਨ। ਲੋਕਾਂ ਵਿਚ ਸਹਿਯੋਗ ਦਾ ਰੁਝਾਨ ਮਿਲਦਾ ਹੈ। ਉਹ ਖੇਤੀ-ਬਾੜੀ ਆਦਿ ਦੇ ਔਖੇ ਕੰਮਾਂ ਨੂੰ ਮਿਲ-ਜੁਲ ਕੇ ਕਰਦੇ ਹਨ। ਇਥੋਂ ਦੇ ਪਿੰਡ ਆਪਸ ਵਿਚ ਜੁੜੇ ਹੋਏ ਹਨ ਅਤੇ ਦੁੱਖ, ਦਰਦ ਅਤੇ ਖ਼ੁਸ਼ੀ ਵਿਚ ਇਕ ਦੂਜੇ ਦੇ ਭਾਈਵਾਲ ਬਣਦੇ ਹਨ। ਲੋਕਾਂ ਦਾ ਮੁੱਖ ਧੰਦਾ ਖੇਤੀ-ਬਾੜੀ ਹੈ। ਪਹਾੜੀ ਜਨਜਾਤੀਆਂ ਭੇਡਾਂ ਬੱਕਰੀਆਂ ਅਤੇ ਘੋੜੇ-ਖੱਚਰਾਂ ਵੀ ਪਾਲਦੀਆਂ ਹਨ। ਕੁਝ ਜਾਤੀਆਂ ਢਲਾਣ, ਚਰਾਈ, ਪੱਥਰ ਕੁੱਟਣ ਅਤੇ ਜੜੀਆਂ ਬੂਟੀਆਂ ਇਕੱਠੀਆਂ ਕਰਨ ਦਾ ਕੰਮ ਵੀ ਕਰਦੀਆਂ ਹਨ।

ਪਿੰਡ ਦਾ ਗਠਨ ਬੜਾ ਗੁੰਦਵਾਂ ਹੁੰਦਾ ਹੈ। ਹਰੇਕ ਪਿੰਡ ਵਿਚ ਛੋਟੀਆਂ, ਵੱਡੀਆਂ, ਧਨੀ, ਨਿਰਧਨ ਜਾਤੀਆਂ ਦੇ ਲੋਕ ਵੱਸੇ ਹੋਏ ਹਨ। ਤਰਖਾਣ, ਲੁਹਾਰ, ਨਾਈ, ਕੁਹਾਰ ਆਦਿ ਜਾਤੀਆਂ ਕਾਸ਼ਤਕਾਰ ਅਤੇ ਜ਼ਿਮੀਦਾਰ ਵਰਗਾਂ ਦੇ ਖੇਤੀ ਸੰਬੰਧੀ ਅਤੇ ਸਮਾਜਕ ਕਾਰ-ਵਿਹਾਰ ਕਰਦੇ ਹਨ ਅਤੇ ਉਨ੍ਹਾਂ ਨੂੰ ਬਦਲੇ ਵਿਚ ਅੰਨ ਦੇ ਰੂਪ ਵਿਚ ਮਜ਼ਦੂਰੀ ਮਿਲਦੀ ਹੈ। ਪਿੰਡ ਵਾਸੀਆਂ ਦੀ ਹਜਾਮਤ ਕਰਨ ਦੇ ਨਾਈ ਪੈਸੇ ਨਹੀਂ ਲੈਂਦਾ। ਇਹ ਜਾਤੀਆਂ ਗ਼ਮੀ-ਸ਼ਾਦੀ ਵਿਚ ਵੀ ਬਰਾਬਰ ਦਾ ਕੰਮ ਕਰਦੀਆਂ ਹਨ ਅਤੇ ਪਰੰਪਰਾ ਨਿਭਾਉਂਦੀਆਂ ਹਨ। ਪਿੰਡਾਂ ਦੇ ਬਾਹਰ ਵਾਹੀ ਯੋਗ ਜ਼ਮੀਨ ਦੇ ਲੰਬੇ ਚੌੜੇ ਖੇਤਰ ਹੁੰਦੇ ਹਨ ਜੋ ਗਿਣੇ ਚੁਣੇ ਮਾਲਕਾਂ ਦੇ ਹੁੰਦੇ ਹਨ। ਕਿਸਾਨ ਵਰਗ ਇਹਨਾਂ ਨੂੰ ਵਾਹੁੰਦਾ ਬੀਜਦਾ ਹੈ ਅਤੇ ਫ਼ਸਲ ਆਉਣ ਤੇ ਮਾਲਕ ਨੂੰ 1/2 ਜਾਂ 1/3 ਅੰਨ ਭੇਟ ਕਰਦਾ ਹੈ। ਇਸਤੋਂ ਇਲਾਵਾ ਇਹ ਜਾਤੀਆਂ ਮਾਲਕ ਦੇ ਹੋਰ ਕੰਮਾਂ ਕਾਰਾਂ ਵਿਚ ਜੁਆਬੀ (ਵਗਾਰ) ਵੀ ਕਰਦੀਆਂ ਹਨ। ਭੂਮੀ ਸੁਧਾਰ ਕਾਨੂੰਨ ਦੇ ਅਧੀਨ ਇਹਨਾਂ ਹਾਲਤਾਂ ਵਿਚ ਹੁਣ ਕੁਝ ਤਬਦੀਲੀ ਆਈ ਹੈ। ਖੇਤਾਂ ਦੇ ਨਾਂ ਥਾਵਾਂ, ਮਿੱਟੀ ਦੀ ਕਿਸਮ, ਦੇਵੀ ਦੇਵਤੇ, ਨਦੀਆਂ ਨਾਲਿਆਂ ਦੇ ਅਧਾਰ 'ਤੇ ਮਿਲਦੇ ਹਨ।

52 ਪਿੰਡ ਵਿਚ ਹਾਲਤ ਠੀਕ ਬਣਾਈ ਰੱਖਣ ਲਈ ਪੰਚਾਇਤ ਸਿਸਟਮ ਚਾਲੂ ਹੈ। ਵਿਕਾਸ ਸੰਬੰਧੀ ਕਾਰਜ ਵੀ ਪੰਚਾਇਤ ਹੀ ਕਰਦੀ ਹੈ। ਆਜ਼ਾਦੀ ਤੋਂ ਪਹਿਲਾਂ ਲੋਕਾਂ ਵਿਚ ਧਰਮ ਲਈ ਕੁਝ ਜ਼ਿਆਦਾ ਰੁਚੀ ਸੀ। ਇਸ ਲਈ ਪਿੰਡਾਂ ਵਿਚ ਖੂਹ, ਬਾਉਲੀਆਂ, ਰਸਤੇ, ਮੰਦਰ ਆਦਿ ਬਨਾਉਣਾ ਪੁੰਨ ਦਾ ਕੰਮ ਸਮਝਿਆ ਜਾਂਦਾ ਸੀ। ਧਰਤੀ ਨਾਲ ਲੋਕਾਂ ਨੂੰ ਖ਼ਾਸ ਮੋਹ ਹੈ। ਇਸਨੂੰ ਵੇਚਣਾ ਜਾਂ ਇਸਦੀ ਚੋਰੀ ਕਰਨੀ ਪਾਪ ਸਮਝਿਆ ਜਾਂਦਾ ਹੈ। ਔਰਤ ਅਤੇ ਜ਼ਮੀਨਾਂ ਦੇ ਮਾਮਲਿਆਂ ਵਿਚ ਪਿੰਡਾਂ ਵਿਚ ਝਗੜੇ ਆਮ ਮਿਲਦੇ ਹਨ। ਜ਼ਮੀਨ ਪੇਂਡੂਆਂ ਦੇ ਸੁਖ ਦੁਖ ਦੀ ਭਿਆਲ ਹੈ। ਕਰਜ਼ਾ ਲੈਣ ਲਈ ਇਸ ਨੂੰ "ਰਹਿਣ" ਰੱਖ ਦਿੱਤਾ ਜਾਂਦਾ ਹੈ। ਪਿੰਡ ਵਿਚ ਹੀ ਅਤੇ ਪਿੰਡੋਂ ਬਾਹਰ ਪਈ ਬੰਜਰ ਜ਼ਮੀਨ ਨੂੰ 'ਸ਼ਾਮਲਾਤ' ਕਹਿੰਦੇ ਹਨ ਜਿਸ ਤੇ ਸਾਰੇ ਪਿੰਡ ਦਾ ਅਧਿਕਾਰ ਹੁੰਦਾ ਹੈ। ਇਸ ਵਿਚ ਪਿੰਡ ਵਾਲਿਆਂ ਦੇ ਪਸ਼ੂ ਚਰਦੇ ਹਨ ਅਤੇ ਡੰਗਰ ਚਾਰਨ ਵਾਲੇ ਬੱਚੇ ਖੇਡਦੇ ਹਨ।

53 ਪਿੰਡਾਂ ਵਿਚ ਲੋਕਾਂ ਦੀਆਂ ਬਸਤੀਆਂ ਜਾਤੀਆਂ ਅਨੁਸਾਰ ਮਿਲਦੀਆਂ ਹਨ। ਆਮ ਕਰਕੇ ਉਚ ਜਾਤੀਆਂ—ਬ੍ਰਾਹਮਣਾਂ, ਰਾਜਪੂਤਾਂ, ਮਹਾਜਨਾਂ ਆਦਿ ਦੀਆਂ ਬਸਤੀਆਂ ਸੁਹਣੀਆਂ ਅਤੇ ਸਲੀਕੇ ਨਾਲ ਗੁੰਦਵੀਆਂ ਮਿਲਦੀਆਂ ਹਨ। ਰਾਜਪੂਤਾਂ ਦੀਆਂ ਬਸਤੀਆਂ ਜੰਗਲਾਂ ਦੇ ਕੋਲ ਪਹਾੜੀਆਂ ਦੀ ਓਟ ਵਿਚ ਹੁੰਦੀਆਂ ਹਨ। ਇਹਨਾਂ ਵਿਚ ਪਰਦੇ ਦੀ ਰੀਤ ਪ੍ਰਚੱਲਤ ਹੈ। ਮਹਾਜਨ, ਖੱਤਰੀ ਆਦਿ ਵਪਾਰੀ ਦਲ ਸ਼ਹਿਰਾਂ ਵਿਚ ਵਸਦੇ ਹਨ। ਬ੍ਰਾਹਮਣਾਂ ਦੀ ਆਬਾਦੀ ਜ਼ਾਤ ਅਤੇ ਗੋਤ ਅਨੁਸਾਰ ਪਿੰਡਾਂ ਤੇ ਸ਼ਹਿਰਾਂ ਵਿਚ ਖਿਲਰੀ ਹੋਈ ਹੈ। ਇਹਨਾਂ ਸਾਰਿਆਂ ਦੇ ਘਰ ਬਹੁਤ ਸੁੰਦਰ, ਵਿਸ਼ਾਲ ਅਤੇ

(ਡੋਰਾ ਕੱਸਣ ਨਾਲ ਚੋਲੇ ਦਾ ਬਣਿਆ ਛਾਤੀ ਦੇ ਆਸ ਪਾਸ ਦਾ ਸਥਾਨ) ਵਿਚ ਮੇਮਣੇ ਅਤੇ ਹੋਰ ਜ਼ਰੂਰੀ ਚੀਜ਼ਾਂ ਬੜੀਆਂ ਸਜਦੀਆਂ ਹਨ। ਕਮੀਜ਼, ਟੋਪੀ, ਖੇਸੜੀ, ਲੰਗੋਟੀ, ਲੂਈਮਾ ਸੂਤੀ ਕਪੜੇ ਦਾ ਕੋਟ, ਚੂੜੀਦਾਰ ਪਜਾਮਾ, ਕਲੀਦਾਰ ਕੁੜਤਾ, ਆਦਿ ਸਿਰਮੌਰ ਦੇ ਵਸਤਰ ਹਨ।[1] ਹੋਰ ਹਿੱਸਿਆਂ ਵਿਚ ਆਦਮੀ ਕੁੜਤਾ, ਪਜਾਮਾ, ਟੋਪੀ, ਸਾਫਾ, ਵਾਸਕਟ, ਕੋਟ ਆਦਿ ਪਹਿਨਦੇ ਹਨ। ਔਰਤਾਂ ਜੰਪਰ ਕੁੜਤਾ ਸਲਵਾਰ ਘੱਗਰੀ ਪਹਿਨਦੀਆਂ ਹਨ। ਦੁਪੱਟੇ ਦੇ ਰੂਪ ਵਿਚ ਗੋਟਾ ਕਿਨਾਰੀ ਜੜੀਆਂ ਕਸੀਦਾ ਕੀਤੀਆਂ ਹੋਈਆਂ ਚਾਦਰਾਂ ਅਤੇ ਦੁਪੱਟੇ ਜਾਂ ਸਾਲੂ ਲੈਂਦੀਆਂ ਹਨ।

ਆਦਮ ਜਨਜਾਤੀਆਂ ਵਿਚ ਸਾਰੀਆਂ ਥਾਵਾਂ ਤੇ ਕੱਪੜਿਆਂ ਲਈ ਪਿਆਰ ਮਿਲਦਾ ਹੈ। ਇਹ ਲੋਕ ਚਾਂਦੀ ਦੇ ਅਨੇਕਾਂ ਗਹਿਣੇ ਪਹਿਨਦੇ ਹਨ। ਲੌਂਗ, ਬੁਲਾਕ, ਨਥਲੂ, ਬਾਲੂ, ਵਾਲੀਆਂ, ਚਕਵੂੱਲੀਆਂ, ਕੋਕਾ, ਚੰਦ੍ਰਹਾਰ, ਵੰਗਾਂ, ਗੋਜਰੂ, ਪੰਜੇਬਾਂ, ਬਿੰਦੀ, ਅੰਗੂਠੀ ਆਦਿ ਪਹਿਨਣ ਲਈ ਲੋਕ-ਨਾਰੀ ਦਾ ਮੋਹ ਸਭਨੀ ਥਾਈਂ ਮਿਲਦਾ ਹੈ। ਪੱਖੀਵਾਸ ਔਰਤਾਂ ਗਲਾਂ ਵਿਚ ਮੂੰਗੇ, ਫ਼ਿਰੋਜ਼ੇ ਅਤੇ ਚਾਂਦੀ ਦੇ ਮਣਕਿਆਂ ਦੀ ਮਾਲਾ ਵੀ ਪਹਿਨਦੀਆਂ ਹਨ। ਗੱਦਣਾਂ ਦੇ ਗਲ ਤਾਂ ਵੱਖੋ ਵੱਖ—ਰੰਗਦਾਰ ਗੋਲ ਅਤੇ ਚਪਟੇ ਮਣਕਿਆਂ ਦੀਆਂ ਮਾਲਾ ਨਾਲ ਲੱਦੇ ਰਹਿੰਦੇ ਹਨ। ਇਹ ਆਪਣੀ ਹਿੱਕ ਤੇ ਆਰਸੀ ਲਟਕਾਈ ਰਖਦੀਆਂ ਹਨ। ਇਨ੍ਹਾਂ ਦੇ ਲੋਕ ਜੀਵਨ ਵਿਚ ਗਹਿਣਿਆਂ ਦਾ ਆਪਣਾ ਮਹੱਤਵ ਹੈ। ਔਰਤਾਂ ਨੂੰ ਹੱਥ, ਅੱਖ, ਗਲ, ਮੱਥਾ, ਕੰਨ, ਨੱਕ ਸੁਆਰਨ-ਸਜਾਉਣ ਦੀ ਚਾਹ ਰਹਿੰਦੀ ਹੈ। ਇਨ੍ਹਾਂ ਵਿਚ ਲੋਕ ਕਲਾ ਦੇ ਉੱਤਮ ਨਮੂਨੇ ਮਿਲਦੇ ਹਨ। ਮੋਰ ਦੇ ਖੰਭ ਦੀਆਂ ਕਲਮਾਂ ਦੇ ਪ੍ਰਯੋਗ ਗਹਿਣਿਆਂ ਦੇ ਰੂਪ ਵਿਚ ਅੱਜ ਵੀ ਮਿਲਦੇ ਹਨ। ਇਨ੍ਹਾਂ ਗਹਿਣਿਆਂ ਤੇ ਮੁਸਲਮਾਨੀ ਪ੍ਰਭਾਵ ਦੇ ਦਰਸ਼ਨ ਹੁੰਦੇ ਹਨ।

ਇਹਨਾਂ ਦਾ ਖਾਣ ਪੀਣ ਸਾਦਾ ਅਤੇ ਇਲਾਕਾਈ ਲੋੜਾਂ ਦੇ ਅਨੁਕੂਲ ਹੁੰਦਾ ਹੈ। ਪੱਖੀ ਵਾਸਾਂ ਵਿਚ ਸ਼ਰਾਬ ਦੀ ਵਰਤੋਂ ਆਮ ਹੈ। ਉਤਮ ਜਾਤੀਆਂ ਵਿਚ ਸ਼ਰਾਬ ਪੀਣਾ ਪਾਪ ਸਮਝਿਆ ਜਾਂਦਾ ਹੈ। ਪਰੰਤੂ ਹੁਣ ਅਜੇਹੀਆਂ ਧਾਰਨਾਵਾਂ ਖ਼ਤਮ ਹੋ ਰਹੀਆਂ ਹਨ। ਰੋਜ਼ਾਨਾ ਜੀਵਨ ਵਿਚ ਅਕਸਰ, ਦੁਪਹਿਰੇ, ਆਥਣ ਅਤੇ ਰਾਤ ਨੂੰ ਰੋਟੀ ਖਾਧੀ ਜਾਂਦੀ ਹੈ ਜਿਸ ਨੂੰ ਨੁਹਾਰੀ, ਦੁਪਹਿਰੀ ਅਤੇ ਸਹੀਆਲੂ ਕਹਿੰਦੇ ਹਨ। ਵਿਆਹ ਆਦਿ ਦੇ ਦਿਤੇ ਜਾਣ ਵਾਲੇ ਸਵੇਰ ਦੇ ਭੋਜ ਨੂੰ ਦਤਿਆਲੂ ਕਿਹਾ ਜਾਂਦਾ ਹੈ। ਆਮ ਜੀਵਨ ਵਿਚ ਦਾਲ, ਚੌਲ-ਖੱਟਾ ਅਤੇ ਰਾਤ ਦੀ ਰੋਟੀ ਨਾਲ ਸਾਗ, ਸਬਜ਼ੀ ਲੱਸੀ ਦੀ ਕੜ੍ਹੀ ਆਦਿ ਬਣਦੀ ਹੈ। ਪਹਾੜਾਂ ਵਿਚ ਮੱਕੀ, ਬਾਜਰਾ ਅਤੇ ਜੌਆਂ ਦੀ ਰੋਟੀ ਨੂੰ ਬੜਾ ਪਸੰਦ ਕੀਤਾ ਜਾਂਦਾ ਹੈ। ਕਾਂਗੜੇ ਦੇ ਇਲਾਕੇ ਵਿਚ ਦਿਨੋ ਚੌਲ ਬਣਾਉਣ ਦਾ ਆਮ ਰਿਵਾਜ਼ ਹੈ। ਏਥੇ ਜਨਮ-ਦਿਨ ਤੇ ਗੁਲਗੁਲੇ ਅਤੇ

1. ਕੱਪੜਿਆਂ ਦੇ ਸਥਾਨਕ ਨਾਂ.

ਸਰਾਧਾਂ ਵਿਚ ਪਿਤਰਾਂ ਲਈ ਪੋਲੂ-ਪਕੌੜੂ ਬਣਾਏ ਜਾਂਦੇ ਹਨ। ਵਿਆਹ ਦੇ ਧਾਮ ਵਿਚ ਅਨੇਕ ਪ੍ਰਕਾਰ ਦੇ ਮਿੱਠੇ, ਸਲੂਣੇ ਅਤੇ ਖੱਟੇ ਪਕਵਾਨ (ਨਿਓੜੇ) ਬਣਦੇ ਹਨ ਜਿਨ੍ਹਾਂ ਦਾ ਸੁਆਦ ਅਲੱਗ ਹੁੰਦਾ ਹੈ। ਮਾਂਹ ਦੀ ਦਾਲ, ਛੋਲਿਆਂ ਦੀ ਦਾਲ, ਮਦਰਾ, ਰੈਤਾ, ਪਲੌ, ਮਟੜੀ, ਖੱਟਾ, ਪਲਦਾ ਆਦਿ ਲੋਕ ਪ੍ਰੀਅ ਖਾਣੇ ਹਨ। ਤਿਉਹਾਰਾਂ ਅਤੇ ਰੁੱਤਾਂ ਅਨੁਸਾਰ ਅਨੇਕ ਪ੍ਰਕਾਰ ਦੇ ਪਕਵਾਨ ਬਣਦੇ ਹਨ।

### ਸਭਿਆਚਾਰਕ ਰੰਗੀਨੀਆਂ

64 ਹਿਮਾਚਲ ਪ੍ਰਦੇਸ਼ ਬਹੁ-ਧਰਮੀ ਇਲਾਕਾ ਹੈ। ਏਥੇ ਪਿੰਡਾਂ ਵਿਚ ਕਈ ਜਾਤੀਆਂ ਦੇ ਲੋਕ ਵਸਦੇ ਹਨ। ਉਹਨਾਂ ਦੇ ਰਹਿਣ ਸਹਿਣ ਰਸਮੋ-ਰਿਵਾਜ਼ ਇਕ ਦੂਜੇ ਤੋਂ ਵੱਖਰੇ ਹਨ। ਲੋਕ ਆਪਣੀ ਪਰੰਪਰਾ ਅਤੇ ਇੱਛਾ ਅਨੁਸਾਰ ਆਰੀਆ, ਗ਼ੈਰ-ਆਰੀਆ, ਬੁੱਧ ਆਦਿ ਦੇਵੀ ਦੇਵਤਿਆਂ ਨੂੰ ਪੂਜਦੇ ਅਤੇ ਅਲੱਗ ਅਲੱਗ ਧਰਮਾਂ ਨੂੰ ਮੰਨਣ ਵਾਲੇ ਹਨ। ਜਨਮ, ਵਿਆਹ, ਮੌਤ ਆਦਿ ਸੰਬੰਧੀ ਸੰਸਕਾਰਾਂ ਵਿਚ ਆਪਣੀਆਂ ਆਪਣੀਆਂ ਰੀਤਾਂ ਅਤੇ ਆਪਣੇ ਆਪਣੇ ਲੋਕਾਚਾਰ ਮੰਨੇ ਜਾਂਦੇ ਹਨ।

ਏਥੋਂ ਦੇ ਪਿੰਡਾਂ ਵਿਚ ਬ੍ਰਾਹਮਣ, ਰਾਜਪੂਤ, ਮਹਾਜਨ, ਕਰਿਆੜ, ਘਿਰਥ, ਅਛੂਤ ਆਦਿ ਸਾਰੇ ਪ੍ਰਕਾਰ ਦੇ ਲੋਕ ਰਹਿੰਦੇ ਹਨ। ਸਾਰਿਆਂ ਵਿਚ ਜਾਤ ਪਾਤ ਗੋਤ ਆਦਿ 'ਤੇ ਮਹੱਤਵ ਦਿੱਤਾ ਜਾਂਦਾ ਹੈ। ਸਾਰੇ ਊਚ-ਨੀਚ, ਛੋਟੇ-ਵੱਡੇ, ਉੱਤਮ ਆਦਿ ਵਰਗਾਂ ਵਿਚ ਵੰਡੇ ਹੋਏ ਮਿਲਦੇ ਹਨ। ਇਕ ਹੀ ਜਾਤੀ ਵਿਚ ਇਸ ਪੈਮਾਨੇ ਅਨੁਸਾਰ ਉਹਨਾਂ ਦੀਆਂ ਪਰੰਪਰਾਵਾਂ ਅਤੇ ਰੀਤੀ ਰਿਵਾਜਾਂ ਵਿਚ ਥੋੜਾ ਬਹੁਤ ਅੰਤਰ ਜ਼ਰੂਰ ਮਿਲਦਾ ਹੈ। ਬ੍ਰਾਹਮਣਾਂ ਵਿਚ ਨਗਰਕੋਟੀਏ ਸਭ ਤੋਂ ਉਤਮ ਹਨ। ਇਹਨਾਂ ਵਿਚ ਲੜਕੀ ਦੇ ਘਰ ਅੰਨ ਜਲ ਕਰਨਾ ਪਾਪ ਸਮਝਿਆ ਜਾਂਦਾ ਹੈ। ਪਰੰਤੂ ਭੇਟੇਡੂ ਜਾਤੀ ਦੇ ਬ੍ਰਾਹਮਣ ਲੜਕੀ ਦੇ ਘਰ ਆਮ ਆਉਂਦੇ ਜਾਂਦੇ ਅੰਨ-ਪਾਣੀ ਛੱਕ ਲੈਂਦੇ ਹਨ। ਇਹਨਾਂ ਵਿਚ ਬਦਲਾ ਲੈਣ ਦਾ ਰਿਵਾਜ ਵੀ ਰਿਹਾ ਹੈ। ਅਜੇਹੇ ਹੀ ਅੰਤਰ ਰਾਜਪੂਤ ਪਰਿਵਾਰ ਵਿਚ ਵੀ ਦੇਖੇ ਜਾਂਦੇ ਹਨ। ਕਟੋਚ, ਪਠਾਣੀਏ, ਬਲੌਰੀਏ ਅਤੇ ਰਾਣੇ ਉੱਚ ਵਰਗ ਵਿਚ ਆਉਂਦੇ ਹਨ ਅਤੇ ਰਾਠੀ ਰਾਜਪੂਤ ਨੀਵੇਂ ਵਰਗ ਵਿਚ ਆਉਂਦੇ ਹਨ ਇਹਨਾਂ ਵਿਚ ਵੀ ਲੜਕੀ ਦੇ ਘਰ ਖਾਣਾ ਪੀਣਾ, ਬਦਲਾ ਲੈਣਾ ਅਨੁਉਚਿਤ ਨਹੀਂ ਮੰਨਿਆ ਜਾਂਦਾ। ਘ੍ਰਿਥਾਂ, ਕਿਸਾਨਾਂ ਅਤੇ ਆਦਮ ਜਾਤੀਆਂ ਦੇ ਰਿਵਾਜ਼ ਬਿਲਕੁਲ ਵੱਖਰੇ ਹਨ। ਇਸ ਤਰ੍ਹਾਂ ਇਥੋਂ ਦੀਆਂ ਜਾਤੀਆਂ ਵਿਚ ਜਨਮ ਵਿਆਹ ਆਦਿ ਦੇ ਰਿਵਾਜ਼ ਵੱਖੋ ਵੱਖਰੇ ਹਨ ਜਿਨ੍ਹਾਂ ਦਾ ਵਰਣਨ ਅਗਲੇ ਅਧਿਆਇ ਵਿਚ ਵੱਖਰਾ ਕੀਤਾ ਗਿਆ ਹੈ।

65 ਇਹ ਪ੍ਰਦੇਸ਼ ਤਿੰਨ ਅਲੱਗ ਅਲੱਗ ਹਿਸਿਆਂ ਵਿਚ ਵੰਡਿਆ ਹੋਇਆ ਹੈ—(1) ਕਾਂਗੜਾ ਅਤੇ ਉਸਦੇ ਨਾਲ ਜੁੜੇ ਇਲਾਕੇ, (2) ਸਿਰਮੌਰ, ਮਾਹਸੂ ਕਿੰਨੌਰ, ਲਾਹੌਲ ਸਪੀਤੀ ਅਤੇ (3) ਚੰਬਾ, ਭਰਮੌਰ, ਪਾਂਗੀ, ਲਾਹੌਲ ਆਦਿ ਦੇ ਇਲਾਕੇ ਹਨ।

ਇਹਨਾਂ ਸਾਰਿਆਂ ਇਲਾਕਿਆਂ ਦੇ ਸਮਾਜਿਕ ਰੀਤੀ-ਰਿਵਾਜ਼ਾਂ ਵਿਚ ਸਪਸ਼ਟ ਅੰਤਰ ਮਿਲਦੇ ਹਨ। ਇਹਨਾਂ ਵਿਚ ਵੱਸਣ ਵਾਲੀਆਂ ਜਾਤੀਆਂ ਦੀਆਂ ਨਿੱਜੀ ਸਭਿਆਚਾਰਕ ਵਿਸ਼ੇਸ਼ਤਾਵਾਂ ਹਨ। ਇਹਨਾਂ ਦੀ ਭਾਸ਼ਾ ਅਤੇ ਬੋਲੀਆਂ ਵਿਚ ਵੀ ਵਿਆਪਕ ਅੰਤਰ ਮਿਲਦਾ ਹੈ।—ਸਪੀਤੀ, ਲਾਹੌਲ, ਕਿੰਨੌਰ, ਕੁੱਲੂ ਆਦਿ ਇਲਾਕਿਆਂ ਦੀ ਭਾਸ਼ਾ ਕਾਂਗੜਾ ਵਰਗੇ ਪੱਧਰੇ ਇਲਾਕਿਆਂ ਦੀ ਭਾਸ਼ਾ ਤੋਂ ਅਲੱਗ ਹੈ। ਭਾਸ਼ਾ, ਪਹਿਰਾਵਾ ਅਤੇ ਰਹਿਣ ਸਹਿਣ ਵਿਚ ਭੂਗੋਲਿਕ ਅੰਤਰ ਰਹਿਣ ਤੇ ਵੀ ਸਮੁੱਚਾ ਹਿਮਾਚਲ ਇਕ ਸੂਤਰ ਵਿਚ ਬੱਝਾ ਹੈ। ਆਰੀਆ ਜਾਤੀਆਂ ਏਥੇ ਆਈਆਂ। ਯੁੱਧ ਹੋਏ, ਦੇਸੀ ਵਿਦੇਸ਼ੀ ਅਤੇ ਸੀਮਾਂ ਪ੍ਰਾਂਤਾਂ ਦੀਆਂ ਜਾਤੀਆਂ ਵੀ ਏਥੇ ਆ ਕੇ ਵਸੀਆਂ। ਸਾਰੀਆਂ ਨੇ ਆਪਣੇ ਧਰਮ, ਸਭਿਆਚਾਰ ਅਤੇ ਸਭਿਅਤਾ ਦੇ ਪਾਸਾਰ ਲਈ ਕੋਸ਼ਿਸ਼ਾਂ ਕੀਤੀਆਂ ਪਰੰਤੂ ਸਥਾਨਕ ਲੋਕ ਮਾਨਸ ਦੀਆਂ ਸਭਿਆਚਾਰਕ ਪਰੰਪਰਾਵਾਂ ਤੇ ਕੋਈ ਪ੍ਰਭਾਵ ਨਾ ਪਿਆ। ਨਤੀਜੇ ਵਜੋਂ ਦੂਜੀਆਂ ਜਾਤੀਆਂ ਨੇ ਹੀ ਆਪਣੇ ਆਪ ਨੂੰ ਇਸ ਸਭਿਆਚਾਰ ਨਾਲ ਜੋੜਣ ਦੀ ਕੋਸ਼ਿਸ਼ ਕੀਤੀ। ਆਦਿ ਕਾਲੀਨ, ਪਹਾੜੀ ਸਭਿਆਚਾਰ ਅੱਜ ਵੀ ਆਪਣੇ ਜਿਊਂਦੇ-ਜਾਗਦੇ ਰੂਪ ਵਿਚ ਮਿਲਦਾ ਹੈ। ਮੇਲੇ-ਮੁਸਾਵਿਆਂ, ਪ੍ਰਦੇਸ਼ਕ-ਸਮਾਰੋਹਾਂ ਅਤੇ ਵੱਖ ਵੱਖ ਸੰਸਕਾਰਾਂ ਤੇ ਬਹੁਰੰਗੇ ਸਭਿਆਚਾਰਕ ਰੂਪ ਦੇਖਣ ਨੂੰ ਮਿਲਦੇ ਹਨ। ਬਹੁਰੰਗੇ ਪਹਿਰਾਵੇ ਵਿਚ ਸੱਜਿਆ ਬਣਿਆ ਏਥੋਂ ਦਾ ਲੋਕ ਅਲੱਗ ਅਲੱਗ ਬੋਲੀਆਂ ਹੋਣ ਦੇ ਬਾਵਜੂਦ ਵੀ ਮੂਲ ਚੇਤਨਾ ਵਜੋਂ ਇਕ ਹੀ ਹੈ। ਉਸ ਦਾ ਚਿੰਤਨ, ਸਾਮਾਜਿਕ ਸਮਾਰੂਪ, ਸਾਹਿਤਕ ਪਰੰਪਰਾ ਸਭ ਥਾਂ ਇਕੋ ਜਿਹੀ ਹੈ। ਇਹੋ ਇਸ ਦੇ ਸੰਗਠਨ ਦਾ ਮੂਲ ਕਾਰਨ ਹੈ। ਸਾਰੀਆਂ ਜਾਤੀਆਂ ਆਪਣੇ ਆਪ ਨੂੰ "ਹਿਮਾਚਲੀ" ਸਮਝਦੀਆਂ ਹਨ।

## ਵੰਡ ਤੋਂ ਮਗਰੋਂ

ਆਜ਼ਾਦੀ ਤੋਂ ਮਗਰੋਂ ਏਥੋਂ ਦੇ ਲੋਕ ਜੀਵਨ ਵਿਚ ਵੀ ਕਰਵਟ ਆਈ ਹੈ। ਲਾਜ਼ਮੀ ਅਤੇ ਮੁਫ਼ਤ ਵਿਦਿਆ ਪਾਸਾਰ ਨੇ ਲੋਕਾਂ ਨੂੰ ਵਿਕਾਸ ਦੀਆਂ ਨਵੀਆਂ ਦਿਸ਼ਾਵਾਂ ਦਾ ਸੰਕੇਤ ਦਿਤਾ ਹੈ। ਪਿੰਡਾਂ ਵਿਚ ਛੋਟੇ ਉਦਯੋਗਾਂ ਦਾ ਆਰੰਭ, ਸੀਮਿੰਟ ਆਦਿ ਦੇ ਕਾਰਖ਼ਾਨੇ, ਪਸ਼ੂ ਪਾਲਣ, ਭੇਡ ਪਾਲਣ, ਮੱਛੀ ਪਾਲਣ, ਖਣਿਜ-ਪਦਾਰਥ, ਜੜ੍ਹੀ ਬੂਟੀ ਉਦਯੋਗ ਦਾ ਵਿਕਾਸ ਅਤੇ ਸੈਰ ਸਪਾਟੇ ਸੰਬੰਧੀ ਯੋਜਨਾਵਾਂ ਨੇ ਇਸ ਪ੍ਰਦੇਸ਼ ਦੀ ਆਰਥਿਕ ਹਾਲਤ ਨੂੰ ਬਹੁਤ ਪ੍ਰਭਾਵਤ ਕੀਤਾ ਹੈ। ਪੇਂਡੂ ਜੀਵਨ ਵਿਚ ਨਵੀਂ ਚੇਤਨਾ ਦਾ ਪਾਸਾਰ ਹੋ ਰਿਹਾ ਹੈ। ਕੱਲੂ ਦਾ ਭੋਲਾ ਭਾਲਾ ਅਨਪੜ੍ਹ ਪਹਾੜੀ ਲੋਕ, ਜੀਵਨ ਵਿਚ ਵਿਕਾਸ ਦੀਆਂ ਨਵੀਆਂ ਦਿਸ਼ਾਵਾਂ ਲੱਭਦਾ ਆਪਣੇ ਭਵਿੱਖ ਦੇ ਦੌਰ ਨੂੰ ਵਿਆਪਕ ਅਤੇ ਉਜਲ ਬਣਾ ਰਿਹਾ ਹੈ।

ਆਰਥਿਕ ਵਿਕਾਸ ਦੇ ਫਲਸਰੂਪ ਸਮਾਜਿਕ ਕ੍ਰਾਂਤੀ ਆ ਰਹੀ ਹੈ। ਲੋਕ ਅੰਧ-ਵਿਸ਼ਵਾਸਾਂ ਅਤੇ ਰੂੜ੍ਹੀਆਂ ਤੋਂ ਮੁਕਤ ਹੋ ਰਹੇ ਹਨ। ਖੇਤੀ-ਬਾੜੀ ਵਿਚ

ਪਰਿਵਰਤਨ ਅਤੇ ਵਿਕਾਸ ਹੋ ਰਿਹਾ ਹੈ । ਖਾਣ ਪੀਣ ਦੀਆਂ ਵਸਤਾਂ ਦੇ ਭਾਅ ਵੱਧ ਗਏ ਹਨ ਜਿਸ ਨਾਲ ਕਿਸਾਨ ਦੀ ਆਰਥਿਕ ਸਥਿਤੀ ਮਜ਼ਬੂਤ ਹੋ ਰਹੀ ਹੈ । ਸਰਕਾਰ ਦੀ ਇਸ ਨੀਤੀ ਨਾਲ "ਧਰਤੀ ਉਸਦੀ, ਜਿਹੜਾ ਵਾਹੁ" ਕਿਸਾਨਾਂ ਵਿਚ ਜਾਗ੍ਰਿਤੀ ਆ ਗਈ ਹੈ । ਪਿੰਡਾਂ ਵਿਚ ਲੋਕਾਂ ਦੇ ਰਹਿਣ ਸਹਿਣ ਅਤੇ ਆਪਸੀ ਵਰਤੋਂ ਵਿਹਾਰ ਵਿਚ ਤਬਦੀਲੀ ਆ ਰਹੀ ਹੈ । ਆਉਣ ਜਾਣ ਦੇ ਸਾਧਨਾਂ ਦਾ ਵਿਸਥਾਰ ਹੋਣ ਨਾਲ ਸਰਮਾਏਦਾਰਾਂ ਦੁਆਰਾ ਕਾਰਖ਼ਾਨੇ ਲਾਉਣ ਦੀ ਪ੍ਰਵਿਰਤੀ ਵੱਧ ਰਹੀ ਹੈ । ਬਿਆਸ, ਸਤਲੁਜ, ਗਿਰੀਵਾਟਾ, ਪੌਂਗਡੈਮ ਆਦਿ ਪਣ-ਬਿਜਲੀ ਯੋਜਨਾਵਾਂ ਦੁਆਰਾ ਇਸ ਪ੍ਰਦੇਸ਼ ਦੀ ਖ਼ੁਸ਼ਹਾਲੀ ਦੀਆਂ ਸੰਭਾਵਨਾਵਾਂ ਵਧਦੀਆਂ ਹਨ । ਸੇਬ, ਅਖਰੋਟ, ਚਿਲਗੋਜ਼ਾ, ਅੰਬ, ਆਦਿ ਦੀ ਕਾਸ਼ਤ ਅਤੇ ਵਣਾਂ ਦੀ ਦੌਲਤ ਦੇ ਵਿਕਾਸ ਨਾਲ ਪਿੰਡਾਂ ਵਿਚ ਖ਼ੁਸ਼ਹਾਲੀ ਆ ਰਹੀ ਹੈ ।

ਪਿੰਡਾਂ ਵਿਚ ਸਹਿਕਾਰੀ ਬੈਂਕਾਂ ਦਾ ਆਰੰਭ, ਪੰਜ ਸਾਲਾ ਯੋਜਨਾਵਾਂ ਅਧੀਨ ਪੁਲਾਂ, ਸੜਕਾਂ, ਸਕੂਲਾਂ ਅਤੇ ਬਿਜਲੀ ਦਾ ਵਿਸਥਾਰ ਅਤੇ ਵਿਕਾਸ ਖੇਤਰਾਂ ਦੀ ਸਥਾਪਨਾ, ਪੇਂਡੂਆਂ ਨੂੰ ਉਨਤੀ ਦੀਆਂ ਨਵੀਆਂ ਦਿਸ਼ਾਵਾਂ ਦੇ ਰਹੀ ਹੈ । ਔਰਤਾਂ ਦੀ ਸਿਖਿਆ ਦੇ ਪਾਸਾਰ ਨਾਲ ਘਰਾਂ ਵਿਚ ਜਾਗਰਤੀ ਆਈ ਹੈ । ਪਰਦੇ ਦਾ ਰਿਵਾਜ਼ ਘੱਟ ਰਿਹਾ ਹੈ । ਔਰਤਾਂ ਸਾਮਾਜਿਕ ਅਤੇ ਪ੍ਰਸ਼ਾਸਨੀ ਕਾਰਜਾਂ ਵਿਚ ਬਰਾਬਰ ਭਾਗ ਲੈ ਰਹੀਆਂ ਹਨ । ਇਸ ਲਈ ਹੁਣ ਉਹ ਆਪਣੇ ਮੈਲੇ ਕੁਚੈਲੇਪਨ ਤੋਂ ਉਲਟ ਸੱਜ-ਧੱਜ ਕੇ ਸਾਫ਼-ਸੁਥਰਾ ਰਹਿਣ ਪ੍ਰਤੀ ਕਾਫ਼ੀ ਸੁਚੇਤ ਮਿਲਦੀਆਂ ਹਨ । ਆਧੁਨਿਕ ਪਿੰਡ ਵਿਗਿਆਨਕ ਸੁਖ ਸਹੂਲਤਾਂ ਨਾਲ ਨਿਖਰਿਆ ਹੈ । ਸੇਵਾ ਕਾਨੂੰਨਾਂ ਅਧੀਨ ਜਨ ਜਾਤੀਆਂ ਅਤੇ ਪੱਟੀ ਦਰਜ ਜਾਤੀਆਂ ਨੂੰ ਵਿਦਿਆ ਅਤੇ ਕਾਰੋਬਾਰ ਦੀਆਂ ਵਿਸ਼ੇਸ਼ ਸਹੂਲਤਾਂ ਮਿਲ ਰਹੀਆਂ ਹਨ । ਇਸ ਲਈ ਹੁਣ ਇਹ ਲੋਕ ਰਾਜ-ਕਾਜ ਵਿਚ ਉਚੀਆਂ ਕੁਰਸੀਆਂ ਤੇ ਸੁਭਾਏਮਾਨ ਹਨ ।

ਪੱਛਮੀ ਪਾਕਿਸਤਾਨ ਤੋਂ ਆਏ ਪਿਸ਼ੌਰੀ ਲੋਕ ਇਥੋਂ ਦੇ ਸ਼ਹਿਰਾਂ ਵਿਚ ਚੋਖੀ ਗਿਣਤੀ ਵਿਚ ਵੱਸੇ ਹੋਏ ਹਨ । ਇਸ ਨਾਲ ਵਿਉਪਾਰ ਵਿਚ ਤੇਜ਼ੀ ਆਈ ਹੈ ਅਤੇ ਵਿਉਪਾਰਕ ਮੰਡੀਆਂ ਤੇਜ਼ੀ ਨਾਲ ਬਣ ਰਹੀਆਂ ਹਨ । ਧਰਮਸ਼ਾਲਾ, ਕੁੱਲੂ, ਸ਼ਿਮਲਾ ਆਦਿ ਥਾਵਾਂ ਤੇ ਤਿੱਬਤੀਆਂ ਦੀਆਂ ਬਸਤੀਆਂ ਦਾ ਵਿਸਥਾਰ ਵੀ ਵਿਉਪਾਰ ਲਈ ਨਵੇ ਰਾਹ ਖੋਲ੍ਹ ਰਿਹਾ ਹੈ । ਕੁਲ ਮਿਲਾ ਕੇ ਕੁਦਰਤ ਦੀ ਚਾਂਦੀ ਰੰਗੀ ਗੋਦੀ ਵਿਚ ਵੱਸਿਆ ਇਹ ਪ੍ਰਦੇਸ਼ ਅੱਜ ਹਰੇਕ ਦ੍ਰਿਸ਼ਟੀ ਤੋਂ ਵਿਕਾਸ ਵੱਲ ਜਾ ਰਿਹਾ ਹੈ ।

# ੨. ਪੌਰਾਣਿਕੀ ਅਤੇ ਮਿਥਕ

ਹਿਮਾਚਲ ਪ੍ਰਦੇਸ਼ ਇਕ ਪੌਰਾਣਿਕ ਖੇਤਰ ਹੈ। ਇਹ ਵੇਦਕ ਰਿਸ਼ੀਆਂ ਦੀ ਤੱਪ ਕਰਨ ਦੀ ਥਾਂ ਸੀ। ਕੁੱਲੂ, ਸਿਰਮੌਰ, ਮੰਡੀ, ਕਾਂਗੜਾ ਆਦਿ ਜ਼ਿਲ੍ਹਿਆਂ ਵਿਚ ਤੱਪ ਕਰਨ ਦੀਆਂ ਥਾਵਾਂ, ਮੰਦਰ ਅਤੇ ਸਰੋਵਰ ਇਸ ਦੇ ਸਾਖੀ ਹਨ। ਸਿਰਮੌਰ ਦੇ ਪੇਂਡੂ ਲੋਕਾਂ ਦਾ ਹਾਲੇ ਤੱਕ ਇਹ ਵਿਸ਼ਵਾਸ ਹੈ ਕਿ ਸੁਰਗਾਂ ਨੂੰ ਜਾਂਦੇ ਸਮੇਂ ਪਾਂਡੋ ਇਸੇ ਰਸਤਿਉਂ ਗਏ ਅਤੇ ਉਹਨਾਂ ਨੂੰ ਕਹਿ ਗਏ ਸਨ ਕਿ ਮੁੜਦੀ ਵਾਰ ਵੀ ਉਹ ਇਸੇ ਰਸਤਿਉਂ ਆਉਣਗੇ। ਉਹਨਾਂ ਦੀ ਇਸ ਉਡੀਕ ਵਿਚ ਖ਼ਾਸ ਤਿਉਹਾਰ ਵੀ ਮਨਾਏ ਜਾਂਦੇ ਹਨ। ਬਾਣਾਸੁਰ ਅਤੇ ਦੇਵੀਆਂ ਦੇ ਪੈਦਾ ਹੋਣ ਦੀਆਂ ਕਥਾਵਾਂ ਨਾਲ ਤਾਂ ਇਹ ਧਰਤੀ ਭਰੀ ਪਈ ਹੈ। ਮਹਾਸੂਨਾਗ ਦੀ ਕਸ਼ਮੀਰ ਤੋਂ ਆਉਣ ਦੀ ਕਥਾ ਬੜੀ ਬਚਿੱਤਰ ਹੈ। ਇਸ ਇਲਾਕੇ ਵਿਚ ਨਾਗਾਂ ਦੀ ਉਤਪਤੀ ਅਤੇ ਨਾਗਾਂ ਦੀ ਪੂਜਾ-ਪਰੰਪਰਾ ਨਾਲ ਜੁੜੀਆਂ ਹੋਈਆਂ ਕਈ ਪੌਰਾਣਿਕ ਅਤੇ ਲੌਕਿਕ ਦੰਤ-ਕਥਾਵਾਂ ਚਲਦੀਆਂ ਹਨ। ਇਨ੍ਹਾਂ ਪੌਰਾਣਿਕ ਕਥਾਵਾਂ ਵਿਚ ਭੂਗੋਲਿਕਤਾ ਕਰਕੇ ਅਲੱਗ ਅਲੱਗ ਥਾਵਾਂ ਤੇ ਥੋੜਾ ਬਹੁਤ ਅੰਤਰ ਜ਼ਰੂਰ ਮਿਲਦਾ ਹੈ। ਸਿਧਾਂ, ਪੀਰਾਂ, ਸ਼ੈਵ-ਸ਼ਾਕਤਾਂ, ਲੋਕ ਦੇਵੀ-ਦੇਵਤਿਆਂ ਦੀਆਂ ਆਪਣੀਆਂ ਕਹਾਣੀਆਂ ਹਨ, ਜਿਨ੍ਹਾਂ ਵਿਚ ਲੋਕ ਮਨ ਦੀਆਂ ਅਲੱਗ ਅਲੱਗ ਸਥਿਤੀਆਂ ਦਾ ਸਹਿਜਬੋਧ ਹੁੰਦਾ ਹੈ। ਇਥੋਂ ਦੀਆਂ ਘਾਟੀਆਂ, ਨਦੀਆਂ ਪਰਬਤ, ਚੋਟੀਆਂ, ਬੰਜਰ ਘਾਟੀਆਂ, ਮੰਦਰ-ਮੜ੍ਹੀਆਂ ਅਨੇਕਾਂ ਪੌਰਾਣਿਕ ਅਤੇ ਮਿਥਕੀ ਕਹਾਣੀਆਂ ਕਹਿੰਦੇ ਹਨ। ਆਦਿ ਖੇਤਰਾਂ ਵਿਚ ਇਸ ਪੂੰਜੀ ਦੀ ਰੋਚਿਕਤਾ ਅਤੇ ਪਰੰਪਰਾ ਨਿਰੰਤਰ ਬਣੀ ਰਹਿੰਦੀ ਹੈ।

ਮਿਥਕ ਲੋਕ ਚਿੰਤਨ ਅਤੇ ਅਨੁਭੂਤੀ ਦਾ ਅਟੁੱਟ ਅੰਗ ਹੈ। ਇਸ ਵਿਚ ਲੋਕਾਂ ਦੀਆਂ ਪ੍ਰਕਿਰਤੀ ਸੰਬੰਧੀ ਧਾਰਨਾਵਾਂ ਦਾ ਬਚਿੱਤਰ ਰੂਪ ਮਿਲਦਾ ਹੈ। ਮਿਥਕ ਲੋਕ ਧਰਮ ਦਾ ਇਕ ਅੰਗ ਹੈ ਜੋ ਕਰਮਕਾਂਡ ਨਾਲ ਜੁੜਿਆ ਹੋਇਆ ਹੈ। ਪੌਰਾਣਾਂ ਦੇ ਸਮਾਨਾਂਤਰ-ਲੋਕ ਨੇ ਜੋ ਕੁਝ ਸੋਚਿਆ ਵਿਚਾਰਿਆ ਹੈ ਓਸੇ ਦਾ ਲੇਖਾ-ਜੋਖਾ ਮਿਥਕਾਂ ਵਿਚ ਮਿਲਦਾ ਹੈ।

**ਧਰਤੀ ਤੇ ਆਕਾਸ਼**

ਹਿਮਾਚਲ ਦੀ ਲੋਕ ਵਾਰਤਾ ਵਿਚ ਸੌਰ ਮੰਡਲ, ਧਰਤੀ, ਬਨਸਪਤੀ, ਪਰਬਤ, ਨਦੀਆਂ, ਦੇਵੀ ਦੇਵਤਿਆਂ ਨਾਲ ਜੁੜੀਆਂ ਹੋਈਆਂ ਕਈ ਕਹਾਣੀਆਂ ਪ੍ਰਚਲਤ ਹਨ। ਧਰਤੀ ਅਤੇ ਬਨਸਪਤੀ ਅਤੇ ਜੀਵ ਸੰਸਾਰ ਦੇ ਵਸਣ ਦੀ ਕਹਾਣੀ ਇਕ ਲੋਕ ਗਾਥਾ ਵਿਚ ਇਸ ਤਰ੍ਹਾਂ ਮਿਲਦੀ ਹੈ—

5 ਜਦੋਂ ਗੁਰੂ ਨੇ ਅਵਤਾਰ ਧਾਰਿਆ ਉਦੋਂ ਨਾ ਧਰਤੀ ਸੀ, ਨਾ ਆਕਾਸ਼, ਨਾ ਪੌਣ, ਨਾ ਪਾਣੀ, ਪਰਬਤ, ਕੈਲਾਸ਼, ਸੂਰਜ, ਚੰਦ, ਤਾਰੇ, ਪਸ਼ੂ-ਪੰਛੀ ਕੁਝ ਨਹੀਂ ਸੀ। ਤਾਂ ਗੁਰੂ ਨੇ ਗੁੱਗਲ ਦੀ ਧੂਣੀ ਲਾਈ। ਉਸਦੀ ਰਾਖ ਸਰੀਰ ਤੇ ਮਲ ਲਈ। ਮਲ ਮਲ ਕੇ ਮੈਲ ਕੱਢੀ। ਉਸੇ ਮੈਲ ਨਾਲ ਇਕ ਮੂਰਤੀ ਬਣਾਈ। ਇਸ ਮੂਰਤੀ ਨੂੰ ਜੀਵਨ ਦਿੱਤਾ ਤਾਂ ਮਨਸਾ ਦੇਵੀ ਪੈਦਾ ਹੋਈ। ਬਾਰ੍ਹਾਂ ਸਾਲਾਂ ਦੀ ਮਨਸਾ ਦੇਵੀ ਜਦੋਂ ਨਦੀ 'ਤੇ ਨਹਾਉਣ ਗਈ ਤਾਂ ਨਿਰਵਸਤਰ ਹੋ ਗਈ। ਉਸ ਉੱਤੇ ਗੁਰੂ ਦੀ ਨਿਗ੍ਹਾ ਜਾ ਪਈ ਤਾਂ ਉਹ ਗਰਭਵਤੀ ਹੋ ਗਈ। ਦਸਵੇਂ ਮਹੀਨੇ ਬ੍ਰਹਮਾ ਨੇ ਜਨਮ ਲਿਆ। ਇਸੇ ਹਿਸਾਬ ਨਾਲ ਗੁਰੂ ਦੇ ਘਰ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਪੈਦਾ ਹੋਏ। ਬੁੱਢਿਆਂ ਹੋਣ ਤੇ ਗੁਰੂ ਨੇ ਕਿਸੇ ਨੂੰ ਆਪਣਾ ਉਤਰ ਅਧਿਕਾਰੀ ਬਨਾਉਣਾ ਚਾਹਿਆ ਜਿਸ ਲਈ ਤਿੰਨ ਸ਼ਰਤਾਂ ਰੱਖੀਆਂ ਗਈਆਂ—ਜੋ ਬਿਨਾਂ ਪੈਰ ਦੇ ਬਾਸ਼ਕ ਨਾਗ ਨੂੰ ਚਲਾਵੇ, ਬਿਨਾਂ ਥੰਮਾਂ ਤੋਂ ਅਸਮਾਨ ਨੂੰ ਥੰਮ ਦੇਵੇ, ਬਿਨਾਂ ਧੁਰੀ ਤੋਂ ਧਰਤੀ ਨੂੰ ਘੁੰਮਾਵੇ। ਬ੍ਰਹਮਾ ਨੇ ਅਸਮਰਥਾ ਪ੍ਰਗਟ ਕੀਤੀ। ਫਲਸਰੂਪ ਉਸ ਨੂੰ ਕਲਜੁਗ ਵਿਚ ਬ੍ਰਾਹਮਣ ਹੋ ਕੇ ਗ਼ਰੀਬ ਰਹਿਣ ਦਾ ਸਰਾਪ ਮਿਲਿਆ। ਜਦੋਂ ਵਿਸ਼ਨੂੰ ਅੱਗੇ ਇਹੋ ਪ੍ਰਸਤਾਵ ਰੱਖਿਆ ਗਿਆ ਅਤੇ ਨਾਲ ਹੀ ਮਾਤਾ ਦੀ ਰੱਖਿਆ ਅਤੇ ਪਿਤਾ ਦੇ ਪਾਲਣ-ਪੋਸ਼ਣ ਲਈ ਕਿਹਾ ਗਿਆ ਤਾਂ ਉਸ ਨੇ ਵੀ ਟਾਲ ਮਟੋਲ ਵਾਲੀ ਗੱਲ ਕਰ ਛੱਡੀ। ਉਹਨੂੰ ਵੀ ਕਲਜੁਗ ਵਿਚ "ਆਚਾਰੀਆ" ਬਣ ਕੇ ਮੁਰਦਿਆਂ ਦੇ ਕਫ਼ਨ ਉਤਾਰਨ ਦਾ ਸਰਾਪ ਮਿਲਿਆ। ਆਖ਼ਿਰ ਵਿਚ ਸ਼ਿਵ ਜੀ ਦੀ ਵਾਰੀ ਆਈ। ਸ਼ਿਵ ਨੂੰ ਗੁਰੂ ਨੇ ਕਿਹਾ "ਜੇ ਤੂੰ ਸਰਿਸ਼ਟੀ ਦਾ ਭਾਰ ਸਾਂਭਣਾ ਹੈ ਤਾਂ ਭੇਡਾਂ ਬੱਕਰੀਆਂ ਦੇ ਬਾੜੇ ਬਨਾਉਣੇ ਪੈਣਗੇ, ਗਾਵਾਂ ਦੀ ਧਾਰ ਚੋਣੀ ਪਵੇਗੀ ਅਤੇ ਵਰਣਾਂ ਦੀ ਪਾਲਣਾ ਕਰਨੀ ਪਵੇਗੀ" ਸ਼ਿਵ ਜੀ ਨੇ ਇਹ ਸਭ ਕੁਝ ਪ੍ਰਵਾਨ ਕਰਨ ਤੋਂ ਪਹਿਲਾਂ ਗੁਰੂ ਤੋਂ ਚੰਦ, ਸੂਰਜ, ਵੱਡੇ ਵੇਲੇ ਦਾ ਤਾਰਾ, ਬਰਿਜਸ਼ਿਲਾ ਆਦਿ ਬਖਸ਼ਿਸ਼ ਵਜੋਂ ਲੈ ਲਈਆਂ। ਗੁਰੂ ਅੰਤਰਧਿਆਨ ਹੋਏ। ਸ਼ਿਵ ਜੀ ਨੇ ਪਤਾਲ ਵਿਚ ਛਾਲ ਮਾਰੀ, ਉਥੇ ਉਹਨਾਂ ਨੂੰ ਸ਼ਿਆਮ ਅਥਵਾ ਸਵੇਤ ਨੰਦੀ ਮਿਲੇ ਅਤੇ ਉਪਰ ਬਰਿਜਸ਼ਿਲਾ। ਧੌਲੇ ਬਲਦ ਨੂੰ ਕਿਹਾ ਤਾਂ ਉਹਨੇ ਸਿੰਗਾਂ ਉੱਤੇ ਬਰਿਜਸ਼ਿਲਾ ਘੁੰਮਾ ਦਿੱਤੀ ਅਤੇ ਧਰਤੀ ਉੱਭਰ ਆਈ। ਸੂਰਜ-ਚੰਦ ਨੂੰ ਅਸਮਾਨ ਉੱਤੇ ਵਸਾਇਆ, ਤਾਰੇ ਅਤੇ ਸਰਘੀ ਦਾ ਤਾਰਾ ਨਿਸਚਿਤ ਕੀਤੇ, ਇਸ ਪ੍ਰਕਾਰ ਉਸ ਭੋਲੇ ਸੁਆਮੀ ਨੇ ਸੰਸਾਰ ਦੀ ਰਚਨਾ ਕੀਤੀ, ਰਾਤ ਦਿਨ ਬਣਾਏ, ਭੇਡ ਬੱਕਰੀਆਂ ਪੈਦਾ ਕੀਤੀਆਂ। ਗਾਵਾਂ, ਮੱਝਾਂ, ਚਿੜੀਆਂ, ਨਰ, ਮਾਦਾ ਸਭ ਕੁਝ ਬਣਾਇਆ। ਪਰੰਤੂ ਮਨੁੱਖ ਬਿਨਾਂ ਸਭ ਕੁਝ ਨੀਰਸ ਜਿਹਾ ਲੱਗਾ। ਅੰਤ ਉਹਨੇ ਮਨੁੱਖ ਬਨਾਉਣ ਦੀ ਸੋਚੀ। ਕਰਮਵਾਰ ਚਾਂਦੀ-ਸੋਨੇ ਆਦਿ ਦੇ ਮਨੁੱਖ ਬਣਾਏ ਪਰੰਤੂ ਕੋਈ ਹੁੰਗਾਰਾ ਨਾ ਭਰੇ। ਨੌਗੱਜੇ ਪੈਦਾ ਕੀਤੇ, ਗਿੱਠ ਮੁਠੀਏ ਬਣਾਏ। ਹਾਰ ਕੇ ਮਿੱਟੀ ਦਾ ਮਨੁੱਖ ਬਣਾਇਆ ਜਿਹਨੇ ਹੁੰਗਾਰਾ ਭਰਿਆ ਅਤੇ ਇਸ ਤਰ੍ਹਾਂ ਧਰਤੀ, ਬਨਸਪਤੀ ਸੰਸਾਰ ਅਤੇ ਮਨੁੱਖ ਦਾ ਆਗਮਨ ਹੋਇਆ।

ਇਕ ਦੰਤ ਕਥਾ ਅਨੁਸਾਰ ਇਸ ਸੂਬੇ ਵਿਚ ਹੀ ਬਿਆਸ ਦੇ ਕਿਨਾਰੇ ਤੋਂ ਸ੍ਰਿਸ਼ਟੀ ਅਤੇ ਮਨੁੱਖ ਜਾਤੀ ਦਾ ਆਰੰਭ ਹੋਇਆ। ਪੌਰਾਣਿਕ ਦ੍ਰਿਸ਼ਟੀ ਦੇ ਮੁਤਾਬਿਕ ਸ੍ਰਿਸ਼ਟੀ ਦਾ ਆਰੰਭ ਬ੍ਰਹਮਾ ਤੋਂ ਹੋਇਆ। ਇਸ ਤੋਂ ਮਗਰੋਂ ਮਰੀਚੀ ਅਤੇ ਫਿਰ ਉਹਨਾਂ ਦੇ ਲੜਕੇ ਕਸ਼ਯਪ ਦੀਆਂ ਦੋ ਪਤਨੀਆਂ, ਅਦਿਤੀ ਤੋਂ ਦੇਵਤੇ ਅਤੇ ਦਿਤੀ ਤੋਂ ਦੈਂਤ ਪੈਦਾ ਹੋਏ। ਕਸ਼ਯਪ ਦੀਆਂ ਸੌ ਪਤਨੀਆ ਸਨ। ਉਨ੍ਹਾਂ ਤੋਂ ਅਸੰਖਾਂ ਜਾਤੀਆਂ ਪੈਦਾ ਹੋਈਆਂ ਦੱਸੀਆਂ ਜਾਂਦੀਆਂ ਹਨ। ਜਿਹਨਾਂ ਵਿਚ ਯਕਸ਼, ਗੰਧਰਵ, ਕਿੰਨਰ, ਪਿਸ਼ਾਚ, ਨਿਸ਼ਾਦ, ਬਾਨਰ ਆਦਿ ਹਨ। ਕਸ਼ਯਪ ਦੀ ਇਕ ਪਤਨੀ ਤੋਂ ਰਾਖਸ਼, ਨਾਗ ਆਦਿ ਪੈਦਾ ਹੋਏ।

ਇਕ ਹੋਰ ਦੰਤ-ਕਥਾ ਵਿਚ ਇਸ ਤਰ੍ਹਾਂ ਮਿਲਦਾ ਹੈ ਤੇ ਇਕ ਵਾਰ ਸ੍ਰਿਸ਼ਟੀ ਸਾਗਰ ਵਿਚ ਆਸਣ ਤੇ ਬੈਠੇ ਸ੍ਰਿਸ਼ਟੀ ਦੀ ਰਚਨਾ ਬਾਰੇ ਵਿਸ਼ਨੂੰ ਭਗਵਾਨ ਚਿੰਤਾ-ਮਗਨ ਸਨ। ਉਸ ਸਮੇਂ ਉਹਨਾਂ ਦੇ ਤੇਜ ਨਾਲ ਉਹਨਾਂ ਦੀ ਨਾਭੀ ਵਿਚੋਂ ਇਕ ਫੁੱਲ ਉੱਗਿਆ, ਜਿਸ ਤੇ ਬ੍ਰਹਮਾ ਜੀ ਬੈਠੇ ਸਨ। ਉਹਨਾਂ ਨੇ ਬ੍ਰਹਮਾ ਜੀ ਨੂੰ ਸ੍ਰਿਸ਼ਟੀ ਰਚਨ ਲਈ ਕਿਹਾ। ਬ੍ਰਹਮਾ ਨੇ ਆਪਣੀ ਕਲਪਨਾ ਅਨੁਸਾਰ ਇਕ ਪੁਤਲਾ ਬਣਾਇਆ ਅਤੇ ਉਸ ਵਿਚ ਜਾਨ ਪਾ ਦਿੱਤੀ। ਪਰੰਤੂ ਪੁਤਲੇ ਦੇ ਸੱਜੇ ਅੰਗ ਆਦਮੀ ਦੇ ਸਨ ਅਤੇ ਖੱਬੇ ਔਰਤ ਦੇ। ਬ੍ਰਹਮਾ ਜੀ ਪਛਤਾਉਣ ਲੱਗੇ ਕਿ ਮੇਰਾ ਉਦੇਸ਼ ਤਾਂ ਪੂਰਾ ਨਹੀਂ ਹੋਣਾ। ਇਸ ਦੇ ਬਾਅਦ ਉਹਨਾਂ ਨੇ ਆਦਮੀ ਅਤੇ ਔਰਤ ਦੀ ਅਲਗ ਅਲਗ ਰਚਨਾ ਕੀਤੀ। ਉਹਨਾਂ ਦੇ ਪਰਸਪਰ ਮੇਲ ਨਾਲ ਮੰਨੂ 'ਪੁੱਤਰ' ਪੈਦਾ ਹੋਇਆ। ਉਹ ਵੱਡਾ ਹੋ ਕੇ ਤਪੱਸਿਆ ਕਰਨ ਜੰਗਲਾਂ ਵਿਚ ਚਲਾ ਗਿਆ। ਸਮਾਂ ਪਾ ਕੇ ਉਸ ਦੇ ਬਾਰਾਂ ਪੁੱਤਰ ਹੋਏ ਜੋ ਰਿਸ਼ੀ ਬਣੇ। ਤਾਂ ਬ੍ਰਹਮਾ ਨੇ ਦੁਬਾਰਾ ਸੋਚਿਆ ਕਿ ਇਹ ਤਾਂ ਸਾਰੇ ਤਪੱਸਵੀ ਬਨਣਗੇ, ਹੁਣ ਸ੍ਰਿਸ਼ਟੀ ਦੇ ਵਿਕਾਸ ਦਾ ਕੀ ਬਣੂਗਾ। ਫਿਰ ਉਨ੍ਹਾਂ ਇਕ ਹੋਰ ਜੋੜਾ ਪੈਦਾ ਕੀਤਾ। ਉਹਨਾਂ ਦੀਆਂ ਬਾਰ੍ਹਾਂ ਧੀਆਂ ਹੋਈਆਂ। ਬ੍ਰਹਮਾ ਨੇ ਆਪਣੀ ਸ਼ਕਤੀ ਨਾਲ ਮੁਨੀ ਲੋਕਾਂ ਦੇ ਮਨਾਂ ਵਿਚ ਕਾਮ ਪੈਦਾ ਕੀਤਾ। ਉਹ ਸਾਰੇ ਆਪੋ ਆਪਣਾ ਗ੍ਰਹਿਸਥ ਵਸਾਉਣ ਦੀ ਸੋਚਣ ਲੱਗੇ। ਬ੍ਰਹਮਾ ਨੇ ਲੜਕੀਆਂ ਦੇ ਪਿਤਾ ਨੂੰ ਉਹਨਾਂ ਪਾਸ ਵਿਆਹ ਦਾ ਪ੍ਰਸਤਾਵ ਲੈ ਕੇ ਭੇਜਿਆ ਤੇ ਇਹ ਮਨਜ਼ੂਰ ਕਰ ਲਿਆ ਗਿਆ। 'ਮੁਨੀ ਲੋਕਾਂ' ਦੇ ਉਨ੍ਹਾਂ ਲੜਕੀਆਂ ਨਾਲ ਵਿਆਹ ਹੋਏ ਅਤੇ ਇਸ ਤਰ੍ਹਾਂ ਸ੍ਰਿਸ਼ਟੀ ਦੇ ਵਿਕਾਸ ਦੀ ਇਹ ਕਹਾਣੀ ਅੱਗੇ ਤੁਰੀ।

## ਜੀਵਨ ਤੇ ਮੌਤ

ਜੀਵਨ ਤੇ ਮੌਤ ਦੀ ਕੜੀ ਨਾਲ ਜੁੜੀਆਂ ਹੋਈਆਂ ਕਹਾਣੀਆਂ ਵੀ ਬੜੀਆਂ ਅਨੋਖੀਆਂ ਹਨ। ਇਕ ਕਹਾਣੀ ਇਸ ਤਰ੍ਹਾਂ ਹੈ—"ਰੱਬ ਨੇ ਬ੍ਰਹਿਮੰਡ ਬਣਾਇਆ ਅਤੇ ਮਿੱਟੀ ਦੇ ਦੋ ਤਿੰਨ ਢੇਰ ਬਣਾ ਕੇ ਇਕ ਪਾਸੇ ਰੱਖ ਦਿੱਤੇ। ਥੋੜਾ ਚਿਰ ਮਗਰੋਂ

ਇਹਨਾਂ ਢੇਰਾਂ ਵਿਚ ਹਰਕਤ ਹੋਈ ਅਤੇ ਇਹ ਆਦਮੀ ਤੀਵੀਂ ਬਣ ਗਏ । ਰੱਬ ਨੇ ਖ਼ੁਸ਼ ਹੋ ਕੇ ਆਦਮੀ ਕੋਲ ਆ ਕੇ ਕਿਹਾ ਕਿ ਮੇਰੀ ਗੱਲ ਸੁਣ । ਇਸ ਤੇ ਆਦਮੀ ਨੇ ਬੜਾ ਖਰ੍ਹਵਾ ਜਿਹਾ ਉਤਰ ਦਿੱਤਾ । ਰੱਬ ਨੇ ਇਹਨੂੰ ਆਪਣੀ ਹੇਠੀ ਸਮਝਿਆ ਅਤੇ ਫ਼ੈਸਲਾ ਕੀਤਾ ਕਿ ਅਜਿਹੇ ਖਰ੍ਹਵੇ ਜੀਵ ਨੂੰ ਅਮਰ ਨਹੀਂ ਬਣਾਇਆ ਜਾ ਸਕਦਾ । ਨਤੀਜੇ ਵਜੋਂ ਸਮਾਂ ਪਾ ਕੇ ਉਸ ਨੂੰ ਜੀਉਣ ਮਰਨ ਦਾ ਸਰਾਪ ਦੇ ਦਿੱਤਾ । ਉਦੋਂ ਤੋਂ ਹੀ ਧਰਤੀ ਤੇ ਜੀਉਣ ਮਰਨ ਦੀ ਪ੍ਰਕਿਰਿਆ ਦਾ ਆਰੰਭ ਮੰਨਿਆ ਜਾਂਦਾ ਹੈ ।"

## ਚੰਦ ਅਤੇ ਸੂਰਜ

ਚੰਦ ਅਤੇ ਸੂਰਜ ਦੇ ਬਾਰੇ ਇਲਾਕਾਈ ਲੋਕਾਂ ਦੇ ਮਨਾਂ ਵਿਚ ਕਈ ਪ੍ਰਕਾਰ ਦੀਆਂ ਧਾਰਨਾਵਾਂ ਬਣਦੀਆਂ ਆਂਦੀਆਂ ਹਨ । ਇਹਨਾਂ ਨੂੰ ਦੇਵਤੇ ਸਮਝ ਕੇ ਪੂਜਿਆ ਜਾਂਦਾ ਹੈ । ਜਨਮ, ਵਿਆਹ ਆਦਿ ਸੰਸਕਾਰਾਂ ਤੇ ਇਹਨਾਂ ਨੂੰ ਵਿਸ਼ੇਸ਼ਤਾ ਪ੍ਰਾਪਤ ਹੈ । ਲੋਕ ਸੰਸਕਾਰਾਂ ਵਿਚ ਚੰਦ ਬਾਰੇ ਵਿਚਾਰ ਕਰਨਾ ਨਹੀਂ ਭੁਲਦੇ । ਚੌਥ ਦਾ ਅੱਠਵਾਂ ਅਤੇ ਦੁਆਦਸ਼ੀ ਦਾ ਚੰਦਰਮਾ ਅਸ਼ੁੱਭ ਮੰਨਿਆ ਜਾਂਦਾ ਹੈ । ਨਵੇਂ ਜੰਮੇ ਬੱਚੇ ਨੂੰ ਚੰਦ ਦੇ ਦਰਸ਼ਨ ਕਰਾਉਣਾ ਮੰਗਲ ਉਤਸਵ ਮੰਨਿਆ ਜਾਂਦਾ ਹੈ । ਪੁੰਨਿਆ ਅਤੇ ਇਕਾਦਸ਼ੀ ਨੂੰ ਔਰਤਾਂ ਵਰਤ ਰੱਖਦੀਆਂ ਹਨ ਅਤੇ ਆਪਣੇ ਸੁਹਾਗ ਬਣੇ ਰਹਿਣ ਦੀ ਕਾਮਨਾ ਕਰਦੀਆਂ ਹਨ । ਕਰਵਾ ਚੌਥ ਦੇ ਦਿਨ ਚੰਦ-ਪੂਜਾ ਦਾ ਖ਼ਾਸ ਢੰਗ ਹੈ । ਔਰਤਾਂ ਵਿਚ ਪੁੰਨਿਆ ਦੇ ਬੱਤੀ ਵਰਤ ਰੱਖਣ ਤੇ ਬਾਦ ਇਸਦਾ 'ਮੋਖ'[1] ਕਰਨਾ ਸੁਹਾਗ ਦੀ ਰੱਖਿਆ ਲਈ ਬੜਾ ਸ਼ੁੱਭ ਮੰਨਿਆ ਜਾਂਦਾ ਹੈ । ਇਸ ਨਾਲ ਜੁੜੀਆਂ ਕਥਾ ਕਹਾਣੀਆਂ ਇਸ ਵਰਤ ਦੀ ਸਾਰਥਿਕਤਾ ਦੀ ਪੂਰੀ ਜਾਣਕਾਰੀ ਦਿੰਦੀਆਂ ਹਨ । ਭਾਦੋਂ ਮਹੀਨੇ ਦੀ ਦੂਜ ਦਾ ਚੰਦ ਦੇਖਣਾ ਫਲਦਾਇਕ ਹੁੰਦਾ ਹੈ । ਪਰੰਤੂ ਉਸੇ ਮਹੀਨੇ ਦੀ ਚੌਥ ਦਾ ਚੰਦ ਦਿਖਾਈ ਦੇਣ ਤੇ ਕੋਈ ਨਾ ਕੋਈ ਪੁਆੜਾ ਪੈਣ ਦੀ ਸੰਭਾਵਨਾ ਬਣੀ ਰਹਿੰਦੀ ਹੈ । ਇਸ ਨਾਲ ਜੁੜੀ "ਕ੍ਰਿਸ਼ਨ ਤੇ ਮਣੀਆਂ ਚੋਰੀ ਕਰਨ ਦਾ ਦੋਸ਼ ਲਗਣ ਦੀ ਕਥਾ" ਸੁਣਾਈ ਜਾਂਦੀ ਹੈ ।

ਚੰਦ ਇੰਨਾ ਠੰਡਾ ਤੇ ਸੂਰਜ ਇੰਨਾ ਗਰਮ ਕਿਉਂ ਹੋਇਆ ? ਇਸ ਸਵਾਲ ਨਾਲ ਸੰਬੰਧਤ ਇਕ ਚੱਲੀ ਆਉਂਦੀ ਕਥਾ ਇਸ ਤਰ੍ਹਾਂ ਹੈ—"ਸੂਰਜ ਤੇ ਚੰਦ ਭਾਈ ਭਾਈ ਸਨ । ਉਹਨਾਂ ਦੀ ਬੁੱਢੀ ਮਾਂ ਨੇ ਉਹਨਾਂ ਨੂੰ ਪਿੱਠ ਦਬਾਉਣ ਲਈ ਕਿਹਾ, ਸੂਰਜ ਦਾ ਸੁਭਾਅ ਗੁੱਸੇ ਭਰਿਆ ਸੀ ਇਸ ਲਈ ਉਸ ਨੇ ਮਾਂ ਦੀ ਪਿੱਠ ਇਕ ਝਾੜੀ ਨਾਲ ਖੁਰਚ ਦਿੱਤੀ । ਮਾਂ ਨੇ ਦੁੱਖੀ ਹੋ ਕੇ ਸਰਾਪ ਦਿੱਤਾ ਕਿ ਜਾ ਤੂੰ ਉਮਰ ਭਰ ਜਲਦਾ ਰਹੇਂ । ਚੰਦ ਸੁਭਾਅ ਦਾ ਠੰਡਾ ਸੀ । ਉਸ ਨੇ ਪਿਆਰ ਤੇ ਚਾਅ ਨਾਲ ਮਾਂ ਦੀ ਪਿੱਠ ਦਬਾਈ । ਨਤੀਜੇ ਵਲੋਂ ਉਹਨੂੰ ਮਾਂ ਤੋਂ ਸੀਤਲ ਸੁਭਾਅ ਦਾ ਬਣੇ ਰਹਿਣ ਦਾ

1. ਵਰਤ, ਪੂਜਾ ਆਦਿ ਨੂੰ ਛੱਡਣ ਦੀ ਰਸਮੀ ਵਿਧੀ

ਵਰ ਮਿਲਿਆ ਉਦੋਂ ਤੋਂ ਹੀ ਚੰਦ ਠੰਡੀ ਚਾਨਣੀ ਵਰਸਾਉਂਦਾ ਠੰਡਾ ਰਹਿੰਦਾ ਹੈ ਅਤੇ ਸੂਰਜ ਅੱਗ ਵਰਗੀ ਧੁੱਪ ਵਰ੍ਹਾਉਂਦਾ ਰਹਿੰਦਾ ਹੈ ਅਤੇ ਉਸੇ ਵਿਚ ਜਲਦਾ ਰਹਿੰਦਾ ਹੈ।"

ਚੰਦਰਮਾ ਵਿਚ ਦਿਖਾਈ ਦੇਣ ਵਾਲੇ ਦਾਗਾਂ ਸੰਬੰਧੀ ਆਦਿਮ ਅਤੇ ਗ਼ੈਰ ਆਦਿਮ ਖੇਤਰਾਂ ਵਿਚ ਵੱਖ ਵੱਖ ਪ੍ਰਚਲਤ ਧਾਰਨਾਵਾਂ ਵਿਭਿੰਨ ਰੂਪਾਂ ਵਿਚ ਮਿਲਦੀਆਂ ਹਨ। ਇਕ ਇਸ ਤਰ੍ਹਾਂ ਹੈ—ਇਸ ਵਿਚ ਇਕ ਬੁੱਢੀ ਚਰਖਾ ਕੱਤਦੀ ਹੈ ਜਿਸ ਦੀ ਕਥਾ ਅਸੀਂ ਉਪਰ ਕਹੀ ਹੈ। ਦੂਜੀ ਕਹਾਣੀ ਪੌਰਾਣਿਕ ਹੈ। 'ਇਕ ਵਾਰ ਇੰਦਰ ਦੇਵਤਾ ਘੁੰਮਦੇ ਫਿਰਦੇ ਗੌਤਮ ਰਿਸ਼ੀ ਦੇ ਆਸ਼ਰਮ ਜਾ ਪਹੁੰਚੇ ਅਤੇ ਉਸਦੀ ਪਤਨੀ ਨੂੰ ਦੇਖ ਕੇ ਮੋਹਤ ਹੋ ਗਏ। ਆਪਣੇ ਉਦੇਸ਼ ਦੀ ਸਫਲਤਾ ਲਈ ਉਸਨੇ ਚੰਦਰਮਾ ਦੀ ਸਹਾਇਤਾ ਲਈ। ਉਹ ਮੁਰਗਾ ਬਣ ਕੇ ਰਿਸ਼ੀ ਦੇ ਆਸ਼ਰਮ ਵਿਚ ਅੱਧੀ ਰਾਤ ਨੂੰ ਹੀ ਬਾਂਗਾਂ ਦੇਣ ਲੱਗ ਪਿਆ। ਰਿਸ਼ੀ ਨੇ ਸਮਝਿਆ ਸਵੇਰ ਹੋ ਗਈ ਹੈ ਇਸ ਲਈ ਉਹ ਇਸ਼ਨਾਨ ਕਰਨ ਨਦੀ ਵੱਲ ਚੱਲ ਪਿਆ। ਇੰਦਰ ਆਪਣੀ ਇਛਾ ਪੂਰੀ ਕਰਨ ਵਿਚ ਸਫ਼ਲ ਹੋ ਗਿਆ। ਰਿਸ਼ੀ ਨੇ ਜਿਉਂ ਹੀ ਨਦੀ ਵਿਚ ਕਪੜਾ ਗਿੱਲਾ ਕੀਤਾ, ਨਦੀ ਨੇ ਕਿਹਾ ਕਿ ਉਸ ਦੇ ਘਰ ਵਿਚ ਤਾਂ ਅਜਿਹਾ ਛਲ ਹੋ ਰਿਹਾ ਹੈ। ਰਿਸ਼ੀ ਘਰ ਮੁੜਿਆ ਤਾਂ ਦਰਵਾਜ਼ੇ ਉਤੇ ਸੱਚ ਮੁੱਚ ਹੀ ਮੁਰਗਾ ਬਣਿਆ ਚੰਦ ਇਕ ਟੰਗ ਭਾਰ ਖੜਾ ਸੀ। ਰਿਸ਼ੀ ਨੇ ਗੁੱਸੇ ਵਿਚ ਭਿਜਿਆ ਤੌਲੀਆ ਉਹਦੇ ਮੂੰਹ ਤੇ ਮਾਰਿਆ। ਉਦੋਂ ਤੋਂ ਹੀ ਚੰਦਰਮਾ ਦੇ ਮੂੰਹ ਤੇ ਕਲੰਕ ਦਾ ਦਾਗ਼ ਦਿਖਾਈ ਦੇ ਰਿਹਾ ਹੈ।

ਚੰਦਰਮਾ ਕਦੇ ਛੋਟਾ ਹੋ ਜਾਂਦਾ ਹੈ ਕਦੀ ਵੱਡਾ, ਕਦੀ ਦੂਜ ਦੀ ਪਤਲੀ ਜਿਹੀ ਰੇਖਾ, ਕਦੀ ਪੁੰਨਿਆਂ ਦਾ ਗੋਲ ਮਟੋਲ ਕਟੋਰਾ। ਇਸ ਸੰਬੰਧੀ ਇਕ ਅਰਧ-ਪੌਰਾਣਿਕ ਕਹਾਣੀ ਇਉਂ ਮਿਲਦੀ ਹੈ—

ਚੰਦਰਮਾ ਦੀਆਂ ਸਤਾਈ ਪਤਨੀਆਂ ਸਨ। ਸਾਰੀਆਂ ਹੀ ਰਿਸ਼ੀ ਪੁੱਤਰੀਆਂ ਸਨ। ਪਰੰਤੂ ਚੰਦਰਮਾ ਰੋਹਣੀ ਨਾਲ ਖ਼ਾਸ ਮੋਹ ਕਰਦਾ ਸੀ, ਦੂਜੀਆਂ ਨੂੰ ਨਜ਼ਰ-ਅੰਦਾਜ਼ ਕਰਕੇ। ਰਿਸ਼ੀ ਇਸ ਵਿਹਾਰ ਤੋਂ ਗੁੱਸੇ ਹੋ ਉੱਠੇ। ਉਹਨਾਂ ਨੇ ਚੰਦਰਮਾ ਨੂੰ ਸਰਾਪ ਦੇ ਦਿਤਾ ਕਿ ਜਿਵੇਂ ਤੂੰ ਮੇਰੀਆਂ ਧੀਆਂ ਨੂੰ ਸਤਾਇਆ ਹੈ ਉਸੇ ਤਰ੍ਹਾਂ ਤੂੰ ਵੀ ਖੌਰੇ ਦਾ ਰੋਗੀ ਬਣਿਆ ਰਹੇਂਗਾ। ਰਿਸ਼ੀ ਦੇ ਸਰਾਪ ਨਾਲ ਚੰਦਰਮਾ ਦਿਨ ਬਦਿਨ ਖੁਰਨ ਲੱਗਾ। ਚੌਦਾਂ ਦਿਨ ਬੀਤ ਗਏ। ਪ੍ਰੇਸ਼ਾਨ ਹੋਈ ਰੋਹਣੀ ਭੈਣਾਂ ਅੱਗੇ ਚੰਦਰਮਾ ਦੀ ਸਿਹਤ ਲਈ ਤਰਲੇ ਮਿੰਨਤਾਂ ਕਰਨ ਲੱਗੀ। ਚੰਦਰਮਾ ਦੀ ਪਿੰਜਰ ਕਾਇਆ ਵੱਲ ਦੇਖ ਕੇ ਸਾਰੀਆਂ ਰਿਸ਼ੀ ਕੋਲ ਜਾ ਕੇ ਆਪਣੇ ਸੁਹਾਗ ਦੀ ਰੱਖਿਆ ਲਈ ਪ੍ਰਾਰਥਨਾ ਕਰਨ ਲੱਗੀਆਂ। ਰਿਸ਼ੀ ਨੇ ਕਿਹਾ—ਸਰਾਪ ਤੇ ਨਹੀਂ ਵਾਪਸ ਮੁੜਨਾ, ਹਾਂ ਮੈਂ ਇੰਨਾ ਕਰ ਸਕਦਾ ਹਾਂ ਕਿ ਉਸ ਨੂੰ ਇਹ ਰੋਗ ਪੰਦਰ੍ਹਾਂ ਦਿਨ ਤੱਕ ਰਹੇਗਾ; ਮੁੜ ਕੇ ਉਸੇ ਤਰ੍ਹਾਂ ਘਟਣਾ ਸ਼ੁਰੂ ਹੋ ਜਾਵੇਗਾ। ਇਹ ਸਿਲਸਿਲਾ ਨਿਰੰਤਰ ਚਲਦਾ ਰਹੇਗਾ। ਵੱਖੋ ਵੱਖ ਇਲਾਕਿਆਂ ਵਿਚ ਇਸ ਕਹਾਣੀ ਵਿਚ ਥੋੜਾ ਬਹੁਤਾ ਅੰਤਰ ਮਿਲ ਜਾਂਦਾ ਹੈ।

## ਗ੍ਰਹਿਣ

15 ਸੂਰਜ ਅਤੇ ਚੰਦ ਗ੍ਰਹਿਣ ਨਾਲ ਸੰਬੰਧਤ ਕਈ ਕਹਾਣੀਆਂ ਸੁਣਨ ਵਿਚ ਆਉਂਦੀਆਂ ਹਨ। ਇਕ ਪੌਰਾਣਿਕ ਕਹਾਣੀ ਅਨੁਸਾਰ ਖੀਰ ਸਾਗਰ ਨੂੰ ਰਿੜਕਣ ਸਮੇਂ ਦੈਂਤ ਅੰਮ੍ਰਿਤ ਕਲਸ਼ ਲੈਣ ਵਿਚ ਸਫਲ ਹੋ ਗਏ। ਇਸ ਨਾਲ ਦੇਵਤੇ ਬੜੇ ਦੁੱਖੀ ਹੋਏ। ਉਹਨਾਂ ਨੇ ਵਿਸ਼ਨੂੰ ਅੱਗੇ ਪ੍ਰਾਰਥਨਾ ਕੀਤੀ। ਵਿਸ਼ਨੂੰ ਮੋਹਿਨੀ ਦਾ ਰੂਪ ਧਾਰ ਕੇ ਦੈਂਤਾ ਦੇ ਕੋਲ ਪਹੁੰਚ ਗਿਆ ਅਤੇ ਨੱਚਣਾ ਸ਼ੁਰੂ ਕਰ ਦਿੱਤਾ। ਮੋਹਿਨੀ ਦੇ ਰੂਪ ਅਤੇ ਨਾਚ ਤੋਂ ਮੋਹਿਤ ਹੋ ਕੇ ਦੈਂਤਾਂ ਨੇ ਕਲਸ਼ ਛੱਡ ਦਿੱਤਾ ਅਤੇ ਉਸ ਦੇ ਆਲੇ ਦੁਆਲੇ ਇਕੱਠੇ ਹੋ ਗਏ। ਮੋਹਿਨੀ ਨੇ ਚੁੱਪ ਕਰਕੇ ਅੰਮ੍ਰਿਤ ਕਲਸ਼ ਚੁੱਕਿਆ ਅਤੇ ਕਿਹਾ ਕੇ ਇਹਨੂੰ ਮੈਂ ਵੰਡਾਂਗੀ। ਉਸ ਨੇ ਚਾਲਾਕੀ ਨਾਲ ਦੇਵਤਿਆਂ ਵਲੋਂ ਵੰਡਣਾ ਸ਼ੁਰੂ ਕਰ ਦਿੱਤਾ। ਅੰਮ੍ਰਿਤ ਛੇਤੀ ਖ਼ਤਮ ਹੋਣ ਲੱਗਾ। ਰਾਹੂ ਦੈਂਤ ਬੜਾ ਚਾਲਾਕ ਸੀ। ਉਹ ਭੇਤ ਪਾ ਗਿਆ। ਉਹਨੇ ਦੇਵਤੇ ਦਾ ਰੂਪ ਧਾਰਿਆ ਅਤੇ ਦੇਵਤਿਆਂ ਦੀ ਪੰਗਤ ਵਿਚ ਬੈਠ ਕੇ ਅੰਮ੍ਰਿਤ ਛਕ ਲਿਆ। ਸੂਰਜ ਅਤੇ ਚੰਦ ਉਸਦੀ ਚਲਾਕੀ ਨੂੰ ਸਮਝ ਗਏ। ਉਹਨਾਂ ਨੇ ਮੋਹਨੀ ਨੂੰ ਇਸ਼ਾਰਾ ਕੀਤਾ ਜਿਸ ਨਾਲ਼ ਵਿਸ਼ਨੂੰ ਨੇ ਆਪਣਾ ਅਸਲੀ ਰੂਪ ਧਾਰਨ ਕਰ ਲਿਆ ਅਤੇ ਚੱਕਰ ਨਾਲ ਰਾਹੂ ਦਾ ਸਿਰ ਕੱਟ ਕੇ ਵੱਖਰਾ ਕਰ ਦਿੱਤਾ। ਰਾਹੂ ਨੇ ਅੰਮ੍ਰਿਤ ਪਾਨ ਕਰ ਲਿਆ ਸੀ, ਇਸ ਲਈ ਹੁਣ ਉਸਦੇ ਦੋ ਦਾਨਵ ਬਣ ਗਏ। ਸਿਰ ਦਾ ਰਾਹੂ ਅਤੇ ਧੜ ਦਾ ਕੇਤੂ। ਰਾਹੂ ਦੀ ਇਹ ਹਾਲਤ ਸੂਰਜ ਅਤੇ ਚੰਦਰਮਾ ਵਲੋਂ ਸ਼ਿਕਾਇਤ ਕਰਨ ਤੇ ਹੋਈ। ਇਸ ਲਈ ਉਹ ਉਦੋਂ ਤੋਂ ਹੀ ਸੂਰਜ ਤੇ ਚੰਦ ਦੇ ਪਿੱਛੇ ਲੱਗੇ ਹੋਏ ਹਨ ਅਤੇ ਬਦਲਾ ਲੈਣ ਦਾ ਯਤਨ ਕਰਦੇ ਹਨ। ਉਹ ਜਦੋਂ ਵੀ ਸੂਰਜ ਜਾਂ ਚੰਦ ਨੂੰ ਫੜ ਲੈਂਦੇ ਹਨ ਤਾਂ ਗ੍ਰਹਿਣ ਸ਼ੁਰੂ ਹੋ ਜਾਂਦਾ ਹੈ। ਇਸੇ ਨਾਲ ਸੰਬੰਧਤ ਇਕ ਧਾਰਮਿਕ ਕਥਾ ਇੰਝ ਚਲੀ ਆਉਂਦੀ ਹੈ :—

ਧਨਵੰਤਰੀ ਵੈਦ ਦਾ ਕਹਿਣਾ ਸੀ ਕਿ ਮੇਰੇ ਸਾਹਮਣੇ ਮੌਤ ਨਹੀਂ ਆ ਸਕਦੀ। ਉਹ ਆਪਣੇ ਆਪ ਨੂੰ ਅਮਰ ਸਮਝਦੇ ਸਨ। ਬ੍ਰਹਮਾ, ਵਿਸ਼ਨੂੰ, ਮਹੇਸ਼, ਇੰਦਰ ਆਦਿ ਨੂੰ ਜਦੋਂ ਇਸ ਗੱਲ ਦਾ ਗਿਆਨ ਹੋਇਆ ਤਾਂ ਉਹ ਬੜੇ ਫ਼ਿਕਰਮੰਦ ਹੋਏ ਅਤੇ ਉਹਨਾਂ ਨੇ ਇਸ ਦੇ ਹੱਲ ਲਈ ਨਾਰਦ ਨੂੰ ਬੁਲਾਇਆ। ਯੋਜਨਾ ਅਨੁਸਾਰ ਵਿਸ਼ਨੂੰ ਨੇ ਸੋਨੇ ਦੀ ਖੂੰਡੀ ਦਾ ਰੂਪ ਧਾਰਿਆ ਅਤੇ ਰਸਤੇ ਵਿਚ ਜਾ ਪਿਆ। ਧਨਵੰਤਰੀ ਜੋ ਰੋਗੀਆਂ ਨੂੰ ਦੇਖ ਕੇ ਵਾਪਸ ਆ ਰਹੇ ਸਨ। ਰਸਤੇ ਵਿਚ ਸੋਨੇ ਦੀ ਖੂੰਡੀ ਦੇਖੀ, ਲਾਲਚ ਵਿਚ ਆ ਕੇ ਚੁੱਕ ਲਈ ਅਤੇ ਪਿੱਠ ਪਿੱਛੇ ਲਟਕਾ ਲਈ। ਮੌਕਾ ਦੇਖ ਕੇ ਵਿਸ਼ਨੂੰ ਨੇ ਸੱਪ ਬਣ ਕੇ ਉਹਦੇ ਡੰਗ ਮਾਰਿਆ ਅਤੇ ਉਹ ਮਰ ਗਿਆ।

ਧਨਵੰਤਰੀ ਜੀ ਦੇ ਦੋ ਲੜਕੇ ਅਤੇ ਇਕ ਲੜਕੀ ਸੀ। ਉਹਨਾਂ ਨੇ ਆਪਣੇ ਬੱਚਿਆਂ ਨੂੰ ਕਿਹਾ ਹੋਇਆ ਸੀ ਕਿ ਜੇ ਕਿਤੇ ਮੈਂ ਮਰ ਜਾਵਾਂ ਤਾਂ ਮੈਨੂੰ ਦਬਾ ਦਿਉ,

ਸਾੜਿਉ ਨਾ। ਭੁੰਨ ਪਕਾ ਕੇ ਖਾ ਲੈਣਾ। ਇਥੋਂ ਤੱਕ ਕਿ ਸਰੀਰ ਦਾ ਕੋਈ ਵੀ ਹਿੱਸਾ ਬਾਹਰ ਨਾ ਸੁਟਿਓ। ਇਸ ਨਾਲ ਦੇਵਤਿਆਂ ਨੂੰ ਫਿਰ ਚਿੰਤਾ ਆ ਬਣੀ। ਹੁਣ ਨਾਰਦ ਜੀ ਨੇ ਸਾਧੂ ਦਾ ਰੂਪ ਧਾਰ ਕੇ ਉਹਨਾਂ ਦੇ ਬੂਹੇ ਜਾ ਅਲਖ ਜਗਾਈ। ਜਦੋਂ ਬੱਚੇ ਬਾਹਰ ਨਿਕਲੇ ਤਾਂ ਉਹਨਾਂ ਕਿਹਾ ਕਿ ਮੈਨੂੰ ਭੁੱਖ ਲੱਗੀ ਹੈ, ਕੁਝ ਰਿਧਾ ਪੱਕਾ ਹੈ ਤਾਂ ਖਾਣ ਲਈ ਦੇ ਦਿਉ। ਨਾਲ ਦੀ ਨਾਲ ਵੈਦ ਜੀ ਦਾ ਅਤਾ ਪਤਾ ਪੁੱਛ ਲਿਆ। ਬੱਚਿਆਂ ਨੇ ਦਸਿਆ ਕੇ ਉਹ ਤੇ ਮਰ ਚੁੱਕੇ ਹਨ ਅਤੇ ਅਸੀਂ ਉਹਨਾਂ ਨੂੰ ਹੀ ਭੁੰਨ ਪੱਕਾ ਰਹੇ ਹਾਂ। ਨਾਰਦ ਨੇ ਸੁਣਦਿਆਂ ਹੀ ਤਮਕ ਕੇ ਘਿਰਣਾ ਨਾਲ ਛੀਂ ਛੀਂ ਕਰਦਿਆਂ ਕਿਹਾ, ਇਹ ਤਾਂ ਪਾਪ ਹੈ ਘੋਰ ਪਾਪ। ਇਸ ਸਰੀਰ ਨੂੰ ਦੱਬ ਦਿਉ। ਲੜਕੇ ਉਹਨਾਂ ਦੀ ਗੱਲ ਦੇ ਪ੍ਰਭਾਵ ਥੱਲੇ ਆ ਗਏ ਅਤੇ ਉਹਨਾਂ ਨੇ ਪਿਤਾ ਦੀ ਲਾਸ਼ ਨੂੰ ਦਬਾ ਦਿਤਾ। ਪਰੰਤੂ ਲੜਕੀ ਨੇ ਕਿਹਾ, 'ਮੈਂ ਤਾਂ ਪਕਾਉਂਦਿਆਂ ਪਕਾਉਂਦਿਆਂ ਹੀ ਥੋੜਾ ਕੁ ਖਾ ਲਿਆ ਸੀ।' ਇਹ ਸੁਣ ਕੇ ਨਾਰਦ ਨੇ ਉਸ ਨੂੰ ਭਰਾਵਾਂ ਤੋਂ ਵੱਖ ਕਰ ਦਿੱਤਾ, ਪਰੰਤੂ ਉਸ ਵਿਚ ਥੋੜਾ ਜਿਹਾ ਖਾਣ ਨਾਲ ਹੀ ਇੰਨੀ ਸ਼ਕਤੀ ਆ ਗਈ ਸੀ ਕਿ ਉਹ ਭਵਿੱਖ ਦਾ ਪਤਾ ਲਗਾ ਸਕਦੀ ਸੀ।

ਸਮਾਂ ਪਾ ਕੇ ਦੇਸ ਵਿਚ ਭਾਰੀ ਕਾਲ ਆ ਪਿਆ। ਸਾਰੇ ਪਾਸੇ ਭੁੱਖ-ਪਿਆਸ ਨਾਲ ਲੋਕ ਅਤੇ ਜੀਵ ਜੰਤੂ ਮਰਨ ਲੱਗੇ ਪਰੰਤੂ ਸੁਮਿਤਰਾ ਕੋਲ ਅੰਨ ਧਨ ਸਾਂਭਿਆ ਪਿਆ ਸੀ। ਚੰਦ ਅਤੇ ਸੂਰਜ ਉਹਦੇ ਕੋਲ ਜਾ ਕੇ ਕੁਝ ਅੰਨ ਦਾਣਾ ਦੇਣ ਦੀ ਮਿੰਨਤ ਕਰਨ ਲੱਗੇ। ਰਾਹੂ ਕੇਤੂ ਦੀ ਜ਼ਾਮਨੀ ਤੇ ਉਸ ਨੇ ਵਿਆਜ ਲਾ ਕੇ ਅੰਨ ਦਾਣਾ ਦੇਣਾ ਮੰਨ ਲਿਆ। ਪਰੰਤੂ ਜਦੋਂ ਕਾਲ ਟੱਲ ਗਿਆ ਤਾਂ ਸੁਮਿਤਰਾ ਨੇ ਆਪਣਾ ਅੰਨ ਅਤੇ ਵਿਆਜ ਲੈਣਾ ਚਾਹਿਆ ਜਿਸਨੂੰ ਚੰਦ ਸੂਰਜ ਟਾਲਦੇ ਰਹੇ ਅਤੇ ਹੁਣ ਤੱਕ ਉਹ ਉਧਾਰ ਉਵੇਂ ਦਾ ਉਵੇਂ ਪਿਆ ਹੈ। ਕਿਹਾ ਜਾਂਦਾ ਹੈ ਕਿ ਜਦੋਂ ਸੁਮਿਤਰਾ ਖਲੜੂ (ਚਮੜੇ ਦੀ ਬੋਰੀ) ਲੈ ਕੇ ਰਾਹੂ ਕੇਤੂ ਦੇ ਨਾਲ ਆਪਣਾ ਕਰਜ਼ਾ ਲੈਣ ਜਾਂਦੀ ਹੈ ਤਾਂ ਉਸਦੇ ਪ੍ਰਛਾਵੇਂ ਨਾਲ ਉਹਨਾਂ ਦੀ ਰੋਸ਼ਨੀ ਮੱਧਮ ਪੈ ਜਾਂਦੀ ਹੈ। ਜਦੋਂ ਲੋਕ ਅੰਨ ਦਾਨ ਕਰਦੇ ਹਨ ਤਾਂ ਉਸ ਦਾ ਖਲੜੂ ਭਰ ਜਾਂਦਾ ਹੈ ਅਤੇ ਗ੍ਰਹਿਣ ਘਟਣ ਲੱਗ ਜਾਂਦਾ ਹੈ।

16 ਸੂਰਜ ਉਮਰ ਅਤੇ ਸ਼ਕਤੀ ਦੇਣ ਵਾਲਾ ਦੇਵਤਾ ਹੈ। ਤੜਕਸਾਰ ਇਸ਼ਨਾਨ ਕਰਕੇ ਸੂਰਜ ਨੂੰ ਪਾਣੀ ਦੇਣਾ ਬੜਾ ਉਤਮ ਸਮਝਿਆ ਜਾਂਦਾ ਹੈ। ਯੱਗ, ਹਵਨ, ਜਪ-ਪਾਠ ਤੋਂ ਮਗਰੋਂ ਸੂਰਜ ਦੀ ਪੂਜਾ ਲਈ ਅਰਘ ਦਿੱਤਾ ਜਾਂਦਾ ਹੈ। ਇਥੇ ਸੂਰਜ ਮੰਦਰ ਵੀ ਮਿਲਦੇ ਹਨ। ਉਥੇ ਲੋਕਾਂ ਦੁਆਰਾ ਸੂਰਜ ਪੂਜਾ ਦੀ ਪਰੰਪਰਾ ਮਿਲਦੀ ਹੈ। ਮਸਿਆ ਦਾ ਦਿਨ ਬੜਾ ਚੰਦਰਾ ਸਮਝਿਆ ਜਾਂਦਾ ਹੈ। ਇਸ ਦਿਨ ਕਿਸਾਨ ਪੂਰੀ ਛੁੱਟੀ ਕਰਦੇ ਹਨ। ਕਿਸੇ ਵੀ ਕਿਸਮ ਦੀ ਬਿਜਾਈ, ਵਾਢੀ ਦਾ ਕੰਮ ਨਹੀਂ ਕੀਤਾ ਜਾਂਦਾ। ਚੰਦ, ਸੂਰਜ ਪੂਜਾ ਸੰਬੰਧੀ ਕਈ ਕਹਾਣੀਆਂ ਸੁਣਾਈਆਂ ਜਾਂਦੀਆਂ ਹਨ ਜੋ ਪੌਰਾਣਿਕ ਮਿਥਕ ਦਾ ਘੁਲਿਆ ਮਿਲਿਆ ਰੂਪ ਹਨ।

## ਪੰਛੀ ਅਤੇ ਰੁੱਖ

ਪਹਿਲੇ ਸਮਿਆਂ ਵਿਚ ਰੁਖ ਦੇਵਤਿਆਂ ਦਾ ਰੂਪ ਹੁੰਦੇ ਸਨ। ਇਕ ਗੱਲ ਸੁਣਾਈ ਜਾਂਦੀ ਹੈ ਕਿ ਰਾਜਾ ਦਕਸ਼ ਪਰਜਾ ਪਾਲਕ ਅਤੇ ਸੂਰਬੀਰ ਰਾਜਾ ਸੀ। ਇਕ ਵਾਰ ਉਹਨਾਂ ਨੇ ਦੇਵਤਿਆਂ ਦੀ ਸਭਾ ਬੁਲਾਈ। ਉਸ ਸਮੇਂ ਬਕਰਾਸੁਰ ਨਾਮੀ ਇਕ ਰਾਖਸ਼ ਹੁੰਦਾ ਸੀ। ਉਸ ਨੇ ਦੇਵਤਿਆਂ ਨੂੰ ਦੁਖੀ ਕਰਨ ਲਈ ਸਭਾ ਤੇ ਹੱਲਾ ਬੋਲ ਦਿੱਤਾ। ਦੇਵਤਿਆਂ ਨੇ ਜਦੋਂ ਰਾਖਸ਼ ਦਾ ਭਿਅੰਕਰ ਰੂਪ ਦੇਖਿਆ ਤਾਂ ਬਚਣ ਲਈ ਰੁੱਖਾਂ ਤੇ ਪੰਛੀਆਂ ਦਾ ਰੂਪ ਧਾਰ ਲਿਆ। ਚੰਦ ਦੇਵਤਾ ਮੋਰ ਬਣ ਗਏ, ਸ਼ਿਵ ਜੀ ਨੇ ਬੋਹੜ ਦੇ ਰੁੱਖ ਅਤੇ ਵਿਸ਼ਨੂੰ ਨੇ ਪਿੱਪਲ ਦੇ ਰੁੱਖ ਦਾ ਰੂਪ ਧਾਰ ਲਿਆ। ਉਦੋਂ ਤੋਂ ਹੀ ਵਿਸ਼ਨੂੰ ਪੂਜਾ ਪਿੱਪਲ ਰੂਪ ਵਿਚ ਕੀਤੀ ਜਾਂਦੀ ਹੈ। ਬਿਜਲੀ ਕੜਕਣ ਤੇ ਮੋਰ-ਮੋਰ ਕਿਹਾ ਜਾਂਦਾ ਹੈ, ਕਿਉਂਕਿ ਇੰਦਰ ਦੇਵਤਾ ਵਰਖਾ ਅਤੇ ਬਿਜਲੀ ਦਾ ਦੇਵਤਾ ਹੈ। ਇਸੇ ਤਰ੍ਹਾਂ ਬਨਸਪਤੀ ਸੰਸਾਰ ਅਤੇ ਪਸ਼ੂ-ਪੰਛੀਆਂ ਸੰਬੰਧੀ ਕਈ ਮਿਥਕ ਪ੍ਰਚਲਤ ਹਨ।

## ਪਰਬਤ

ਸੰਸਾਰ ਦੇ ਆਰੰਭ ਵਿਚ ਪਹਾੜ ਉੱਡਦੇ ਸਨ। ਉਹਨਾਂ ਦੇ ਪੰਛੀਆਂ ਵਾਂਗੂੰ ਖੰਭ ਲੱਗੇ ਹੁੰਦੇ ਸਨ। ਇੰਦਰ ਦੇਵਤਾ ਨੇ ਉਹਨਾਂ ਦੇ ਖੰਭ ਕੱਟ ਕੇ ਉਹਨਾਂ ਨੂੰ ਸਥਿਰ ਬਣਾ ਦਿੱਤਾ। ਕੁਲਾਂਤ-ਪੀਠ ਮਹਾਤਮ ਵਿਚ ਇੰਦਰਕੀਲ ਪਰਬਤ ਅਤੇ ਚੰਦਰਾਸਣ ਦਾ ਵਰਣਨ ਮਿਲਦਾ ਹੈ। ਪਹਿਲੇ ਸਮੇਂ ਵਿਚ ਇਹ ਪਰਬਤ ਵੀ ਚਲਦਾ ਸੀ, ਜਿਸਨੂੰ ਇੰਦਰ ਦੁਆਰਾ ਕੀਲੇ ਜਾਣ ਕਰਕੇ ਇਸ ਦਾ ਨਾਉਂ 'ਇੰਦਰਕੀਲ' ਪੈ ਗਿਆ। ਇਸਦਾ ਅਸਲੀ ਨਾਂ ਸ਼ੈਲਗਿਰੀ ਸੀ ਜੋ ਹੁਣ ਵਿਗੜ ਕੇ "ਸ਼ੀਂਘਰੀ" ਬਣ ਗਿਆ ਹੈ। ਇਹ ਪਹਾੜ ਕੁੱਲੂ ਅਤੇ ਸਪੀਤੀ ਦੇ ਵਿਚਕਾਰ ਹੈ। ਇਸ ਦੀ ਸਭ ਤੋਂ ਉੱਚੀ ਚੋਟੀ ਨੂੰ ਲੋਕ ਹਾਲੇ ਵੀ "ਇੰਦਰਕੀਲਾ" ਕਹਿੰਦੇ ਹਨ। ਲਾਗੇ ਹੀ ਇਕ ਹੋਰ ਪਹਾੜੀ ਚੋਟੀ ਹੈ, ਜਿਸ ਨੂੰ "ਦਿਉ ਟਿੱਬਾ" ਕਿਹਾ ਜਾਂਦਾ ਹੈ। ਰਵਾਲਸਰ ਪਹਾੜ ਅਜੇ ਵੀ ਚੱਲਦੇ ਮਲੂਮ ਹੁੰਦੇ ਹਨ। ਪਹਾੜਾਂ ਦੇ ਉੱਡਣ ਸੰਬੰਧੀ ਅਨੇਕਾਂ ਕਹਾਣੀਆਂ ਇਸ ਪ੍ਰਦੇਸ਼ ਦੇ ਵੱਖ ਵੱਖ ਭਾਗਾਂ ਵਿਚ ਪ੍ਰਚਲਤ ਹਨ। ਕੁਝ ਪਹਾੜ ਇਥੋਂ ਦੇ ਲੋਕ-ਮਨ ਵਿਚ ਦੇਵਤਿਆਂ ਵਰਗੀ ਮਾਣ-ਮਰਿਆਦਾ ਸਾਂਭੀ ਬੈਠੇ ਹਨ।

ਇਕ ਹੋਰ ਦੰਤ ਕਥਾ ਅਨੁਸਾਰ ਇਥੇ ਕਦੀ ਸਾਰੇ ਪਾਸੇ ਪਾਣੀ ਹੀ ਪਾਣੀ ਹੁੰਦਾ ਸੀ। ਮਹਾਸ਼ਕਤੀ ਦਾ ਵਰਦਾਨ ਪਾ ਕੇ "ਮਹੇਸ਼" ਜੀ ਸਮੁੰਦਰ ਤਲ ਤੋਂ ਕੋਹਾਂ ਦੂਰ ਲੱਗੀ ਗੁਰੂ ਦੀ ਧੂਣੀ ਤੋਂ ਰਾਖ਼ ਲੈ ਆਇਆ। ਉਹਨਾਂ ਨੇ ਸਮੁੰਦਰ ਵਿਚੋਂ ਨਿਕਲ ਕੇ ਇਹ ਰਾਖ਼ ਚਾਰੇ ਪਾਸੇ ਖਿਲਾਰ ਦਿੱਤੀ। ਜਿਥੇ ਉਹ ਰਾਖ਼ ਜ਼ਿਆਦਾ ਮਾਤਰਾ ਵਿਚ ਡਿੱਗ ਪਈ ਉਹ ਧਰਤੀ ਬਣ ਗਈ ਅਤੇ ਜਿੱਥੇ ਜਿੱਥੇ ਉਸਦੇ ਕਣ ਡਿੱਗੇ ਉਹ ਪਹਾੜ ਬਣ ਗਏ।

ਗੱਦੀ ਜਾਤੀ ਦਾ ਵਿਚਾਰ ਹੈ ਕਿ ਪੰਜੇ ਪਾਂਡਵ ਸਵਰਗ ਨੂੰ ਜਾਂਦੇ ਸਮੇਂ ਇਸੇ ਪ੍ਰਦੇਸ ਵਿਚੋਂ ਹੋ ਕੇ ਗਏ ਸਨ। ਜਦੋਂ ਉਹ ਇਥੋਂ ਲੰਘ ਰਹੇ ਸਨ ਤਾਂ ਸਰਦੀ ਦਾ ਮੌਸਮ ਸੀ। ਉਹਨਾਂ ਨੇ ਆਪਣੀ ਯਾਤਰਾ ਵਿਸਾਖ ਤੱਕ ਆਰੰਭ ਕਰਨੀ ਸੀ ਪਰੰਤੂ ਕੈਂਥ, ਆਰਨ, ਧੁਲਨੈ, ਬੁਕਲੋਂ[1] ਆਦਿ ਰੁੱਖ ਮਾਘ ਵਿਚ ਹੀ ਕਰੂੰਬਲਾਂ ਕੱਢ ਆਏ। ਆਰਾਮ ਕਰ ਰਹੇ ਪਾਂਡਵਾਂ ਨੂੰ ਲੱਗਾ ਕਿ ਗਰਮੀ ਦਾ ਮੌਸਮ ਆ ਗਿਆ ਹੈ। ਨਤੀਜਾ ਇਹ ਹੋਇਆ ਕਿ ਉਹ ਆਪਣੀ ਯਾਤਰਾ ਤੇ ਚੱਲ ਪਏ। ਰਸਤੇ ਵਿਚ ਬਰਫ਼ ਪੈਣ ਲੱਗ ਪਈ, ਪਾਂਡਵ ਸਰਦੀ ਨਾਲ ਠੁਰ ਠੁਰ ਕਰਦੇ ਆਪਣੇ ਜੀਵਨ ਦੀ ਰੱਖਿਆ ਕਰਨ ਲਈ ਇੱਧਰ ਉੱਧਰ ਭਟਕਣ ਲੱਗੇ ਅਤੇ ਘਿਸਰਦੇ ਹੋਏ ਹੇਠਾਂ ਉਤਰੇ। ਉਹਨਾਂ ਦੀ ਇਸ ਦੌੜ-ਭੱਜ ਨਾਲ ਪਹਾੜਾਂ ਦਾ ਆਕਾਰ ਕਿੰਗਰਿਆਂ, ਢਲਾਨਾਂ, ਸਪਾਟ, ਸਪ ਵਾਂਗੂੰ ਵੱਲ ਖਾਂਦਾ, ਧਾਰਾਂ ਅਤੇ ਘਾਟੀਆਂ ਵਰਗਾ ਬਣ ਗਿਆ। ਧੌਲਾਧਾਰ ਵਿਚ "ਭੀਮ ਦੀ ਘਸੂਤੜੀ" ਅਤੇ "ਭੀਮ ਗੋਡਾ" ਆਦਿ ਪਹਾੜੀਆਂ ਉਦੋਂ ਤੋਂ ਹੀ ਬਣੀਆਂ ਮੰਨੀਆਂ ਜਾਂਦੀਆਂ ਹਨ। ਇਸੇ ਤਰ੍ਹਾਂ ਹੋਰ ਚੋਟੀਆਂ ਨਾਲ ਜੁੜੀਆਂ ਹੋਈਆਂ ਕਥਾਵਾਂ ਵੀ ਸੁਣਨ ਵਿਚ ਆਉਂਦੀਆਂ ਹਨ।

## ਭੁਚਾਲ

ਧਰਤੀ ਤੇ ਭੂਚਾਲ ਆਉਣ ਬਾਰੇ ਇਕ ਦੰਤ ਕਥਾ ਪ੍ਰਚਲਤ ਮਿਲਦੀ ਹੈ। ਉਹ ਇਹ ਕਿ ਧਰਤੀ ਦੇ ਹੇਠਾਂ ਕੌਲ ਫੁੱਲ (ਕਮਲ) ਹੈ। ਉਹਦੇ 'ਤੇ ਪੱਥਰ ਦੀ ਇਕ ਸਿਲ ਪਈ ਹੈ। ਇਸ ਸਿਲ ਉੱਤੇ ਧੌਲਾ ਬਲਦ ਚਾਰ ਟੰਗਾਂ ਦੇ ਸਹਾਰੇ ਖੜਾ ਹੈ। ਉਹਦੇ ਉਪਰ ਕੁੰਗੂ ਦੀ ਕਟੋਰੀ ਹੈ। ਧੌਲ ਬਲਦ ਨੇ ਹੀ ਇਕ ਸਿੰਗ ਤੇ ਧਰਤੀ ਦਾ ਭਾਰ ਚੁੱਕਿਆ ਹੋਇਆ ਹੈ। ਜਦੋਂ ਉਹ ਥੱਕ ਜਾਂਦਾ ਹੈ ਤਾਂ ਉਹ ਇਕ ਸਿੰਗ ਸਰਕਾ ਕੇ ਭਾਰ ਦੂਜੇ ਸਿੰਗ ਤੇ ਕਰ ਲੈਂਦਾ ਹੈ। ਉਦੋਂ ਹੀ ਭੂਚਾਲ ਆਉਂਦਾ ਹੈ। ਜ਼ਿਆਦਾ ਭੂਚਾਲ ਆਉਣ ਦਾ ਕਾਰਨ ਧਰਤੀ ਤੇ ਵਧ ਰਿਹਾ ਪਾਪ ਅਤੇ ਦੁਰਾਚਾਰ ਮੰਨਿਆ ਜਾਂਦਾ ਹੈ।

## ਬਿਜਲੀ

ਰਿਗਵੇਦ ਵਿਚ ਇਕ ਰਿਚਾ ਹੈ ਜਿਸ ਦਾ ਅਰਥ ਹੈ—"ਹੇ ਰੁਦ੍ਰ ! ਅਸਮਾਨ ਤੇ ਛੱਡੀ ਹੋਈ ਤੇਰੀ ਬਿਜਲੀ ਜੋ ਧਰਤੀ ਉੱਤੇ ਪ੍ਰਗਟ ਹੋ ਗਈ ਹੈ, ਸਾਡਾ ਪਿੱਛਾ ਕਰਨਾ ਛੱਡ ਦੇਵੇ।" ਇਸ ਅਨੁਸਾਰ ਰੁਦਰ ਦੁਆਰਾ ਬਿਜਲੀ ਛੱਡਣ ਦਾ ਸੰਕੇਤ ਮਿਲਦਾ ਹੈ। ਜਿਸ ਤੋਂ ਰਿਸ਼ੀ ਵਸ਼ਿਸ਼ਟ ਅਤੇ ਉਹਦੇ ਸਾਥੀਆਂ ਨੂੰ ਡਰ ਪੈ ਗਿਆ। ਉਹਨਾਂ ਦੀ

---

1. ਫਲ-ਬੂਟਿਆਂ ਦੇ ਸਥਾਨਕ ਨਾਂ.

ਬੇਨਤੀ ਮੰਨ ਕੇ ਰੁਦਰ ਨੇ ਧਰਤੀ ਤੇ ਛੱਡੀ ਬਿਜਲੀ ਨੂੰ ਫਿਰ ਧਾਰਨ ਕਰ ਲਿਆ। ਜਿਸ ਥਾਂ ਤੇ ਇਹ ਘਟਨਾ ਘਟੀ ਜਾਂ ਜਿੱਥੇ ਰੁਦਰ ਰੂਪ ਪ੍ਰਗਟ ਹੋਇਆ, ਉਸ ਥਾਂ ਬਿਆਸ ਅਤੇ ਪਾਰਬਤੀ ਦੇ ਸੰਗਮ ਉੱਤੇ ਇਸਥਿਤ ਉੱਚਾ ਪਹਾੜ ਹੈ। ਜਿਥੇ ਕਿ ਮਹਾਦੇਵ ਦਾ ਮੰਦਰ ਹੈ। ਉਸ ਨੂੰ ਬਿਜਲੀ ਮਹਾਂਦੇਵ ਜਾਂ ਬਿਜਲੇਸ਼ਵਰ ਮਹਾਂਦੇਵ ਕਿਹਾ ਜਾਂਦਾ ਹੈ। ਮੂੰਹੋਂ ਮੂੰਹ ਚਲੀ ਆ ਰਹੀ ਇਹ ਆਮ ਗੱਲ ਨਹੀਂ ਹੈ, ਸਗੋਂ ਹਕੀਕਤ ਹੈ ਕਿ ਲੱਗਭਗ ਬਾਰ੍ਹਾਂ ਸਾਲਾਂ ਬਾਅਦ ਇਸ ਮੰਦਰ ਤੇ ਬਿਜਲੀ ਡਿਗਦੀ ਹੈ। ਮਹਾਂਦੇਵ ਦਾ ਪਿੰਡਾ ਚੂਰ ਚੂਰ ਹੋ ਜਾਂਦਾ ਹੈ। ਇਸ ਤੋਂ ਬਾਅਦ ਪੁਜਾਰੀ ਲੋਕ ਪਿੰਡ ਦੇ ਹਰ ਘਰੋਂ ਸ਼ੁਧ ਮੱਖਣ ਲੈ ਕੇ ਮਹਾਂਦੇਵ ਦੀ ਮੂਰਤੀ ਦਾ ਇਕ ਇਕ ਕੰਕਰ ਮੱਖਣ ਨਾਲ ਜੋੜਦੇ ਹਨ ਅਤੇ ਲਿੰਗ ਰੂਪ ਵਿਚ ਖੜਾ ਕਰ ਦਿੰਦੇ ਹਨ। ਸਮਾਂ ਪਾ ਕੇ ਮੱਖਣ ਅਤੇ ਕੰਕਰ ਜੁੜ ਜਾਂਦੇ ਹਨ ਅਤੇ ਮਹਾਂਦੇਵ ਦਾ ਸਰੀਰ ਪਹਿਲਾਂ ਵਾਂਗੂ ਹੋ ਜਾਂਦਾ ਹੈ।

ਅਸਮਾਨ ਵਿਚ ਚਮਕਣ ਵਾਲੀ ਬਿਜਲੀ ਬਾਰੇ ਇਸੇ ਕਿਸਮ ਦੀਆਂ ਅਨੇਕਾਂ ਲੋਕ ਕਹਾਣੀਆਂ ਪ੍ਰਚਲਤ ਹਨ। ਇਹਨਾਂ ਦਾ ਸਰੂਪ ਪੌਰਾਣਿਕ ਅਤੇ ਮਿਥਕੀ ਦੋਨਾਂ ਦਾ ਘੁਲਿਆ ਮਿਲਿਆ ਰੂਪ ਹੈ। ਬਿਜਲੀ ਨੂੰ ਕ੍ਰਿਸ਼ਨ ਦੀ ਭੈਣ ਦੱਸਿਆ ਜਾਂਦਾ ਹੈ। ਕੰਸ ਨੂੰ ਜਦੋਂ ਇਹ ਸੰਕੇਤ ਮਿਲਿਆ ਕਿ ਉਸਦੀ ਭੈਣ ਦੇਵਕੀ ਤੋਂ ਪੈਦਾ ਹੋਈ ਸੰਤਾਨ ਹੀ ਉਸਦਾ ਨਾਸ਼ ਕਰੇਗੀ, ਤਾਂ ਉਹਨੇ ਦੇਵਕੀ ਨੂੰ ਪਤੀ ਸਮੇਤ ਜੇਲ੍ਹ ਵਿਚ ਬੰਦ ਕਰ ਦਿੱਤਾ। ਦੇਵਕੀ ਦੇ ਜੋ ਵੀ ਸੰਤਾਨ ਹੁੰਦੀ ਕੰਸ ਉਸ ਨੂੰ ਮਰਵਾ ਦਿੰਦਾ। ਪਰੰਤੂ ਜਦੋਂ ਕ੍ਰਿਸਨ ਗਰਭ ਵਿਚ ਸੀ ਤਾਂ ਇਕ ਦਿਨ ਚਸ਼ਮੇ ਕੋਲ ਦੇਵਕੀ ਦੀ ਭੇਟਾ ਯਸ਼ੋਧਾ ਨਾਲ ਹੋ ਗਈ। ਦੇਵਕੀ ਉਸ ਨੂੰ ਆਪਣੀ ਵੇਦਨਾ ਸੁਣਾਉਂਦੀ ਹੈ, ਜਿਸ ਨਾਲ ਯਸ਼ੋਧਾ ਦਾ ਮਨ ਪਸੀਜ ਜਾਂਦਾ ਹੈ ਅਤੇ ਉਹ ਇਕ ਦੂਜੇ ਨਾਲ ਕੌਲ ਕਰਦੀਆਂ ਹਨ ਕਿ ਜਦੋਂ ਸਾਡੇ ਜੋ ਵੀ ਸੰਤਾਨ ਹੋਈ ਅਸੀਂ ਆਪਸ ਵਿਚ ਬਦਲ ਲਵਾਂਗੇ। ਦੋਨਾਂ ਨੇ ਇੱਦਾਂ ਹੀ ਕੀਤਾ। ਜਦ ਕ੍ਰਿਸ਼ਨ ਦਾ ਜਨਮ ਹੋਇਆ ਤਾਂ ਵਾਸਦੇਵ ਉਹਨੂੰ ਜਮਨਾ ਪਾਰ ਗੋਕਲ ਵਿਚ ਯਸ਼ੋਧਾ ਕੋਲ ਛੱਡ ਆਏ ਅਤੇ ਉਥੋਂ ਯਸ਼ੋਧਾ ਦੀ ਪੁੱਤਰੀ ਲਿਆ ਕੇ ਦੇਵਕੀ ਨਾਲ ਸੁਵਾ ਦਿੱਤੀ। ਸਵੇਰ ਸਾਰ ਕੰਸ ਨੂੰ ਸੂਚਨਾ ਮਿਲੀ। ਉਸਨੇ ਲੜਕੀ ਨੂੰ ਧੋਬੀ ਨੂੰ ਦੇ ਦਿੱਤਾ ਅਤੇ ਉਹਨੂੰ ਪੱਥਰ ਨਾਲ ਪਟਕਾ ਮਾਰਨ ਦਾ ਹੁਕਮ ਕਰ ਦਿੱਤਾ। ਪਰੰਤੂ ਜਿਉਂ ਹੀ ਉਹਨੂੰ ਪੱਥਰ ਤੇ ਪਟਕਾਇਆ ਗਿਆ ਉਹ ਪੱਥਰ ਨਾਲ ਟਕਰਾ ਕੇ ਅਸਮਾਨ ਵਿਚ ਬਿਜਲੀ ਬਣ ਕੇ ਚਮਕਣ ਲੱਗ ਪਈ। ਲੋਕਧਾਰਨਾ ਅਨੁਸਾਰ ਉਦੋਂ ਤੋਂ ਹੀ ਬਿਜਲੀ ਕੰਸ ਦੇ ਬੰਸ ਕੋਲੋਂ ਬਦਲਾ ਲੈਣ ਦੀ ਤਾਕ ਵਿਚ ਰਹਿੰਦੀ ਹੈ। ਬਰਸਾਤ ਦੇ ਦਿਨਾਂ ਵਿਚ ਅਕਸਰ ਬਿਜਲੀ ਪੈਂਦੀ ਹੈ। ਇਹਨਾਂ ਦਿਨਾਂ ਵਿਚ ਮਾਮੇ ਭਾਣਜੇ ਨੂੰ ਇਕੱਠਿਆਂ ਬੈਠਣ, ਸੌਣ ਅਤੇ ਰਹਿਣ ਨਹੀਂ ਦਿੰਦੇ ਕਿਉਂਕਿ ਬਿਜਲੀ ਡਿਗਣ ਦਾ ਡਰ ਬਣਿਆ ਰਹਿੰਦਾ ਹੈ। ਕਾਂਸੀ ਦੇ ਭਾਂਡੇ ਵੀ ਲੁਕਾ ਦਿੱਤੇ ਜਾਂਦੇ ਹਨ।

**ਵਰਖਾ**

ਵਰਖਾ ਅਤੇ ਸੋਕਾ ਇੰਦਰ ਦੇਵਤਾ ਦੀ ਇੱਛਾ 'ਤੇ ਹੈ। ਇਸ ਪਹਾੜੀ ਪ੍ਰਦੇਸ਼ ਵਿਚ ਇੰਦਰਨਾਗ ਵਰਖਾ ਦਾ ਦੇਵਤਾ ਹੈ। ਇਸ ਘਾਟੀ ਦੀਆਂ ਚੋਟੀਆਂ ਤੇ ਇਸਦੇ ਮੰਦਰ ਮਿਲਦੇ ਹਨ। ਸੋਕੇ ਦੀ ਹਾਲਤ ਵਿਚ "ਲੋਕ" ਇਹਨਾਂ ਸਥਾਨਾਂ ਤੇ ਜਾ ਕੇ ਮੀਂਹ ਮੰਗਦੇ ਹਨ। ਵਿਆਹ ਵਰਗੇ ਸ਼ੁਭ ਕਾਰਜਾਂ ਦੀ ਸਫ਼ਲਤਾ ਅਤੇ ਨਿਰਵਿਘਨਤਾ ਲਈ ਇਸ ਨੂੰ ਵਿਸ਼ੇਸ਼ ਰੂਪ ਵਿਚ ਸੱਦਾ ਦਿੱਤਾ ਜਾਂਦਾ ਹੈ। ਇਹ ਕਈ ਵਾਰ ਗੁਸੇ ਹੋ ਜਾਂਦਾ ਹੈ ਅਤੇ ਆਪਣਾ ਥਾਂ ਛੱਡ ਕੇ ਕਿਤੇ ਹੋਰ ਜਾ ਵਸਦਾ ਹੈ। ਅਜਿਹੀ ਹਾਲਤ ਵਿਚ ਇਸਦੇ ਭਗਤਾਂ ਨੂੰ ਸੁਪਨੇ ਵਿਚ ਸੂਝ ਮਿਲਦੀ ਹੈ। ਇਹ ਲੋਕ ਪਾਲਕੀ ਲੈ ਕੇ ਖ਼ੁਦ ਉਸ ਨੂੰ ਲੈਣ ਜਾਂਦੇ ਹਨ। ਉਹ ਪਾਲਕੀ ਵਿਚ ਬੈਠ ਕੇ ਆਪਣੇ ਪਹਿਲੇ ਸਥਾਨ ਵੱਲ ਤੁਰ ਪੈਂਦਾ ਹੈ। ਪਰੰਤੂ ਜੇਕਰ ਲੋਕਾਂ ਦੀਆਂ ਔਰਤਾਂ ਇਹ ,ਤਾਅਨਾ ਮਾਰ ਬਹਿਣ—'ਕਿ ਸਾਡੇ ਘਰ ਵਾਲੇ ਉਸਦੀ ਵਗਾਰ ਕਰਨ ਗਏ ਹਨ' ਤਾਂ ਉਹ ਫਿਰ ਅੱਧੇ ਰਸਤਿਉਂ ਹੀ ਰੁਸ ਕੇ ਵਾਪਸ ਮੁੜ ਜਾਂਦਾ ਹੈ। ਇਸਦਾ ਸੰਬੰਧ ਰਾਜਾ ਇੰਦਰ ਨਾਲ ਹੈ, ਜਿਸ ਦੀ ਕਹਾਣੀ ਇਸ ਤਰ੍ਹਾਂ ਹੈ :

ਇੰਦਰ ਬੜਾ ਸ਼ਕਤੀਸ਼ਾਲੀ ਰਾਜਾ ਸੀ। ਉਸਨੂੰ ਆਪਣੀ ਪ੍ਰਭੂਸੱਤਾ ਤੇ ਮਾਣ ਹੋ ਗਿਆ। ਉਹ ਰਿਸ਼ੀਆਂ ਦਾ ਵੀ ਨਿਰਾਦਰ ਕਰਨ ਲੱਗਾ। ਇਕ ਦਿਨ ਇਉਂ ਹੋਇਆ ਕਿ ਉਹਨੇ ਰਿਸ਼ੀਆਂ ਨੂੰ ਬੁਲਾ ਕੇ, ਖ਼ੁਦ ਡੋਲੀ ਵਿਚ ਬੈਠ ਕੇ ਯਾਤਰਾ ਕਰਨ ਦੀ ਇੱਛਾ-ਪ੍ਰਗਟ ਕੀਤੀ। ਰਿਸ਼ੀਆਂ ਨੇ ਡੋਲੇ ਨੂੰ ਮੋਢਾ ਦਿੱਤਾ ਅਤੇ ਹੌਲੀ ਹੌਲੀ ਤੁਰਨ ਲੱਗੇ। ਦੰਭੀ ਇੰਦਰ ਨੇ ਉਹਨਾਂ ਨੂੰ ਜਲਦੀ ਚਲਣ ਲਈ ਪੁੱਠੇ ਸਿੱਧੇ ਸ਼ਬਦ ਬੋਲੇ। ਬੋਝ ਨਾਲ ਲੱਦੇ, ਥੱਕੇ ਹਾਰੇ ਰਿਸ਼ੀਆਂ ਨੂੰ ਕਰੋਧ ਚੜ੍ਹ ਗਿਆ। ਅਤੇ ਉਹਨਾਂ ਨੇ "ਤਥਾਸਤੂ" ਦਾ ਸਰਾਪ ਦਿੱਤਾ। ਉਦੋਂ ਤੋਂ ਇੰਦਰ ਸੱਪ ਬਣ ਗਿਆ ਅਤੇ ਉਸਦੀ "ਇੰਦਰਨਾਗ" ਵਜੋਂ ਪੂਜਾ ਹੋਣ ਲੱਗੀ। ਇਸੇ ਤਰ੍ਹਾਂ ਬਾਸ਼ਕਨਾਗ ਦੀ ਕਹਾਣੀ ਮਿਲਦੀ ਹੈ। ਕੁਲੂ, ਲਾਹੌਲ, ਕਾਂਗੜਾ ਆਦਿ ਇਲਾਕਿਆਂ ਵਿਚ ਨਾਗਾਂ ਦੀ ਵਿਸ਼ੇਸ਼ ਪੂਜਾ ਕੀਤੀ ਜਾਂਦੀ ਹੈ।

ਇਸ ਸੰਬਧ ਵਿਚ ਇਕ ਕਹਾਣੀ ਇੱਦਾਂ ਵੀ ਮਿਲਦੀ ਹੈ—ਭਰਮੌਰ, ਚੰਬਾ ਖੇਤਰ ਵਿਚ ਬਾਰ੍ਹਾਂ ਵਰ੍ਹੇ ਮੀਂਹ ਨਾ ਪਿਆ। ਸਾਰੇ ਪਾਸੇ ਸੋਕਾ ਪੈ ਗਿਆ। ਉਥੋਂ ਦਾ ਰਾਣਾ ਆਪਣਾ ਪਰਿਵਾਰ ਲੈ ਕੇ ਮੈਦਾਨੀ ਇਲਾਕੇ ਵੱਲ ਆ ਗਿਆ। ਰਸਤੇ ਵਿਚ ਖ਼ੁਦ ਰੰਗਿਆ ਚੋਲਾ ਪਾਈ, ਹੱਥ ਵਿਚ ਉਨ ਵਟਣ ਵਾਲਾ "ਬਟਨੂੰ" ਲਈ ਇਕ ਆਦਮੀ ਮਿਲਿਆ, ਰਾਣੇ ਨੇ ਆਪਣੀ ਸਾਰੀ ਕਥਾ ਕਹਿ ਸੁਣਾਈ। ਉਸਨੇ ਰਾਣਾ ਨੂੰ ਆਪਣੇ ਪਿੰਡ ਪਰਤ ਜਾਣ ਦਾ ਸੁਝਾ ਦਿੱਤਾ ਅਤੇ ਕਿਹਾ ਕਿ ਮੈਂ "ਭਟੋਂਡ ਨਾਗ" (ਸ਼ਿਵਜੀ ਦਾ ਰੂਪ) ਹਾਂ, ਤੁਹਾਡੇ ਘਰ ਪਹੁੰਚਦਿਆਂ ਹੀ ਮੀਂਹ ਵਰਸ ਪਵੇਗਾ। ਤੁਹਾਨੂੰ ਮਨੌਤ ਵਜੋਂ ਪੰਜ ਭੇਡਾਂ ਦੇਣੀਆਂ ਪੈਣਗੀਆਂ, ਉਦੋਂ ਤੋਂ ਹੀ ਭਟੋਂਡਨਾਗ ਦੀ ਉਸ ਇਲਾਕੇ ਵਿਚ ਮਾਨਤਾ ਹੋਣ ਲੱਗੀ। ਵਰਖਾ ਦਾ ਹੋਣਾ ਜਾਂ ਨਾ ਹੋਣਾ ਇਸੇ ਦੇ

ਵੱਸ ਦੱਸਿਆ ਜਾਂਦਾ ਹੈ।

## ਸੁਰਭੀ ਗੌਮਾਰਗ

ਸੌਰ ਮੰਡਲ ਵਿਚ ਤਾਰਿਆਂ ਦੇ ਇਕੱਠਾਂ ਤੋਂ ਬਣੇ ਆਕਾਰਾਂ ਬਾਰੇ ਵੀ ਕਈ ਲੋਕ-ਕਹਾਣੀਆਂ ਕਹੀਆਂ ਸੁਣੀਆਂ ਜਾਂਦੀਆਂ ਹਨ। ਲੋਕਾਂ ਨੇ ਅਸਮਾਨ ਵਿਚ ਸਤ ਰਿਸ਼ੀਆਂ, ਸਰਵਣ ਦੀ ਬਹਿੰਗੀ, ਆਕਾਸ਼ ਗੰਗਾ, ਧਰੂ ਤਾਰਾ ਆਦਿ ਬਾਰੇ ਅਨੇਕਾਂ ਮਿਥਕ ਘੜੇ ਹਨ। ਆਕਾਸ਼ ਗੰਗਾ ਇਸ ਲੋਕ ਵਿਚ "ਸੁਰਬੀ ਗਾਂ ਦੀ ਗੌਹਰੀ" (ਪਗਡੰਡੀ) ਕਹੋਾਉਂਦੀ ਹੈ, ਜਿਸ ਦਾ ਅਰਥ ਹੈ ਕਿ ਇਸ ਰਸਤਿਉਂ ਕਾਮਧੇਨ ਧਰਤੀ ਤੋਂ ਅਸਮਾਨ ਵਲ ਗਈ ਸੀ। ਲੋਕਾਂ ਦਾ ਕਹਿਣਾ ਹੈ ਕਿ ਦੋ ਭੈਣਾਂ ਸਨ। ਇਕ ਰਿਸ਼ੀ ਜਮਦਗਨੀ ਨੂੰ ਵਿਆਹੀ ਹੋਈ ਸੀ ਅਤੇ ਦੂਜੀ ਰਾਜਾ ਸਹੰਸਰਬਾਹੂ ਦੀ ਰਾਣੀ ਸੀ। ਰਿਸ਼ੀ ਤਪੀ ਬੰਦਾ ਸੀ ਪਰ ਫੱਕਰ ਸੀ। ਰਾਜਾ ਸਹੰਸਰਬਾਹੂ ਠਾਠ ਬਾਠ ਤੇ ਐਸ਼ਵਰਜ ਵਾਲਾ ਸੀ। ਇਕ ਦਿਨ ਦੋਨਾਂ ਭੈਣਾਂ ਵਿਚ ਗੱਲਬਾਤ ਚੱਲ਼ ਪਈ ਗ਼ਰੀਬ ਅਤੇ ਅਮੀਰ ਦੀ, ਬਹਿਸ ਹੋ ਪਈ ਜਿਸ ਨਾਲ ਰਿਸ਼ੀ-ਪਤਨੀ ਬੜੀ ਦੁਖੀ ਹੋਈ, ਉਸਨੇ ਰਿਸ਼ੀ ਨੂੰ ਸਾਰੀ ਗੱਲ ਦੱਸੀ। ਰਿਸ਼ੀ ਨੇ ਰਾਜਾ ਸਹੰਸਰਬਾਹੂ ਨੂੰ ਖਾਣੇ ਤੇ ਬੁਲਾਇਆ। ਰਾਜਾ ਦਲ ਬਲ ਸਮੇਤ ਪਹੁੰਚ ਗਿਆ। ਰਿਸ਼ੀ ਦੇ ਆਸ਼ਰਮ ਵਿਚ ਵੱਖ ਵੱਖ ਪ੍ਰਕਾਰ ਦੇ ਪਕਵਾਨ ਪਰੋਸੇ ਗਏ। ਸਾਰਿਆਂ ਨੇ ਢਿੱਡ ਭਰ ਕੇ ਖਾਧਾ ਪਰਤੂ ਫਿਰ ਵੀ ਬੇਸ਼ੁਮਾਰ ਭੋਜਨ ਬੱਚ ਗਿਆ। ਰਾਜਾ ਬੜਾ ਹੈਰਾਨ ਹੋਇਆ। ਅੰਤ ਉਹਨੂੰ ਇਸ ਗੱਲ ਦਾ ਭੇਤ ਮਿਲ ਗਿਆ ਕਿ ਇਹ ਸਭ ਚਮਤਕਾਰ ਰਿਸ਼ੀ ਆਸ਼ਰਮ ਵਿਚ ਬੱਧੀ ਕਾਮਧੇਨ ਦਾ ਹੈ। ਉਹ ਆਪਣੀ ਲੋਭੀ ਬਿਰਤੀ ਨੂੰ ਰੋਕ ਨਾ ਸਕਿਆ। ਉਸ ਨੇ ਰਿਸ਼ੀ ਤੋਂ ਗਊ ਮੰਗ ਲਈ। ਪਰੰਤੂ ਜਿਉਂ ਹੀ ਰਿਸ਼ੀ ਨੇ ਗਊ ਨੂੰ ਛੱਡਿਆ ਉਹ ਸਿੱਧੀ ਅਸਮਾਨ ਵੱਲ ਉੱਡ ਗਈ। ਰਾਜੇ ਨੇ ਉਸ ਨੂੰ ਰੋਕਣ ਲਈ ਅਸਤਰ ਚਲਾਇਆ ਪਰੰਤੂ ਵਿਅਰਥ। ਗਊ ਦਾ ਪਿੰਡਾ ਵਿੰਨ੍ਹਿਆ ਜਾਣ ਕਰਕੇ ਖ਼ੂਨ ਦੀਆਂ ਬੂੰਦਾਂ ਧਰਤੀ ਤੇ ਡਿੱਗ ਪਈਆਂ ਅਤੇ ਇਸਦੇ ਖਟਮਲ, ਪਿਸੂ, ਜੂਆਂ ਆਦਿ ਬਣ ਗਈਆਂ।

ਸੱਤ ਤਾਰਿਆਂ ਦੇ ਸਮੂਹ ਨੂੰ ਸਤ ਰਿਸ਼ੀ ਕਿਹਾ ਜਾਂਦਾ ਹੈ ਜਿਹਨਾਂ ਦੇ ਨਾਮ ਹਨ :—ਕਸ਼ਯਪ, ਅਤਰੀ, ਵਸ਼ਿਸ਼ਟ, ਵਿਸ਼ਵਾਮਿਤਰ, ਗੌਤਮ, ਜਮਦਗਨੀ ਅਤੇ ਭਾਰਦਵਾਜ। ਧਰੁਵ ਤਾਰੇ ਬਾਰੇ ਪ੍ਰਚਲਤ ਕਥਾ ਦਾ ਸਰੂਪ ਪੌਰਾਣਿਕ ਹੈ ਜੋ ਇਸ ਤਰ੍ਹਾਂ ਹੈ—"ਕਿਸੇ ਰਾਜੇ ਦੀਆਂ ਦੋ ਰਾਣੀਆਂ ਸਨ, ਉਹਨਾਂ ਦੇ ਨਾਂ ਸਨ ਸੁਰੁਚੀ ਅਤੇ ਸੁਨੀਤੀ। ਸੁਨੀਤੀ ਦਾ ਪੁੱਤਰ ਸੀ ਧਰੁਵ। ਰਾਜਾ ਸੁਰੁਚੀ ਦੇ ਵੱਸ ਵਿਚ ਸੀ। ਉਹਨੇ ਈਰਖਾ ਵੱਸ ਰਾਜੇ ਦੇ ਕੰਨ ਭਰੇ ਅਤੇ ਸੁਨੀਤੀ ਨੂੰ ਪੁਤਰ ਸਮੇਤ ਦੇਸ਼ ਨਿਕਾਲਾ ਦੇ ਦਿੱਤਾ। ਧਰੂ ਜਦੋਂ ਵੱਡਾ ਹੋਇਆ ਤਾਂ ਉਸ ਦੀ ਪਿਤਾ ਨੂੰ ਮਿਲਣ ਦੀ ਇੱਛਾ ਹੋਈ। ਉਹ ਮਾਂ ਦੀ ਆਗਿਆ ਲੈ ਕੇ ਰਾਜ ਦਰਬਾਰ ਵਿਚ ਪਿਤਾ ਨੂੰ ਮਿਲਣ

ਚਲਾ ਗਿਆ। ਰਾਜਾ ਪੁਤਰ ਨੂੰ ਮਿਲ ਕੇ ਬੜਾ ਪ੍ਰਸੰਨ ਹੋਇਆ। ਪਰੰਤੂ ਸੁਰੁਚੀ ਨੇ ਇਹ ਦੇਖਿਆ ਤਾਂ ਕਰੋਧ ਵਿਚ ਸੜ ਕੇ ਕੋਲਾ ਹੋ ਗਈ। ਉਹਨੇ ਧਰੂ ਨੂੰ ਘਸੀਟ ਕੇ ਰਾਜ ਦਰਬਾਰ ਵਿਚੋਂ ਬਾਹਰ ਕਢਾ ਦਿੱਤਾ। ਅਪਮਾਨਤ ਹੋਇਆ ਧਰੂ ਮਾਂ ਕੋਲ ਗਿਆ। ਮਾਂ ਨੇ ਦਿਲਾਸਾ ਦਿੱਤਾ ਅਤੇ ਭਗਵਾਨ ਵਿਸ਼ਨੂੰ ਦਾ ਭਜਨ ਕਰਨ ਲਈ ਕਿਹਾ। ਧਰੂ ਇਸੇ ਧੁਨ ਵਿਚ ਭਟਕਦਾ ਫਿਰਨ ਲੱਗਾ। ਇਕ ਦਿਨ ਉਸਦੀ ਮੁਲਾਕਾਤ ਨਾਰਦ ਨਾਲ ਹੋ ਗਈ। ਨਾਰਦ ਨੇ ਉਹਨੂੰ ਵਿਸ਼ਨੂੰ ਦੀ ਭਗਤੀ ਕਰਨ ਲਈ ਕਿਹਾ। ਧਰੂ ਇਕ ਨਿਰਜਨ ਜੰਗਲ ਵਿਚ ਵਿਸ਼ਨੂੰ ਦੀ ਭਗਤੀ ਵਿਚ ਲੀਨ ਹੋ ਗਿਆ। ਧਰੂ ਉੱਤੇ ਅਨੇਕਾਂ ਕਸ਼ਟ ਆਏ। ਪਰੰਤੂ ਉਹ ਅਟੱਲ ਰਹਿਆ। ਆਖ਼ਿਰ ਵਿਚ ਉਸਨੂੰ ਵਿਸ਼ਨੂੰ ਨੇ ਦਰਸ਼ਨ ਦਿੱਤੇ ਅਤੇ ਕਿਹਾ ਕਿ ਤੂੰ ਸੰਸਾਰ ਦਾ ਸੁਖ ਭੋਗਣ ਤੋਂ ਬਾਅਦ ਅਸਮਾਨ ਵਿਚ ਧਰੂ ਤਾਰਾ ਬਣ ਕੇ ਸਦਾ ਵਾਸਤੇ ਅਟੱਲ ਅਤੇ ਚਮਕਦਾ ਰਹੇਂਗਾ।

## ਸਤਲੁਜ ਆਦਿ ਨਦੀਆਂ ਦੀ ਉਤਪਤੀ

ਬਾਣਾਸੁਰ ਇਸ ਪ੍ਰਦੇਸ਼ ਦੇ ਬੁਸ਼ਹਰ ਰਾਜ ਦਾ ਰਾਜਾ ਸੀ। ਉਸਦੇ ਬਲ ਅਤੇ ਤੇਜ ਪ੍ਰਤਾਪ ਸੰਬੰਧੀ ਕਈ ਕਹਾਣੀਆਂ ਹਿਮਾਚਲ ਵਿਚ ਅੱਜ ਵੀ ਮਿਲਦੀਆਂ ਹਨ। ਉਥੋਂ ਦੇ ਇਤਿਹਾਸ ਵਿਚ ਉਸ ਦਾ ਨਾਂ ਅਕਸਰ ਆਉਂਦਾ ਹੈ। "ਪੁਰਾਣਾਂ ਅਨੁਸਾਰ ਇਕਸ਼ਵਾਕੁ ਬੰਸੀ ਅਯੁਧਿਆ ਦੇ ਰਾਜੇ ਭਾਗੀਰਥ ਹਿਮਾਲੀਆ ਤੋਂ ਗੰਗਾ ਲਿਆਏ ਸੀ। ਇਹ ਚਾਹੇ ਉਹਨਾਂ ਦਾ ਤੱਪ ਹੋਵੇ ਚਾਹੇ ਇੰਜਨੀਅਰਿੰਗ ਦਾ ਕਮਾਲ।" ਇਸੇ ਤਰ੍ਹਾਂ ਦੀ ਕਥਾ ਬਾਣਾਸੁਰ ਬਾਰੇ ਮਿਲਦੀ ਹੈ। ਦੱਸਿਆ ਜਾਂਦਾ ਹੈ, ਉਸ ਸਮੇਂ ਉਸ ਇਲਾਕੇ ਵਿਚ ਸਤਲੁਜ ਨਦੀ ਨਹੀਂ ਸੀ। ਸਾਰਾ ਇਲਾਕਾ ਸੁਕਾ ਪਿਆ ਸੀ। ਨਿਰਜੀਵ ਅਤੇ ਜੀਵ ਸਾਰੇ ਪਾਣੀ ਦੀ ਲੋੜ ਮਹਿਸੂਸ ਕਰਦੇ ਸਨ। ਭਾਗੀਰਥ ਵਾਂਗੂੰ ਬਾਣਾਸੁਰ ਵੀ ਪਾਣੀ ਦੀ ਖੋਜ ਵਿਚ ਨਿਕਲਿਆ ਅਤੇ ਮਾਨਸਰੋਵਰ ਜਾ ਪਹੁੰਚੇ। ਉਥੇ ਉਹਨੇ ਦੇਖਿਆ ਕਿ ਬ੍ਰਹਮ ਪੁਤਰ, ਜਿਸਨੂੰ 'ਸਾਂਗਪੋ' ਕਹਿੰਦੇ ਸਨ, ਪੂਰਬ ਵਲੋਂ ਆ ਕੇ ਮਾਨਸਰੋਵਰ ਵਿਚ ਡਿਗਦਾ ਸੀ। ਉਤਰੀ ਪਹਾੜਾਂ ਦਾ ਨੀਲਾ ਅਤੇ ਲਾਲ ਪਾਣੀ ਵੀ ਮਾਨਸਰੋਵਰ ਵਿਚ ਜਾ ਪੈਂਦਾ।

ਗੱਲ ਚਲੀ ਆਉਂਦੀ ਹੈ ਕਿ ਉਸ ਸਮੇਂ ਸ਼ਿਵ ਭਗਵਾਨ ਆਪਣਾ ਤਾਂਡਵ ਨਾਚ ਨੱਚ ਰਹੇ ਸਨ ਜਾਂ ਭੁਚਾਲ ਆ ਰਿਹਾ ਸੀ। ਨਤੀਜੇ ਵਜੋਂ ਕੈਲਾਸ਼ ਪਰਬਤ ਭਗਵਾਨ ਸ਼ਿਵ ਜੀ ਦੀ ਠੋਕਰ ਨਾਲ ਪਹਿਲਾਂ ਧਰਤੀ ਵਿਚ ਧਸ ਗਿਆ ਅਤੇ ਫਿਰ ਮਾਨਸਰੋਵਰ ਦੇ ਕੋਲ ਆ ਕੇ ਉੱਭਰ ਆਇਆ। ਇਸ ਭੌਤਿਕ ਧਮਾਕੇ ਨਾਲ ਅਜਿਹੀ ਤਬਦੀਲੀ ਆਈ ਕਿ ਮਾਨਸਰੋਵਰ ਵਿਚੋਂ ਪਾਣੀ ਦੱਖਣ ਵੱਲ ਵਹਿਣਾ ਸ਼ੁਰੂ ਹੋ ਗਿਆ। ਉਸ ਦਾ ਕੁਝ ਪਾਣੀ ਸਿੰਧ ਵਿਚ ਚਲਾ ਗਿਆ ਅਤੇ ਕੁਝ ਰਾਖਸ਼ ਤਾਲ ਵਿਚ। ਬਾਕੀ ਪਾਣੀ ਨੂੰ ਬਾਣਾਸੁਰ ਆਪਣੇ ਨਾਲ ਲੈ ਆਇਆ। ਜਿਸਦਾ

ਨਾਉਂ ਸ਼ਤੁਦਰੀ ਜਾਂ ਸ਼ਤੁਦਰ (ਸਤਲੁਜ : ਅਨੁ) ਪੈ ਗਿਆ । ਇਹ ਨਦੀ ਰਿਗਵੈਦਕ ਕਾਲ ਤੋਂ ਇਸੇ ਨਾਂ ਨਾਲ ਲੋਕਪ੍ਰਿਅ ਹੈ । ਇਸੇ ਤਰ੍ਹਾਂ ਰਾਵੀ, ਚੰਦਰਭਾਗਾ (ਝਨਾਂ : ਅਨੁ) ਅਤੇ ਬਿਆਸ ਨਦੀਆਂ ਨੂੰ ਵੀ ਵ੍ਰਿਤ੍ਰ ਨੂੰ ਮਾਰ ਕੇ (ਜਿਸ ਨੂੰ ਇਹ ਰਿਗਵੇਦ ਵਿਚ ਅਹਿ (ਸੱਪ) ਵੀ ਕਿਹਾ ਗਿਆ ਹੈ) ਇੰਦਰ ਦੇਵਤੇ ਦੁਆਰਾ ਛੁਡਾਏ ਜਾਣ ਦੀ ਕਥਾ ਮਿਲਦੀ ਹੈ । ਵ੍ਰਿਤ੍ਰ ਨੇ ਇਹਨਾਂ ਸਾਰੀਆਂ ਨਦੀਆਂ ਨੂੰ ਆਪਣੀ ਸ਼ਕਤੀ ਨਾਲ ਰੋਕ ਰੱਖਿਆ ਸੀ ।

## ਪ੍ਰਦਯੁਮਨ ਅਤੇ ਊਸ਼ਾ ਵਿਆਹ

ਇਕ ਕਹਾਣੀ ਇਸ ਤਰ੍ਹਾਂ ਸੁਣਾਈ ਜਾਂਦੀ ਹੈ ਕਿ ਬਾਣਾਸੁਰ ਦੀ ਪੁਤਰੀ ਨੇ ਸੁਪਨੇ ਵਿਚ ਇਕ ਸੁੰਦਰ ਰਾਜਕੁਮਾਰ ਨੂੰ ਦੇਖਿਆ ਅਤੇ ਉਹਨੂੰ ਮਿਲਣ ਲਈ ਬਿਹਬਲ ਹੋ ਉੱਠੀ । ਉਸਦੀ ਸਹੇਲੀ ਚਿਤਰਲੇਖਾ ਨੇ ਭਾਰਤ ਦੇ ਰਾਜਕੁਮਾਰਾਂ ਦੇ ਚਿੱਤਰ ਬਣਾ ਕੇ ਦਿਖਾਏ । ਜਦੋਂ ਕ੍ਰਿਸ਼ਨ ਦੇ ਪੋਤੇ ਪ੍ਰਦਯੁਮਨ ਦਾ ਚਿੱਤਰ ਸਾਹਮਣੇ ਆਇਆ ਤਾਂ ਉਹ ਪਹਿਚਾਣ ਗਈ ਕਿ ਇਹ ਉਹੀ ਚਿਤਚੋਰ ਹੈ । ਅਸੁਰ ਤੰਤਰ ਸ਼ਾਸ਼ਤਰ ਵਿਚ ਬੜੇ ਮਾਹਿਰ ਹੁੰਦੇ ਸਨ । ਚਿੱਤਰਲੇਖਾ ਦੀ ਸਹਾਇਤਾ ਨਾਲ ਦੁਆਰਕਾ ਵਿਚ ਸੁਤੇ ਪਏ ਪ੍ਰਦਯੁਮਨ ਨੂੰ ਸ਼ੋਣਿਤਪੁਰ ਪੁਚਾਇਆ ਗਿਆ । ਕਈ ਦਿਨਾਂ ਤੱਕ ਊਸ਼ਾ ਅਤੇ ਪ੍ਰਦਯੁਮਨ ਦੇ ਗੁਆਚ ਜਾਣ ਨਾਲ ਹਲ-ਚਲ ਮੱਚੀ ਰਹੀ । ਪਤਾ ਲਗਣ 'ਤੇ ਕ੍ਰਿਸ਼ਨ ਆਪ ਦਲ ਬਲ ਨਾਲ ਲੈ ਕੇ ਸ਼ੋਣਿਤਪੁਰ 'ਤੇ ਆ ਚੜ੍ਹੇ । ਬਾਣਾਸੁਰ ਅਤੇ ਪਾਂਡਵਾਂ ਵਿਚ ਯੁਧ ਹੋਇਆ ਜਿਸ ਵਿਚ ਪਾਂਡਵ ਜਿੱਤ ਗਏ । ਸੰਧੀ ਵਜੋਂ ਪ੍ਰਦਯੁਮਨ ਦਾ ਵਿਆਹ ਹੋ ਗਿਆ । ਇਹ ਸ਼ੋਣਿਤਪੁਰ ਇਸੇ ਪ੍ਰਦੇਸ਼ ਵਿਚ ਹੈ । ਹੁਣ ਇਹਨੂੰ 'ਸਰਾਹਨ' ਕਹਿੰਦੇ ਹਨ ।

## ਮਣੀਕਰਣ ਤੀਰਥ

ਇਕ ਬਾਰ ਸ਼ੰਕਰ-ਪਾਰਬਤੀ ਭਰਮਣ ਕਰਦੇ ਹੋਏ ਮਣੀਕਰਣ ਦੇ ਸੋਹਣੇ ਸਥਾਨ ਤੇ ਜਾ ਪਹੁੰਚੇ । ਇਸ ਜਗ੍ਹਾ ਦੀ ਅਨੂਪਮ ਸੁੰਦਰਤਾ ਅਤੇ ਕੁਦਰਤ ਦੀ ਅਨੋਖੀ ਸ਼ਾਨ ਦੇਖ ਕੇ ਆਸ਼ੂਤੋਸ਼ ਭਗਵਾਨ ਪਾਰਬਤੀ ਨਾਲ ਇਥੇ ਠਹਿਰ ਗਿਆ । ਬਹੁਤ ਦੇਰ ਤੱਕ ਪਾਰਬਤੀ ਨਾਲ ਤਪੱਸਿਆ ਵਿਚ ਅੰਤਰਧਿਆਨ ਹੋਏ ਰਹੇ । ਬਹੁਤ ਖ਼ੁਸ਼ ਹੋ ਕੇ ਮਹਾਂਦੇਵ ਪਾਰਬਤੀ ਨਾਲ ਗਿਆਰਾਂ ਹਜ਼ਾਰ ਸਾਲ ਤੱਕ ਇਥੇ ਰਹੇ । ਇਕ ਵਾਰੀ ਜਦੋਂ ਪਾਰਬਤੀ ਮਹਾਂਦੇਵ ਨਾਲ ਜਲ ਕ੍ਰੀੜਾ ਕਰ ਰਹੀ ਸੀ ਤਾਂ ਪਾਰਬਤੀ ਦੇ ਕੰਨ ਦੀ ਮਣੀ ਪਾਣੀ ਵਿਚ ਕਿਤੇ ਡਿੱਗ ਪਈ । ਬੜਾ ਲੱਭਿਆ ਪਰ ਮਣੀ ਕਿਤੇ ਨਾ ਮਿਲੀ, ਅੰਤ ਮਹਾਂਦੇਵ ਨੇ ਆਪਣੇ ਗਣਾਂ ਨੂੰ ਹੁਕਮ ਦਿੱਤਾ ਕਿ ਮਣੀ ਦੀ ਤਲਾਸ਼ ਕਰੋ । ਪਰੰਤੂ ਉਹਨਾਂ ਦੇ ਲਭਣ ਤੇ ਵੀ ਮਣੀ ਕਿਧਰੋਂ ਨਾ ਮਿਲੀ । ਇਸ ਨਾਲ ਮਹਾਂਦੇਵ ਨੂੰ ਗ਼ੁੱਸਾ ਆ ਗਿਆ ਅਤੇ ਉਹਨਾਂ ਦੀ ਤੀਜੀ ਅੱਖ ਖੁਲ੍ਹ ਗਈ ।

ਚਾਰੇ ਪਾਸੇ ਹਾਹਾਕਾਰ ਮੱਚ ਗਈ। ਸਾਰੇ ਦੇਵਤੇ ਸ਼ੰਕਰ ਦੇ ਕਰੋਧ ਤੋਂ ਡਰ ਗਏ। ਸ਼ੇਸ਼ਨਾਗ ਵੀ ਕੰਬ ਉਠਿਆ ਅਤੇ ਉਸਨੇ ਮਹਾਂਦੇਵ ਦਾ ਕਰੋਧ ਸ਼ਾਂਤ ਕਰਨ ਲਈ ਜ਼ੋਰ ਦਾ ਫੁੰਕਾਰਾ ਮਾਰਿਆ ਜਿਸ ਨਾਲ ਉਬਲਦੇ ਪਾਣੀ ਦੀ ਧਾਰਾ ਗਿਆਰਾਂ ਫ਼ੁਟ ਉੱਚੀ ਜਾ ਪਈ। ਇਸ ਧਾਰ ਵਿਚ ਹਜ਼ਾਰਾਂ ਮਣੀਆਂ ਪਾਰਬਤੀ ਦੇ ਕੰਨ ਦੀ ਮਣੀ ਸਮੇਤ ਬਾਹਰ ਆ ਪਈਆਂ। ਮਹਾਂਦੇਵ ਜੀ ਦਾ ਗ਼ੁੱਸਾ ਸ਼ਾਂਤ ਹੋ ਗਿਆ।

ਗਰਮ ਪਾਣੀ ਦੀ ਧਾਰ ਦਾ ਤਾਪਮਾਨ ਉਬਲਦੇ ਪਾਣੀ ਦੇ ਤਾਪਮਾਨ ਤੋਂ ਵੀ ਜ਼ਿਆਦਾ ਹੈ। ਪਤਾ ਲਗਦਾ ਹੈ ਕਿ 1905 ਦੇ ਭੂਚਾਲ ਤੋਂ ਪਹਿਲਾਂ ਵੀ ਇਹ ਉਬਲਦੇ ਪਾਣੀ ਦਾ ਫੁਹਾਰਾ ਛੇ ਫ਼ੁਟ ਉੱਚਾ ਪੈਂਦਾ ਸੀ। ਅਤੇ ਇਹ ਹੁਣ ਵਾਲੀ ਥਾਂ ਤੋਂ ਇਕ ਫਰਲਾਂਗ ਉਪਰ ਰਾਮ ਚੰਦਰ ਜੀ ਦੇ ਮੰਦਰ ਕੋਲ ਉਠਦਾ ਸੀ। ਪਰੰਤੂ ਭੂਚਾਲ ਤੋਂ ਬਾਅਦ ਇਸੇ ਗਰਮ ਜਲ ਦੇ ਸੋਮੇ ਉਥੋਂ ਤਾਂ ਬੰਦ ਹੋ ਗਏ ਪਰ ਇਕ ਫਰਲਾਂਗ ਹੇਠਾਂ ਪਾਰਬਤੀ ਨਦੀ ਦੇ ਵਹਿਣ ਦੇ ਕੋਲ ਪ੍ਰਗਟ ਹੋ ਗਏ ਜਿਥੇ ਉਹ ਅੱਜ ਕਲ ਵੀ ਹਨ। ਅੱਜ ਵੀ ਇਹ ਉਬਲਦੇ ਪਾਣੀ ਦਾ ਫੁਹਾਰਾ ਢਾਈ ਫ਼ੁਟ ਦੀ ਉਚਾਈ ਤੱਕ ਬੜੀ ਤੇਜ਼ੀ ਨਾਲ ਉਠਦਾ ਹੈ ਅਤੇ ਇਸਦਾ ਗਰਮ ਉਬਲਦਾ ਹੋਇਆ ਪਾਣੀ ਪਾਰਬਤੀ ਦੀ ਬਰਫ਼ ਵਰਗੀ ਠੰਢੀ ਧਾਰ ਨਾਲ ਮਿਲ ਕੇ ਠੰਡਾ ਹੋ ਕੇ ਧੂਏਂ ਦੇ ਬੱਦਲ ਛੱਡਦਾ ਹੈ। ਕੁਦਰਤ ਦੀ ਇਹ ਅਨੇਕ ਪ੍ਰਕਾਰਤਾ ਅਤੇ ਵਚਿੱਤਰਤਾ ਦੇਖਿਆਂ ਹੀ ਬਣਦੀ ਹੈ, ਆਖਿਆਂ ਨਹੀਂ। ਮਣੀਕਰਣ ਦੇ ਲੋਕ ਅੱਜ ਵੀ ਦੱਸਦੇ ਹਨ ਕਿ ਭੂਚਾਲ ਤੋਂ ਪਹਿਲਾਂ ਜਦੋਂ ਪਾਣੀ ਦਾ ਫੁਹਾਰਾ ਗਿਆਰਾਂ ਫ਼ੁਟ ਉਚਾ ਜਾਂਦਾ ਸੀ ਉਦੋਂ ਵੀ ਅਨੇਕਾਂ ਛੋਟੀਆਂ ਛੋਟੀਆਂ ਸਫ਼ੇਦ ਮਣੀਆਂ ਨਿਕਲਦੀਆਂ ਸਨ ਜਿਨ੍ਹਾਂ ਨੂੰ ਪੁਜਾਰੀ ਮਣੀਕਰਣ ਦੇ ਪ੍ਰਸ਼ਾਦ ਵਜੋਂ ਲੋਕਾਂ ਵਿਚ ਵੰਡ ਦਿੰਦੇ ਸਨ।[1]

## ਪਾਂਡਵਾਂ ਦਾ ਜਨਮ

ਪਾਂਡਵਾਂ ਦੇ ਜਨਮ ਸੰਬੰਧੀ ਇਕ ਬੜੀ ਦਿਲਚਸਪ ਲੋਕ ਕਥਾ ਕਿੰਨੌਰੀ ਗਾਥਾ "ਸਾਂਝ ਗੀਤਙ" ਵਿਚ ਇਸ ਤਰ੍ਹਾਂ ਮਿਲਦੀ ਹੈ—"ਕਿਹਾ ਜਾਂਦਾ ਹੈ ਕਿ ਕੁੰਤੀ ਨੇ ਬਾਰ੍ਹਾਂ ਸਾਲ ਤਪੱਸਿਆ ਕੀਤੀ ਤਾਂ ਉਸਨੂੰ ਰਿਸ਼ੀ ਨੇ ਕਿਹਾ ਕਿ ਤੜਕਸਾਰ ਮੁਰਗੇ ਦੀ ਬਾਂਗ ਵੇਲੇ ਜੇਕਰ ਉਹ ਰਿਸ਼ੀ ਤੋਂ ਵਰ ਲੈਣ ਆਵੇ ਤਾਂ ਉਸ ਦੀ ਇੱਛਾ ਪੂਰੀ ਹੋ ਸਕਦੀ ਹੈ। ਮੁਰਗਾ ਬਦਤਮੀਜ਼ ਸੀ। ਉਸਨੇ ਅੱਧੀ ਰਾਤ ਨੂੰ ਹੀ ਆਵਾਜ਼ ਦੇ ਦਿੱਤੀ। ਉਸ ਦੀ ਵੱਡੀ ਭੈਣ ਉਸ ਸਮੇਂ ਜਾਗ ਰਹੀ ਸੀ ਅਤੇ ਉਸ ਨੂੰ ਰਿਸ਼ੀ ਦੇ ਬਚਨ ਦਾ ਰਹਸ ਪਤਾ ਸੀ। ਉਹਨੂੰ ਇਹ ਵੀ ਪਤਾ ਸੀ ਕਿ ਕੁੰਤੀ ਸੰਤਾਨ ਪ੍ਰਾਪਤੀ ਲਈ ਤਪੱਸਿਆ ਕਰ ਰਹੀ ਹੈ। ਉਹ ਚੁਪ ਕਰਕੇ ਉਠੀ ਅਤੇ ਰਿਸ਼ੀ ਕੋਲ

1. ਮਣੀਕਰਣ ਕੀ ਯਾਤਰਾ ਔਰ ਮਹਾਤਮਯ—ਸ਼ਮੀ ਸ਼ਰਮਾ

ਚਲੀ ਗਈ। ਰਿਸ਼ੀ ਨੂੰ ਉਸ ਨੇ ਦੱਸਿਆ ਕਿ ਮੈਂ ਬਾਰ੍ਹਾਂ ਸਾਲ ਤਪੱਸਿਆ ਕੀਤੀ ਹੈ ਤਾਂ ਰਿਸ਼ੀ ਨੇ ਬਿਨਾਂ ਅਗਲੇ ਸੁਆਲ ਕੀਤੇ ਸੱਠ ਕੌਰਵਾਂ ਦਾ ਵਰ ਦੇ ਦਿੱਤਾ। ਸਵੇਰੇ ਜਦੋਂ ਕੁੰਤੀ ਦੀ ਅੱਖ ਖੁਲ੍ਹੀ ਅਤੇ ਮੁਰਗੇ ਨੇ ਬਾਂਗ ਦਿੱਤੀ ਤਾਂ ਉਹ ਵੀ ਉੱਠ ਕੇ ਰਿਸ਼ੀ ਕੋਲ ਜਾ ਪਹੁੰਚੀ। ਜਦੋਂ ਉਹਨੇ ਵਰ ਮੰਗਿਆ ਤਾਂ ਰਿਸ਼ੀ ਨੂੰ ਗ਼ੁੱਸਾ ਆ ਗਿਆ ਤਾਂ ਉਸ ਨੇ ਕਿਹਾ ਕਿ ਵਾਰ ਵਾਰ ਵਰ ਨਹੀਂ ਮਿਲਦਾ। ਹੁਣ ਕੁੰਤੀ ਨੇ ਸਾਰੀ ਗੱਲ ਦੱਸ ਦਿੱਤੀ। ਰਿਸ਼ੀ ਦਾ ਮਨ ਪੰਘਰ ਗਿਆ ਪਰੰਤੂ ਉਹ ਅਸਮਰਥ ਸੀ। ਉਹਨੇ ਫਿਰ ਬਾਰ੍ਹਾਂ ਸਾਲ ਤਪੱਸਿਆ ਕਰਨ ਦਾ ਆਦੇਸ਼ ਦਿੱਤਾ। ਕੁੰਤੀ ਨੇ ਫਿਰ ਬਾਰ੍ਹਾਂ ਸਾਲ ਤਪੱਸਿਆ ਕੀਤੀ ਅਤੇ ਰਿਸ਼ੀ ਕੋਲੋਂ ਵਰ ਲੈਣ ਚਲੀ ਗਈ। ਖ਼ੁਸ਼ ਹੋ ਕੇ ਰਿਸ਼ੀ ਨੇ ਉਹਨੂੰ ਪੰਜ ਪੁੱਤਾਂ ਦਾ ਵਰ ਦਿੱਤਾ। ਜਦੋਂ ਕੁੰਤੀ ਨੇ ਪੁਛਿਆ ਕਿ ਮਹਾਰਾਜ ਮੈਨੂੰ ਸਿਰਫ਼ ਪੰਜ ਪੁਤਰ ਹੀ ਕਿਉਂ ਤਾਂ ਰਿਸ਼ੀ ਨੇ ਕਿਹਾ ਕਿ ਪੰਜ ਹੀ ਸੱਠਾਂ ਤੋਂ ਵੱਧ ਤਾਕਤਵਰ ਹੋਣਗੇ। ਇਸ ਤਰ੍ਹਾਂ ਪੰਜੇ ਪਾਂਡਵਾਂ ਦਾ ਜਨਮ ਹੋਇਆ।

## ਵੈਣਾਂ ਵਾਲੀ

ਕਾਂਗੜਾ ਮਾਤਾ ਪਹਿਲਾਂ ਗੜ੍ਹ ਕਸ਼ਮੀਰ ਵਿਚ ਸੀ। ਉਸਦੇ ਭਗਤ ਧਿਆਨੂੰ ਨੂੰ ਸੁਪਨਾ ਆਇਆ ਕਿ ਮੈਨੂੰ ਪਾਂਡਵਾਂ ਕੋਲ ਪੁਚਾ ਦਿਉ। ਧਿਆਨੂੰ ਉਹਨੂੰ ਉਥੋਂ ਲੈ ਆਇਆ ਅਤੇ ਪਾਂਡਵਾਂ ਨੂੰ ਕਿਹਾ ਕਿ ਤੁਹਾਡੇ ਨਗਰ ਵਿਚ ਦੇਵੀ ਆ ਗਈ ਹੈ। ਪਰੰਤੂ ਉਹ ਜੂਏ ਵਿਚ ਮਸਤ ਸਨ। ਉਹਨਾਂ ਸੁਣੀ ਅਣਸੁਣੀ ਕਰ ਦਿੱਤੀ। ਦੇਵੀ ਨੂੰ ਕਰੋਧ ਆ ਗਿਆ। ਉਸ ਨੇ ਉਹਨਾਂ ਨੂੰ ਸਰਾਪ ਦਿੱਤਾ ਕਿ ਤੁਸੀਂ ਜੂਏ ਵਿਚ ਹਾਰ ਜਾਵੋਗੇ। ਇੱਦਾਂ ਹੀ ਹੋਇਆ, ਬਦਲੇ ਵਿਚ ਉਹਨਾਂ ਨੂੰ ਤੇਰ੍ਹਾਂ ਸਾਲ ਦਾ ਬਨਵਾਸ ਮਿਲਿਆ ਅਤੇ ਸ਼ਰਤ ਰੱਖੀ ਗਈ ਕਿ ਜੇ ਉਹ ਤੇਰ੍ਹਵੇਂ ਸਾਲ ਕਿਤੇ ਦਿਖਾਈ ਦੇ ਗਏ ਤਾਂ ਬਨਵਾਸ ਫਿਰ ਸ਼ੁਰੂ ਹੋ ਜਾਵੇਗਾ। ਉਹ ਬੜੇ ਦੁਖੀ ਹੋਏ। ਉਹਨਾਂ ਨੂੰ ਦੇਵੀ ਦੀ ਯਾਦ ਆਈ। ਦੇਵੀ ਨੇ ਉਹਨਾਂ ਦੇ ਤਰਲਾ ਮਿੰਨਤ ਕਰਨ ਤੇ ਉਹਨਾਂ ਨੂੰ ਮੁਆਫ਼ ਕਰ ਦਿੱਤਾ ਅਤੇ ਇਕ ਭਵਨ (ਮੰਦਰ) ਬਨਾਉਣ ਲਈ ਕਿਹਾ। ਮੰਦਰ ਬਨਣਾ ਸ਼ੁਰੂ ਹੋ ਗਿਆ। ਪਰੰਤੂ ਉਹ ਜਿੰਨਾ ਬਣਾਉਂਦੇ, ਰਾਖਸ਼ ਉਸ ਨੂੰ ਢਾਹ ਢੇਰੀ ਕਰ ਦਿੰਦੇ। ਅੰਤ ਵਿਚ ਉਹਨਾਂ ਦੇਵੀ ਅੱਗੇ ਪ੍ਰਾਰਥਨਾ ਕੀਤੀ। ਉਹ ਇਕ ਸੁੰਦਰੀ ਦਾ ਰੂਪ ਧਾਰਨ ਕਰਕੇ ਰਾਖਸ਼ਾਂ ਕੋਲ ਰੋਣਹਾਕੀ ਸੂਰਤ ਵਿਚ ਜਾ ਬੈਠੀ। ਰਾਖਸ਼ਾਂ ਨੇ ਉਹਨੂੰ ਪੁਛਿਆ ਅਤੇ ਉਹਨਾਂ ਦੇ ਰਾਜੇ ਨਾਲ ਵਿਆਹ ਕਰਨ ਦਾ ਸੁਝਾਅ ਰੱਖਿਆ। ਪਰੰਤੂ ਦੇਵੀ ਨੇ ਕਿਹਾ ਜਿਹੜਾ ਮੈਨੂੰ ਯੁਧ ਵਿਚ ਹਰਾ ਦੇਵੇਗਾ ਉਸ ਨਾਲ ਵਿਆਹ ਕਰਾਂਗੀ। ਯੁਧ ਹੋਇਆ, ਰਾਖਸ਼ ਮਾਰੇ ਗਏ। ਪਰੰਤੂ ਉਹਨਾਂ ਦਾ ਰਾਜਾ ਬਚ ਗਿਆ। ਦੇਵੀ ਦੇ ਪਿੰਡੇ ਤੋਂ ਮੁੜ੍ਹਕੇ ਦੀਆਂ ਦੋ ਬੂੰਦਾਂ ਧਰਤੀ ਤੇ ਡਿਗੀਆਂ ਜਿਸ ਤੋਂ ਸੁਨਿਆਰ ਅਤੇ ਮੁਨਿਆਰ ਨਾਂ ਦੇ ਵਿਅਕਤੀ ਪੈਦਾ ਹੋਏ।

ਸੁਨਿਆਰ ਨੇ ਦੇਵੀ ਨੂੰ ਕਿਹਾ ਕਿ ਮੈਂ ਰਾਖਸ਼ਾਂ ਦੇ ਰਾਜੇ ਨੂੰ ਮਾਰ ਸਕਦਾ ਹਾਂ। ਦੇਵੀ ਨੇ ਉਸ ਨੂੰ ਭੇਜ ਦਿੱਤਾ। ਉਹਨੇ ਜਾ ਕੇ ਸੁੱਤੇ ਹੋਏ ਰਾਖਸ਼ ਦੀ ਹਥੇਲੀ ਤੇ ਕੱਚੇ ਰੰਗ ਨਾਲ ਸੁਨਹਿਰੀ ਅਖਰ ਬਣਾ ਦਿੱਤੇ। ਜਦੋਂ ਉਹ ਜਾਗਿਆ ਤਾਂ ਦੇਖ ਕੇ ਹੈਰਾਨ ਰਹਿ ਗਿਆ। ਉਹਨੇ ਐਲਾਨ ਕਰ ਦਿੱਤਾ ਕਿ ਜਿਹੜਾ ਇਹਨਾਂ ਅਖਰਾਂ ਨੂੰ ਪੱਕੇ ਰੰਗ ਦੇ ਅਖਰ ਬਣਾ ਦੇਵੇਗਾ, ਉਹ ਮੇਰੇ ਅੱਧੇ ਰਾਜ ਦਾ ਮਾਲਕ ਹੋਵੇਗਾ। ਸੁਨਿਆਰ ਮੰਨ ਤਾਂ ਗਿਆ, ਪਰੰਤੂ ਇਕ ਸ਼ਰਤ ਕਿ ਪਹਿਲਾਂ ਮੈਂ ਤੈਨੂੰ ਅੱਗ ਤੇ ਤਪਾਵਾਂਗਾ ਫਿਰ ਅਖਰ ਬਣਾਵਾਂਗਾ। ਰਾਜਾ ਮੰਨ ਗਿਆ। ਸੁਨਿਆਰ ਉਸ ਨੂੰ ਲਕੜੀਆਂ ਦੀ ਚਿਖਾ ਤੇ ਤਪਾਉਣ ਲੱਗਾ। ਉਸ ਨੂੰ ਅੱਗ ਲਗਦਿਆਂ ਹੀ ਸੁਨਿਆਰ ਨੇ ਉਹਦੇ ਸਿਰ ਨੂੰ ਛੱਡ ਕੇ ਬਾਕੀ ਸਾਰੇ ਸਰੀਰ ਤੇ ਸੁਹਾਗਾ ਸੁਟ ਦਿਤਾ। ਜਿਸ ਨਾਲ ਉਸ ਦਾ ਸਾਰਾ ਸਰੀਰ ਜਲ ਗਿਆ ਤੇ ਸੁਨਿਆਰ ਸਿਰ ਵੱਢ ਕੇ ਲੈ ਆਇਆ। ਜਿਹੜਾ ਸੋਨਾ ਚਾਂਦੀ ਉਸਦੇ ਹੱਥ ਆਇਆ ਉਸ ਨੇ ਅੱਧਾ ਰਸਤੇ ਵਿਚ ਹੀ ਦਬ ਦਿਤਾ ਅਤੇ ਬਾਕੀ ਦੇਵੀ ਨੂੰ ਭੇਟਾ ਚੜ੍ਹਾ ਦਿਤਾ। ਦੇਵੀ ਰਮਜ਼ ਸਮਝ ਗਈ। ਨਤੀਜੇ ਵਜੋਂ ਉਸਨੇ ਸਰਾਪ ਦਿਤਾ ਕਿ ਤੂੰ ਕਮਾਈ ਤੇ ਜ਼ਰੂਰ ਕਰੇਂਗਾ ਪਰੰਤੂ ਉਸ ਵਿਚ ਬਰਕਤ ਨਹੀਂ ਆਵੇਗੀ।

ਮਗਰੋਂ ਮੁਨਿਆਰ ਨੂੰ ਕਿਹਾ ਗਿਆ। ਉਸ ਨੇ ਰਾਖਸ਼ ਦੀ ਚਿਖਾ ਨੂੰ ਧੋਤਾ ਅਤੇ ਜੋ ਕੁਝ ਮਿਲਿਆ ਦੇਵੀ ਦੇ ਹਵਾਲੇ ਕਰ ਦਿੱਤਾ। ਦੇਵੀ ਨੇ ਪ੍ਰਸੰਨ ਹੋ ਕੇ ਵਰ ਦਿੱਤਾ ਕਿ ਜਾਹ ਤੇਰੀ ਇਸੇ ਕਮਾਈ ਵਿਚ ਬਰਕਤ ਹੋਵੇਗੀ। ਸੁਨਿਆਰ ਨੇ ਜਿਹੜਾ ਸਿਰ ਲਿਆਂਦਾ ਸੀ ਉਸ ਦੇ ਕੰਨਾਂ ਨੂੰ ਕੱਟ ਕੇ ਭਵਨ ਦੀ ਨੀਂਹ ਵਿਚ ਗੱਡ ਦਿੱਤਾ ਗਿਆ ਤਾਂ ਜਾ ਕੇ ਪਾਂਡਵਾਂ ਨੇ ਕਾਂਗੜੇ ਵਿਚ ਭਵਨ ਤਿਆਰ ਕੀਤਾ। "ਕਾਨਗੜ੍ਹ" ਕਾਰਨ ਹੀ ਇਸ ਨੂੰ ਕਾਂਗੜਾ ਕਿਹਾ ਜਾਂਦਾ ਹੈ।

## ਦੇਵੀ ਦੇਵਤੇ

ਪਹਾੜੀ ਪ੍ਰਦੇਸ਼ ਦੇ ਲੋਕ-ਜੀਵਨ ਨੂੰ ਸਥਾਨਕ ਦੇਵੀ ਦੇਵਤਿਆਂ ਨੇ ਹਰੇਕ ਦ੍ਰਿਸ਼ਟੀ ਤੋਂ ਪ੍ਰਭਾਵਿਤ ਕੀਤਾ। ਥੋੜ੍ਹੇ ਸ਼ਬਦਾਂ ਵਿਚ ਜੇਕਰ ਇਹ ਕਿਹਾ ਜਾਵੇ ਕਿ ਇਥੋਂ ਦਾ ਲੋਕ ਜੀਵਨ ਦੇਵਤਿਆਂ ਦੇ ਇਸ਼ਾਰਿਆਂ ਅਤੇ ਇਛਾਵਾਂ ਤੇ ਨਿਰਭਰ ਹੈ ਤਾਂ ਕੋਈ ਅਤਕਥਨੀ ਨਹੀਂ ਹੋਵੇਗੀ। ਇਹ ਕੁਝ ਇਥੋਂ ਪ੍ਰਾਪਤ ਲੋਕ ਮੁਖੀ ਗਿਆਨ ਤੋਂ ਨਜ਼ਰ ਆਉਂਦਾ ਹੈ। ਇਸਦੇ ਨਾਲ ਅਨੇਕ ਪ੍ਰਕਾਰ ਦੀਆਂ ਦੰਦ ਕਥਾਵਾਂ, ਮਿਥਾਂ ਅਤੇ ਅਨੇਕਾਂ ਅਰਧ-ਪੌਰਾਣਿਕ ਕਹਾਣੀਆਂ ਮਿਲਦੀਆਂ ਹਨ।

### ਕੈਲੰਗ

ਗੱਦੀਆਂ ਦਾ ਮੁਖ ਦੇਵਤਾ ਕੈਲੰਗ ਹੈ। ਇਸ ਜਾਤੀ ਦਾ ਕਹਿਣਾ ਹੈ ਕਿ ਕੈਲੰਗ ਦੇਵਤਾ ਜਨਮ ਤੋਂ ਨਾਗ ਹੈ। ਇਹ ਸ਼ਿਵਜੀ ਮਹਾਰਾਜ ਦਾ ਵਜ਼ੀਰ ਹੈ।

ਗੱਦੀਆਂ ਦਾ ਮੁਖ ਕਿੱਤਾ ਭੇਡਾਂ-ਬੱਕਰੀਆਂ ਪਾਲਣਾ ਹੈ। ਇਸ ਲਈ ਗੱਡਰੀਏ ਇਸ ਦੇਵਤੇ ਨੂੰ ਭੇਡਾਂ-ਬੱਕਰੀਆਂ ਦਾ ਰਖਵਾਲਾ ਅਤੇ ਨਿਰਜਨ ਇਕਾਂਤ, ਉਜਾੜਾਂ ਵਿਚ ਇਸ ਨੂੰ ਆਪਣਾ ਸਹਾਇਕ ਮੰਨਦੇ ਹਨ। ਕੁਗਤੀ ਇਲਾਕੇ ਵਿਚ ਇਸ ਦਾ ਬੜਾ ਵੱਡਾ ਮੰਦਰ ਹੈ। ਗੱਡਰੀਆਂ ਨੇ ਇਸਦੀ ਨਿਸ਼ਾਨੀ, ਲਾਲ ਰੰਗ ਦਾ ਨਰੂਆਰ, ਕਮਰ ਨੂੰ ਜਾਂ ਸਿਰ ਨੂੰ ਬੰਨ੍ਹਿਆ ਹੁੰਦਾ ਹੈ। ਇਸ ਦੇਵਤੇ ਦੀ ਦਿਖ ਗੱਦੀਆਂ ਵਰਗੀ ਹੈ। ਇਸ ਦੀ ਕਮਰ ਨਾਲ "ਨਰੂਆਰ" ਬੰਨ੍ਹਿਆ ਹੁੰਦਾ ਹੈ ਅਤੇ ਸਿਰ ਉੱਤੇ ਪੂਰੇ ਪਟੂ ਦਾ "ਟੋਪ" ਹੁੰਦਾ ਹੈ। ਮਣੀ ਮਹੇਸ਼ ਇਸ਼ਨਾਨ ਦੇ ਸਮੇਂ ਕੈਲੰਗ ਦੇਵਤੇ ਦਾ ਚੇਲਾ ਆਪਣੀ ਮਹੱਤਵਪੂਰਣ ਭੂਮਿਕਾ ਨਿਭਾਉਂਦਾ ਹੈ। ਇਕ ਗੱਲ ਚਲੀ ਆਉਂਦੀ ਹੈ ਕਿ ਇਕ ਵਾਰ ਮਣੀ ਮਹੇਸ਼ ਸਰੋਵਰ ਵਿਚ ਇਸ਼ਨਾਨ ਕਰਨ ਜਾਣ ਵਾਲੇ ਤੀਰਥ ਯਾਤਰੀਆਂ ਨਾਲ ਸ਼ਿਵਜੀ ਦਾ ਚੇਲਾ ਵੀ ਇਸ਼ਨਾਨ ਕਰਨ ਗਿਆ। ਉਹਦੇ ਨਾਲ ਢੋਲ, ਨਗਾਰੇ ਵਾਲੇ ਵੀ ਸਨ। ਜਿਹਨਾਂ ਦੀ ਤਾਲ ਤੇ ਚੇਲਾ ਖੇਲਦਾ ਰਿਹਾ, ਝੂਮਦਾ ਰਿਹਾ, ਇਸ਼ਨਾਨ ਕਰਨ ਦੀ ਸੁਭ ਘੜੀ ਦਾ ਸੰਕੇਤ ਦਿੰਦਾ ਰਿਹਾ। ਇਥੇ ਪਹੁੰਚ ਕੇ ਜਦੋਂ ਨੀਲੇ ਤਲਾਬਾਂ ਵਿਚ ਇਸ਼ਨਾਨ ਕਰਨ ਵਾਸਤੇ ਉਸਨੇ ਛਾਲ ਮਾਰੀ ਤਾਂ ਸਰੋਵਰ ਦੇ ਹੇਠਾਂ ਬੈਠੀ ਕਾਲੀ ਦੇਵੀ ਨੇ ਉਹਨੂੰ ਫੜ ਕੇ ਖਿਚਣਾ ਸ਼ੁਰੂ ਕਰ ਦਿੱਤਾ।

ਚੇਲੇ ਨੇ ਆਪਣੇ ਹੱਥ ਹਿਲਾ ਕੇ ਢੋਲੀਆਂ ਨੂੰ ਦੁਰਤ ਤਾਲ ਵਿਚ ਢੋਲ ਵਜਾਉਣ ਦਾ ਇਸ਼ਾਰਾ ਕੀਤਾ ਪਰੰਤੂ ਉਹਨਾਂ ਸਮਝਿਆ ਕਿ ਉਸਨੂੰ ਕਾਲੀ ਨੇ ਫੜ ਲਿਆ ਹੈ ਅਤੇ ਉਹ ਸਾਨੂੰ ਭੱਜਣ ਦਾ ਇਸ਼ਾਰਾ ਕਰ ਰਿਹਾ ਹੈ। ਨਤੀਜੇ ਵਜੋਂ ਉਸ ਦੀ ਮੌਤ ਹੋ ਗਈ। ਹੁਣ ਜਦੋਂ ਵੀ ਮਣੀ ਮਹੇਸ਼ ਸਰੋਵਰ ਦੀ ਇਸ਼ਨਾਨ ਯਾਤਰਾ ਚਲਦੀ ਹੈ ਤਾਂ ਸ਼ਿਵਜੀ ਦੇ ਚੇਲੇ ਦੇ ਨਾਲ ਕੈਲੰਗ ਦੇਵਤਾ ਵੀ ਜਾਂਦਾ ਹੈ। ਰਿਵਾਜ਼ ਦੇ ਅਨੁਸਾਰ ਸਰੋਵਰ ਵਿਚ ਪਹਿਲਾਂ ਖੇਲਦਾ ਹੋਇਆ ਸ਼ਿਵਜੀ ਦਾ ਚੇਲਾ ਛਾਲ ਮਾਰਦਾ ਹੈ। ਪਾਣੀ ਵਿਚ ਬੈਠੀ ਕਾਲੀ ਦੇਵੀ ਉਹਨੂੰ ਖਾਣ ਵਾਸਤੇ ਆਪਣੇ ਵੱਲ ਖਿੱਚਦੀ ਹੈ। ਪਰੰਤੂ ਦੂਜੇ ਕੰਢੇ ਬੈਠਾ ਕੈਲੰਗ ਦੇਵਤੇ ਦਾ ਚੇਲਾ ਜ਼ੋਰ ਦੀ ਚੀਖ਼ ਮਾਰ ਕੇ ਉਹਨੂੰ ਛੁਡਾ ਕੇ ਉਪਰ ਲੈ ਆਉਂਦਾ ਹੈ। ਇਹ ਸਿਲਸਿਲਾ ਕਾਫ਼ੀ ਦੇਰ ਤਕ ਰਹਿੰਦਾ ਹੈ। ਇਸ ਤੋਂ ਬਾਅਦ ਕੈਲੰਗ ਦੇਵਤੇ ਦਾ ਚੇਲਾ ਯਾਤਰੀਆਂ ਨੂੰ ਇਸ਼ਨਾਨ ਕਰਨ ਦੀ ਆਗਿਆ ਦਿੰਦਾ ਹੈ। ਸਥਾਨਕ ਲੋਕਾਂ ਦਾ ਕਹਿਣਾ ਹੈ ਕਿ ਹੁਣ ਜਦੋਂ ਵੀ ਸ਼ਿਵਜੀ ਦਾ ਚੇਲਾ ਯਾਤਰਾ 'ਤੇ ਜਾਂਦਾ ਹੈ ਤਾਂ ਉਸ ਦੀ ਤੀਵੀਂ ਅਤੇ ਸਾਕ-ਸੰਬੰਧੀ ਉਸੇ ਤਰ੍ਹਾਂ ਰੋਂਦੇ ਹਨ ਜਿਵੇਂ ਕਿਸੇ ਦੇ ਮਰਨ ਤੇ। ਮਣੀ ਮਹੇਸ਼ ਸਰੋਵਰ ਉੱਤੇ ਹੁਣ ਵੀ ਜਦੋਂ ਕੋਈ ਚੇਲਾ ਸਰੋਵਰ ਵਿਚ ਛਾਲ ਮਾਰ ਦਿੰਦਾ ਹੈ ਤਾਂ ਉਸਦੀ ਔਰਤ ਉਸ ਨੂੰ ਰੋਕਦੀ ਹੈ, ਮਿੰਨਤ ਕਰਦੀ ਹੈ ਅਤੇ ਫੜ ਫੜ ਰੱਖਦੀ ਹੈ।

## ਸੱਤ ਭੈਣਾਂ (ਦੇਵੀਆਂ) ਦਾ ਬਟਵਾਰਾ

ਕੈਲੰਗ ਜਾਤੀ ਵਾਂਗੂ ਹੀ ਗੱਦੀ ਜਾਤੀ ਵਿਚ, ਉਹਨਾਂ ਦੇ ਮੰਦਰਾਂ ਅਤੇ ਹੋਰ

ਸਥਾਨਾਂ ਤੇ ਵਸਣ ਅਤੇ ਕਾਰਨਾਮਿਆਂ ਸੰਬੰਧੀ ਅਨੇਕ ਕਥਾਵਾਂ ਸੁਣਨ ਵਿਚ ਆਉਂਦੀਆਂ ਹਨ। ਛਤਰਾਹੜੀ, ਧਾਮਧੋੜੀ, ਚੁਰੈਹਣ, ਭੇਣਾ ਵਾਲੀ, ਲਾਹੌਰੀ ਮਾਤਾ ਆਦਿ ਸ਼ਕਤੀ ਦੇ ਰੂਪਾਂ ਬਾਰੇ ਬੜੀਆਂ ਰੌਚਿਕ ਅਤੇ ਹੈਰਾਨੀਜਨਕ ਗਾਥਾਵਾਂ ਮਿਲਦੀਆਂ ਹਨ। ਇਹ ਦੇਵੀਆਂ ਸ਼ੁਰੂ ਵਿਚ ਇਕੋ ਸਥਾਨ ਤੇ ਪ੍ਰਗਟ ਹੋਈਆਂ ਅਤੇ ਬਾਅਦ ਵਿਚ ਪਿਤਰੀ ਜਾਇਦਾਦ ਦਾ ਵੰਡ-ਵੰਡਈਆ ਕਰਕੇ ਵੱਖ ਵੱਖ ਸਥਾਨਾਂ ਤੇ ਲੋਕਪ੍ਰਿਅ ਹੋ ਗਈਆਂ।

ਛਤਰਾਹੜੀ (ਚੰਬਾ) ਪਿੰਡ ਵਿਚ ਬੰਜਰਭੂਮੀ ਦੇ ਇਕ ਸਿਰੇ ਤੇ ਬੁਕਲੇਂ ਦਾ ਰੁੱਖ ਸੀ। ਪਿੰਡ ਦੇ ਦੁਆਲੇ ਜਦੋਂ ਉਸ ਪਾਸੇ ਗਊਆਂ ਚਾਰਨ ਲੈ ਜਾਂਦੇ ਤਾਂ ਉਸ ਰੁੱਖ ਦੇ ਹੇਠਾਂ ਆਰਾਮ ਕਰਨ ਲਈ ਖੜੀਆਂ ਗਊਆਂ ਨੂੰ ਇਕ ਗਵਾਲਾ ਬਾਲਕ ਚੋਅ ਲੈਂਦਾ। ਸ਼ਾਮ ਨੂੰ ਜਦੋਂ ਗਾਵਾਂ ਪਿੰਡ ਆਉਂਦੀਆਂ ਤਾਂ ਉਹਨਾਂ ਦੇ ਵੱਛੇ ਲੋੜੀਂਦਾ ਦੁਧ ਨਾ ਮਿਲਣ ਕਰਕੇ ਰੰਭਦੇ ਰਹਿੰਦੇ। ਪਿੰਡ ਵਾਲੇ ਇਸ ਗੱਲ ਤੋਂ ਹੈਰਾਨ ਹੋ ਕੇ ਇਸ ਰਹੱਸ ਦੀ ਖੋਜ ਵਿਚ ਨਿਕਲ ਪਏ। ਇਕ ਦਿਨ ਝਾੜੀ ਵਿਚ ਲੁਕੇ ਲੋਕਾਂ ਨੇ ਦੇਖਿਆ ਕਿ ਇਕ ਗਵਾਲਾ ਬੱਚਾ ਗਾਵਾਂ ਚੋ ਰਿਹਾ ਹੈ। ਉਹ ਭੇਤ ਪਾ ਗਏ। ਰਾਤ ਨੂੰ ਪਿੰਡ ਦੇ ਇਕ ਬਜ਼ੁਰਗ ਨੂੰ ਸੁਪਨੇ ਵਿਚ ਉਸ ਰੁੱਖ ਹੇਠਾਂ ਦੇਵੀਆਂ ਦੇ ਦਬੇ ਹੋਣ ਦਾ ਸੰਕੇਤ ਮਿਲਿਆ। ਸਾਯਤ-ਨਛੱਤਰ ਦੇਖ ਕੇ ਹਵਨ ਜੱਗ ਦੇ ਨਾਲ ਉਸ ਥਾਂ ਦੀ ਖੁਦਾਈ ਸ਼ੁਰੂ ਹੋਈ ਅਤੇ ਉਥੋਂ ਸੱਤ ਦੇਵੀਆਂ ਨਿਕਲੀਆਂ।

ਸਮਾਂ ਪਾ ਕੇ ਉਹਨਾਂ ਦੇਵੀਆਂ ਦੇ ਅਲੱਗ ਅਲੱਗ ਸਥਾਨਾਂ ਤੇ ਜਾ ਕੇ ਵਸਣ ਦਾ ਪ੍ਰਸ਼ਨ ਉੱਠਿਆ। ਸਾਰੀਆਂ ਨੇ ਪਿਤਰੀ ਜਾਇਦਾਦ ਨੂੰ ਵੰਡ ਕੇ ਮਨਚਾਹੇ ਸਥਾਨਾਂ ਤੇ ਜਾਣ ਦਾ ਸੰਕਲਪ ਕਰ ਲਿਆ। ਜਾਇਦਾਦ ਨੂੰ ਤੋਲਣ ਲਈ ਤੱਕੜੀ ਅਤੇ ਵੱਟਿਆਂ ਦੀ ਲੋੜ ਪਈ। ਜਿਸ ਲਈ ਸਭ ਤੋਂ ਛੋਟੀ ਭੈਣ ਨੂੰ ਗੁਆਂਢੀ ਪਿੰਡ ਤੋਂ ਤਕੜੀ ਵੱਟੇ ਲਿਆਉਣ ਲਈ ਭੇਜਿਆ ਗਿਆ। ਉਹ ਜਿਸ ਘਰ ਵਿਚ ਗਈ ਉਥੋਂ ਦੀ ਬੁੱਢੀ ਮਾਲਕਣ ਦੁਧ ਰਿੜਕ ਰਹੀ ਸੀ। ਤੱਕੜੀ ਮੰਗਣ ਤੇ ਉਹਨੇ ਕਿਹਾ ਕਿ ਮੇਰਾ ਹੱਥ ਵੇਹਲਾ ਨਹੀਂ। ਪਰੰਤੂ ਉਸ ਦੇਵੀ ਕੰਨਿਆ ਨੇ ਕਿਹਾ ਕਿ ਦੁਧ ਮੈਂ ਰਿੜਕ ਦਿੰਦੀ ਹਾਂ, ਤੁਸੀਂ ਮੈਨੂੰ ਤੱਕੜੀ ਵੱਟੇ ਲੱਭ ਦਿਉ। ਕੰਨਿਆ ਜਦੋਂ ਦੁਧ ਰਿੜਕਣ ਲੱਗੀ ਤਾਂ ਮੱਖਣ ਦੇ ਪੇੜੇ ਨਿਕਲਣ ਲੱਗੇ। ਬੁੱਢੀ ਚਲਾਕ ਸੀ, ਸੁਆਰਥ ਹਿੱਤ ਤੱਕੜੀ ਲਭਣ ਵੇਲੇ ਟਾਲ ਮਟੋਲ ਕਰਦੀ ਰਹੀ। ਬੜੀ ਦੇਰ ਮਗਰੋਂ ਤਕੜੀ ਦੇ ਕੇ ਵਿਦਾ ਕੀਤਾ। ਜਦੋਂ ਉਹ ਵਾਪਸ ਜਾ ਰਹੀ ਸੀ ਤਾਂ ਰਸਤੇ ਵਿਚ ਉਸ ਨੂੰ ਬਾਕੀ ਭੈਣਾਂ ਆਪਣਾ ਸਾਮਾਨ ਲਈ ਆਉਂਦੀਆਂ ਮਿਲੀਆਂ। ਉਸ ਦੇ ਪੁਛਣ ਤੇ ਉਹਨਾਂ ਨੇ ਦੱਸਿਆ ਕਿ ਅਸੀਂ ਤੁਹਾਨੂੰ ਬੜਾ ਉਡੀਕਿਆ, ਹਾਰ ਕੇ ਸਾਨੂੰ ਬਟਵਾਰਾ ਕਰਨਾ ਪਿਆ। ਉਹ ਸਿੱਧੀ ਮੂਲ ਥਾਂ ਤੇ ਪਹੁੰਚੀ। ਉਥੇ ਉਸ ਦੀ ਵੱਡੀ ਭੈਣ "ਛਤਰਾਹੜੀ ਦੇਵੀ" (ਪਿੰਡ ਦੇ ਨਾਂ ਤੇ ਹੀ ਉਸ ਦਾ ਇਹ ਨਾਂ ਪਿਆ) ਨੇ ਉਸ ਦੇ ਦੇਰ ਨਾਲ ਮੁੜਨ ਤੇ ਦੁਖ ਪ੍ਰਗਟ ਕੀਤਾ ਅਤੇ ਦਸਿਆ ਕਿ ਹੁਣ ਤੇਰਾ ਕੁਝ ਵੀ

ਹਿੱਸਾ ਬਾਕੀ ਨਹੀਂ। ਇੰਨਾ ਸੁਣ ਕੇ ਉਹ ਪਛਤਾਉਣ ਲੱਗੀ ਅਤੇ ਰੋਣ ਲੱਗੀ। ਜਿਸ ਥਾਂ ਤੇ ਉਹ ਰੋਂਦੀ ਰੋਂਦੀ ਅੱਗੇ ਤੁਰਦੀ ਗਈ ਉਸ ਘਾਟੀ ਦੀ ਸਾਰੀ ਮਿੱਟੀ ਕਾਲੀ ਹੋ ਗਈ ਅਤੇ ਅੱਜ ਵੀ ਕਾਲੀ ਹੀ ਹੈ। ਉਸ ਦੇ ਮਨ ਵਿਚ ਆਪਣੇ ਪ੍ਰਤੀ ਇੰਨੀ ਨਫ਼ਰਤ ਵੱਧ ਗਈ ਕਿ ਉਹ ਹਾਰ ਕੇ ਰਾਵੀ ਵਿਚ ਡੁਬ ਕੇ ਆਤਮ ਹੱਤਿਆ ਕਰਨ ਬਾਰੇ ਸੋਚਣ ਲੱਗੀ। ਰਸਤੇ ਵਿਚ ਇਕ ਪੱਥਰ ਦੀ ਠੋਕਰ ਲੱਗੀ ਜਿਸ ਨਾਲ ਖ਼ੂਨ ਦੀ ਤਤੀਰੀ ਵਹਿ ਨਿਕਲੀ ਪਰੰਤੂ ਉਹ ਅੱਗੇ ਤੁਰਦੀ ਗਈ। ਉਸਦੇ ਪੈਰ ਤੋਂ ਵਹਿੰਦਾ ਖ਼ੂਨ ਜਿੱਥੇ ਵੀ ਡਿਗਿਆ, ਉਥੋਂ ਦੀ ਸਾਰੀ ਮਿੱਟੀ ਅਤੇ ਪੱਥਰ ਖ਼ੂਨੀ ਰੰਗ ਦੇ ਹੋ ਗਏ ਅਤੇ ਅੱਜ ਵੀ ਉਵੇਂ ਹੀ ਹੈ। ਨਦੀ ਦੇ ਕੰਢੇ ਤੋਂ ਥੋੜੀ ਦੂਰ ਉਹਨੂੰ ਗਵਾਲ-ਰਾਣਾ ਮਿਲਿਆ। ਉਸ ਨੇ ਉਸਨੂੰ ਪਹਿਚਾਣ ਲਿਆ। ਉਹਨੂੰ ਨਦੀ ਵਿਚ ਛਾਲ ਮਾਰ ਕੇ ਦੇਵੀ ਦਾ ਪ੍ਰਾਣ ਤਿਆਗ ਦੇਣਾ ਚੰਗਾ ਨਾ ਲਗਿਆ। ਨਤੀਜੇ ਵਜੋਂ ਉਹਨੇ ਪੈਰੀਂ ਪੈ ਕੇ ਦੇਵੀ ਨੂੰ ਰੋਕ ਲਿਆ। ਦੇਵੀ ਨੇ ਉਸ ਨੂੰ ਆਪਣੀ ਨਿਰਾਸਾ ਦਾ ਕਾਰਨ ਦੱਸਿਆ ਅਤੇ ਕਿਹਾ ਕਿ ਮੈਨੂੰ ਜਾਣ ਦੇ। ਰਾਣਾ ਨੇ ਉਹਨੂੰ ਵਿਸ਼ਵਾਸ ਦੁਆਇਆ ਕਿ ਮੈਂ ਤੈਨੂੰ ਅਜਿਹੇ ਸਥਾਨ ਤੇ ਵਸਾਵਾਂਗਾ ਜਿਥੇ ਸਭ ਤੋਂ ਪਹਿਲਾਂ ਤੇਰੀ ਮਾਨਤਾ, ਪੂਜਾ-ਉਪਾਸਨਾ ਕਰਕੇ ਹੀ ਲੋਕ ਅੱਗੇ ਜਾਣਗੇ। ਚੰਬਾ-ਭਰਮੌਰ ਦੇ ਪੁਰਾਣੇ ਰਸਤੇ ਤੇ ਉਸਦਾ ਮੰਦਰ ਅਜਿਹੇ ਥਾਂ ਤੇ ਬਣਿਆ ਹੈ ਜਿਥੋਂ ਦੀ ਲੰਘਦਾ ਹਰੇਕ ਵਿਅਕਤੀ ਉਸਨੂੰ ਬੰਦਨਾ ਕਰਕੇ ਅੱਗੇ ਜਾਂਦਾ ਹੈ। ਅੱਜ ਕਲ ਇਹ "ਚੌਂਡਾ ਮਾਤਾ" ਦੇ ਨਾਂ ਨਾਲ ਪ੍ਰਸਿੱਧ ਹੈ। ਦੂਜੀਆਂ ਭੈਣਾਂ ਭੈਣਾਂ ਵਾਲੀ, ਚੌਰਹਿਣ, ਧਾਮ ਘੋੜੀ, ਲਾਹੌਰੀ ਮਾਤਾ, ਚੰਬਿਆਲੀ ਮਾਤਾ ਆਦਿ ਨਾਵਾਂ ਨਾਲ ਪ੍ਰਸਿੱਧ ਹੋਈਆਂ। ਇਸੇ ਤਰ੍ਹਾਂ ਦੀਆਂ ਮਿਥਾਂ ਅਸ਼ਟ ਭੁਜਾ ਦੇਵੀ, ਆਦਿ ਸ਼ਕਤੀ (ਗਦੇਚ) ਹਾਟੇਸ਼ਵਰੀ (ਹਾਟਕੋਟੀ), ਭੀਮਾਂ ਕਾਲੀ, ਸ਼ਿਆਮਾ ਕਾਲੀ, ਤਾਰਾ ਦੇਵੀ, ਕਟਾਸਨ ਆਦਿ ਦੇਵੀਆਂ ਨਾਲ ਜੁੜੀਆਂ ਇਸ ਸਮੁੱਚੇ ਪ੍ਰਦੇਸ਼ ਵਿਚ ਪ੍ਰਚਲਤ ਹਨ।)

## ਜਾਮਲੂ ਦੇਵਤਾ

ਹਿਮਾਚਲ ਦੀ ਸੁੰਦਰ ਘਾਟੀ ਕੁੱਲੂ ਦਾ ਜਦੋਂ ਜ਼ਿਕਰ ਆਉਂਦਾ ਹੈ ਤਾਂ "ਮੁਲਾਣਾ" ਪਿੰਡ ਦੀ ਯਾਦ ਆਪਣੇ ਆਪ ਆ ਜਾਂਦੀ ਹੈ। ਸ਼ੁਰੂ ਵਿਚ ਇਸ ਇਲਾਕੇ ਵਿਚ ਆਉਣ ਵਾਲਾ ਹਰੇਕ ਯਾਤਰੀ ਘੁਮਕੜ, ਲੇਖਕ, ਇਤਿਹਾਸਕਾਰ ਅਤੇ ਸਮਾਜ ਸ਼ਾਸਤਰੀ ਲਈ ਇਹ ਪਿੰਡ ਦੇਖਣ ਦੀ ਉਤਸੁਕਤਾ ਰਹੀ ਹੈ। ਇਹ ਪਿੰਡ ਆਪਣੀ ਪ੍ਰਬੰਧਕੀ ਹਾਲਤ, ਸਾਮਾਜਿਕ ਪੱਧਤੀ, ਭਾਸ਼ਾ, ਮਹਿਮਾਨ-ਨਿਵਾਜ਼ੀ ਆਦਿ ਦੀ ਦ੍ਰਿਸ਼ਟੀ ਤੋਂ ਸਮੁੱਚੇ ਹਿਮਾਚਲ ਪ੍ਰਦੇਸ਼ ਤੋਂ ਅਲੱਗ ਲਗਦਾ ਹੈ। ਇਸ ਪਿੰਡ ਦਾ ਇਕ ਛੱਤਰ ਦੇਵਤਾ "ਜਾਮਲੂ" ਹੈ। ਇਹ ਅਠਾਰ੍ਹਾਂ ਕਿਲਿਆਂ ਦਾ ਸੁਆਮੀ ਹੈ। ਇਸ ਦੀ ਆਗਿਆ ਬਿਨਾਂ ਬਾਹਰ ਦਾ ਕੋਈ ਵੀ ਵਿਅਕਤੀ ਪਿੰਡ ਵਿਚ ਪੈਰ ਨਹੀਂ ਪਾ ਸਕਦਾ।

ਇਹ ਸਾਰੀਆਂ ਪ੍ਰਵਾਨਗੀਆਂ ਕਾਰਦਾਰ ਰਾਹੀਂ ਲਈਆਂ ਜਾਂਦੀਆਂ ਹਨ। ਚਮੜੇ ਦੀ ਜੁੱਤੀ ਪਾ ਕੇ ਇਸ ਪਿੰਡ ਵਿਚ ਜਾਣਾ ਮਨ੍ਹਾ ਹੈ। ਇਸ ਦਾ ਉਲੰਘਣ ਕਰਨ ਵਾਲੇ ਨੂੰ ਦੰਡ ਦੇ ਰੂਪ ਵਿਚ ਦੇਵਤੇ ਨੂੰ ਇਕ ਬੱਕਰੇ ਦੀ ਭੇਟ ਚੜ੍ਹਾਉਣੀ ਪੈਂਦੀ ਹੈ। ਸਥਾਨਕ ਲੋਕ ਇਸ ਦਾ ਸੰਬੰਧ ਜਮਦਗਨੀ ਨਾਲ ਜੋੜਦੇ ਹਨ। ਕੱਤੇ ਦੀ ਸੰਗਰਾਂਦ ਨੂੰ ਇਸ ਦਾ ਜਨਮ ਦਿਨ ਮਨਾਇਆ ਜਾਂਦਾ ਹੈ। ਪਿੰਡ ਦੀ ਸਾਰੀ ਧਰਤੀ "ਜਾਮਲੂ" ਦੇ ਨਾਂ ਅਤੇ ਸਾਰਾ ਪਿੰਡ ਖੇਤੀ ਬਾੜੀ ਦੇ ਆਸਰੇ ਹੈ। ਇਹ ਲੋਕਾਂ ਦੀਆਂ ਬੀਮਾਰੀਆਂ ਦੂਰ ਕਰਦਾ ਹੈ। ਇਸ ਤਰ੍ਹਾਂ ਵੈਦ ਵੀ ਹੈ। "ਜਾਮਲੂ" ਜਦੋਂ ਬਹੁਤ ਖ਼ੁਸ਼ ਹੁੰਦਾ ਹੈ ਤਾਂ 'ਕਾਹਿਕਾ' ਦਾ ਮੇਲਾ ਲਗਦਾ ਹੈ। ਯੱਗ ਹੁੰਦੇ ਹਨ ਅਤੇ ਬੱਕਰਿਆਂ ਦੀਆਂ ਬਲੀਆਂ ਚੜ੍ਹਾਈਆਂ ਜਾਂਦੀਆਂ ਹਨ। ਮੇਲੇ ਤੇ ਇਕ ਲੰਗਰ ਵੀ ਲਗਦਾ ਹੈ। ਇਹ ਇਕ ਚਮਤਕਾਰੀ ਦੇਵਤਾ ਹੈ। ਇਸ ਬਾਰੇ ਇਕ ਬੜੀ ਪ੍ਰਸਿੱਧ ਕਹਾਣੀ ਹੈ, ਜੋ ਇਸ ਤਰ੍ਹਾਂ ਹੈ :—

"ਅਕਬਰ ਨੇ ਜਦੋਂ ਸਾਰੇ ਰਾਜੇ ਜਗੀਰਦਾਰ ਅਧੀਨ ਕਰ ਲਏ ਤਾਂ "ਮਲਾਣਾ" ਦੇ ਮਾਲਕ "ਜਾਮਲੂ" ਤੋਂ ਵੀ ਸੋਨੇ ਦਾ ਇਕ ਟਕਾ ਉਗਰ੍ਹਾਇਆ ਗਿਆ। ਦੇਵਤੇ ਨੇ ਇਸ ਨੂੰ ਅਪਮਾਨ ਸਮਝਿਆ। ਉਹ ਬੜਾ ਗ਼ੁਸੇ ਵਿਚ ਆਇਆ। ਨਤੀਜੇ ਵਜੋਂ ਕੁੱਲੂ ਦੇ ਇਲਾਕੇ ਵਿਚ ਮਹਾਮਾਰੀਆਂ ਫੈਲ ਗਈਆਂ ਅਤੇ ਲੋਕ ਮਰਨ ਲੱਗੇ। ਦੂਜੇ ਦੇਵਤਿਆਂ ਨੇ ਆਪਣੇ ਗਰਾਂ ਰਾਹੀਂ ਰਾਜੇ ਨੂੰ ਦੱਸਿਆ ਕਿ ਜਾਮਲੂ ਬਹੁਤ ਗ਼ੁੱਸੇ ਹੈ। ਜਾਮਲੂ ਦੇ ਕਾਰਦਾਰ ਨੂੰ ਜਦੋਂ ਪੁਛਿਆ ਗਿਆ ਤਾਂ ਉਸਨੇ ਦੱਸਿਆ ਕਿ ਜਦੋਂ ਤੱਕ ਦਿੱਲੀ ਤੋਂ ਮੇਰਾ ਟਕਾ ਵਾਪਸ ਨਹੀਂ ਪਹੁੰਚੇਗਾ ਤਾਂ ਉਪੱਦਰ ਹੁੰਦੇ ਰਹਿਣਗੇ। ਹਾਰ ਕੇ ਕੁੱਲੂ ਦਾ ਰਾਜਾ ਦਿੱਲੀ ਪਹੁੰਚਿਆ ਅਤੇ ਉਸਨੇ ਅਕਬਰ ਨੂੰ ਸਾਰੀ ਗੱਲਬਾਤ ਕਹਿ ਸੁਣਾਈ। ਅਕਬਰ ਨੇ ਰਾਜੇ ਨੂੰ ਜਾਮਲੂ ਦੀ ਦੈਵੀ ਸ਼ਕਤੀ ਦਾ ਬੋਧ ਕਰਾਉਣ ਲਈ ਕੋਈ ਚਮਤਕਾਰ ਦਿਖਾਉਣ ਦਾ ਆਦੇਸ਼ ਦਿੱਤਾ ਅਤੇ ਕਿਹਾ ਗਿਆ ਕਿ ਜੇ ਇਦਾਂ ਨਾ ਹੋਇਆ ਤਾਂ ਇਸ ਨੂੰ ਤੇਰੀ ਇਕ ਚਾਲ ਸਮਝ ਕੇ ਤੈਨੂੰ ਸਜ਼ਾ ਦਿੱਤੀ ਜਾਵੇਗੀ। ਅਕਬਰ ਦੀ ਆਗਿਆ ਤੋਂ ਡਰ ਕੇ ਰਾਜਾ "ਜਾਮਲੂ" ਦੀ "ਮੰਨਤ" ਕਰਨ ਲੱਗਾ। ਕਹਿੰਦੇ ਹਨ ਉਸ ਰਾਤ ਅਕਬਰ ਦੀ ਰਾਜਧਾਨੀ ਵਿਚ ਭਾਰੀ ਬਰਫ਼ਬਾਰੀ ਹੋਈ ਅਤੇ ਸਾਰੀ ਦਿੱਲੀ ਸਫੈਦ ਹੋ ਗਈ।"

ਅਕਬਰ ਨੇ ਜਾਮਲੂ ਦਾ ਤੇਜ਼ ਪ੍ਰਤਾਪ ਕਬੂਲ ਕਰ ਲਿਆ। ਪਰੰਤੂ ਹੁਣ ਸਮੱਸਿਆ ਇਹ ਖੜੀ ਹੋ ਗਈ ਕਿ ਉਸ ਟਕੇ ਨੂੰ ਸ਼ਾਹੀ ਖ਼ਜ਼ਾਨੇ ਵਿਚੋਂ ਕਿਸ ਤਰ੍ਹਾਂ ਪਹਿਚਾਣਿਆ ਜਾਵੇ ? ਦੇਵਤੇ ਨੇ ਦੱਸਿਆ ਕਿ ਮੇਰੇ ਦੋਨੋਂ ਸਿੱਕੇ ਜੁੜੇ ਹੋਏ ਹੋਣਗੇ। ਜਦੋਂ ਲੱਭਿਆ ਗਿਆ ਤਾਂ ਦੋਨੋਂ ਸੋਨੇ ਦੇ ਸਿੱਕੇ ਜੁੜੇ ਹੋਏ ਮਿਲੇ ਜਿਹੜੇ ਰਾਜੇ ਰਾਹੀਂ ਜਾਮਲੂ ਨੂੰ ਵਾਪਸ ਕਰ ਦਿੱਤੇ ਗਏ। ਅਕਬਰ ਨੇ ਦੇਵਤੇ ਦਾ ਚਮਤਕਾਰ ਦੇਖ ਕੇ ਮਲਾਣਾ ਪਿੰਡ ਜਾ ਕੇ ਉਸ ਨੂੰ ਦੇਖਣ ਦੀ ਇੱਛਾ ਪ੍ਰਗਟ ਕੀਤੀ। ਪਰੰਤੂ ਰਾਜੇ ਨੇ ਰਸਤੇ ਦੀ ਔਕੜ ਦਸ ਕੇ ਜਾਨ ਬਚਾ ਲਈ। ਸ਼ਰਧਾ ਵੱਸ ਹੋ ਕੇ ਅਕਬਰ ਨੇ

ਆਪਣੀ ਘੋੜ ਸੁਆਰ ਦੀ ਮੂਰਤੀ ਬਣਵਾ ਕੇ ਜਾਮਲੂ ਦੀ ਜ਼ਿਆਰਤ ਲਈ ਭੇਜੀ ਜੋ ਅੱਜ ਵੀ ਢੱਗਣ ਵਿਚ ਫਾਗਲੀ ਦੇ ਮੇਲੇ ਤੇ ਦਰਬਾਰ ਵਿਚ ਦੇਵਤੇ ਦੇ ਕੋਲ ਰੱਖੀ ਜਾਂਦੀ ਹੈ ਅਤੇ ਇਕ ਭੇਡੂ ਹਲਾਲ ਕਰਕੇ ਸਤਿਕਾਰੀ ਜਾਂਦੀ ਹੈ।

## ਕਾਮਰੂ ਨਾਗ

ਚਚਿਓਟ ਤਹਿਸੀਲ ਨਿਵਾਸੀਆਂ ਨੂੰ ਆਪਣੇ ਦੇਵਤੇ "ਕਾਮਰੂ ਨਾਗ" ਉੱਤੇ ਬੜਾ ਭਰੋਸਾ ਹੈ। ਉਹ ਵੀ ਉਹਨਾਂ ਨੂੰ ਸੁਖ-ਸ਼ਾਂਤੀ, ਅੰਨ-ਧਨ, ਵਰਖਾ-ਬੱਦਲ ਸਭ ਕੁਝ ਦਿੰਦਾ ਹੈ ਅਤੇ ਪਾਣੀ ਵਿਚ ਰਹਿੰਦਾ ਹੈ। ਇਸ ਦੇ ਮੰਦਰ ਵਿੱਚ ਜਾਣ ਦਾ ਅਧਿਕਾਰ ਸ਼ੂਦਰਾਂ ਨੂੰ ਨਹੀਂ ਹੈ। ਸ਼ਰਧਾਲੂ ਭਗਤ ਦੂਰ ਤੋਂ ਹੀ ਸਰੋਵਰ ਵਿਚ ਪੈਸੇ ਅਤੇ ਕਪੜੇ ਸੁਟ ਦਿੰਦੇ ਹਨ। ਇਸ ਦੇਵਤੇ ਦੀ ਸ਼ਕਤੀ ਬਾਰੇ ਇਕ ਤੱਥ ਪ੍ਰੋ: ਮਨਮੋਹਨ ਸਿੰਘ ਨੇ ਆਪਣੀ ਕਿਤਾਬ "ਹਿਸਟਰੀ ਆਫ਼ ਮੰਡੀ ਸਟੇਟ" ਵਿਚ ਇੱਦਾਂ ਦਿੱਤਾ ਹੈ—ਕਿ ਸੰਨ 1911 ਵਿਚ "ਮਿ. ਸੀ. ਸੀ. ਗਾਰਵੇੱਟ ਸੈਟਲਮੇਂਟ ਅਫ਼ਸਰ ਅਤੇ ਮੰਡੀ ਰਾਜ ਦਾ ਵਿਸ਼ੇਸ਼ ਸਲਾਹਕਾਰ ਆਪਣੇ ਦੌਰੇ ਤੇ ਇਸ ਇਲਾਕੇ ਵਿਚ ਪਹੁੰਚਿਆ। ਉਹਨੇ ਕਾਮਰੂ ਨਾਗ ਬਾਰੇ ਸੁਣਿਆ। ਉਸਨੇ ਮੰਦਰ ਦੇ ਤਲਾਅ ਵਿਚ ਪਏ ਧਨ ਨੂੰ ਕੱਢ ਕੇ ਕਿਸੇ ਕਾਰਜ ਹਿੱਤ ਵਰਤਣ ਦਾ ਨਿਸ਼ਚਾ ਕੀਤਾ। ਉਸਨੇ ਰਾਜੇ ਦੀ ਸਲਾਹ ਲਈ ਅਤੇ ਦੋਨੋਂ ਉਸ ਸਥਾਨ ਵੱਲ ਨੂੰ ਚੱਲ ਪਏ। ਪਰੰਤੂ ਕਾਮਰੂ ਨਾਗ ਦੇ ਪੁਜਾਰੀਆਂ ਅਤੇ ਭਗਤਾਂ ਨੇ ਇਸ ਯੋਜਨਾ ਨੂੰ ਚੰਗਾ ਨਹੀਂ ਸਮਝਿਆ। ਰਸਤੇ ਵਿਚ ਇੰਨੇ ਜ਼ੋਰ ਦਾ ਮੀਂਹ ਵਰ੍ਹਿਆ ਕਿ ਰਾਜੇ ਅਤੇ ਅੰਗਰੇਜ਼ ਅਧਿਕਾਰੀ ਨੂੰ ਚਚਿਓਟ ਹੀ ਰੁਕਣਾ ਪਿਆ। ਕਹਿੰਦੇ ਹਨ ਕਿ ਮਿ. ਗਾਰਵੇੱਟ ਨੇ ਕੁਝ ਸਥਾਨਿਕ ਫਲ ਲਏ ਜਿਨ੍ਹਾਂ ਨੂੰ ਖਾਂਦਿਆਂ ਹੀ ਉਸ ਦਾ ਪੇਟ ਖ਼ਰਾਬ ਹੋ ਗਿਆ ਅਤੇ ਉਸ ਨੂੰ ਛੁੱਟੀ 'ਤੇ ਜਾਣਾ ਪਿਆ। ਲੋਕਾਂ ਦਾ ਵਿਸ਼ਵਾਸ ਹੈ ਕਿ ਭਾਰੀ ਮੀਂਹ ਵਰ੍ਹਨ ਅਤੇ ਸਾਹਿਬ ਦਾ ਬੀਮਾਰ ਹੋਣਾ ਕਾਮਰੂ ਨਾਗ ਦਾ ਚਮਤਕਾਰ ਸੀ।"

## ਰਥਣ ਅਤੇ ਛਬਰਣ

ਕਿੰਨਰਾਂ ਦੇ ਲੋਕ-ਦੇਵਤਾ ਦੋ ਪ੍ਰਕਾਰ ਦੇ ਹਨ, ਇਕ ਉਹ ਜਿਨ੍ਹਾਂ ਦੇ ਰਥਣ ਹੁੰਦੇ ਹਨ ਅਤੇ ਦੂਜੇ ਜਿਨ੍ਹਾਂ ਦੇ ਰਥਣ ਨਹੀਂ ਹੁੰਦੇ। ਮਤਲਬ ਇਹ ਕਿ ਗੁਰ[1] ਨਾਲ ਹੀ ਲੋਕਾਂ ਨਾਲ ਗੱਲਾਂ ਕਰਦੇ ਹਨ। ਇਸ ਵਰਗ ਵਿਚ ਉਹ ਦੇਵਤੇ ਵੀ ਆਉਂਦੇ ਹਨ ਜਿਨ੍ਹਾਂ ਦਾ ਪ੍ਰਤੀਕ ਇਕ ਡੰਡਾ ਹੁੰਦਾ ਹੈ ਜਿਸਨੂੰ ਛਬਰਣ ਕਿਹਾ ਜਾਂਦਾ ਹੈ। ਇਨ੍ਹਾਂ ਨੂੰ

---

1. ਉਹ ਵਿਅਕਤੀ ਜਿਸ ਵਿਚ ਦੇਵਤਾ ਆਉਂਦਾ ਹੈ। ਇਹ ਦੇਵਤੇ ਸਾਹਮਣੇ ਝੂਮ ਝੂਮ ਕੇ ਨੱਚਦਾ ਅਤੇ ਲੋਕਾਂ ਦੇ ਰੋਗ-ਸੋਗ ਸੰਬੰਧੀ ਪ੍ਰਸ਼ਨਾਂ ਦਾ ਉਤਰ ਦਿੰਦਾ ਹੈ। ਇਹ ਵਰਖਾ, ਜਲ, ਬਰਫਬਾਰੀ ਦੀਆਂ ਭਵਿਖਬਾਣੀਆਂ ਵੀ ਕਰਦਾ ਹੈ।

ਇਕ ਹੀ ਵਿਅਕਤੀ ਮੇਲੇ ਆਦਿ ਵਿਚ ਨਚਾਉਂਦਾ ਹੈ। ਇਹ ਡੰਡਾ ਕਪੜਿਆਂ ਨਾਲ ਸਜਾਇਆ ਹੁੰਦਾ ਹੈ। ਇਸ ਦੇ ਸਿਰ ਤੇ ਦੇਵਤੇ ਦਾ ਮੁਖੜ (ਧਾਤ ਦਾ ਮਖੌਟਾ) ਹੁੰਦਾ ਹੈ। ਡਾ. ਬੰਸ਼ੀਰਾਮ ਸ਼ਰਮਾ ਅਨੁਸਾਰ ਇਹ ਦੇਵਤੇ ਸਾਰੇ ਕਿੰਨਰ ਖੇਤਰ ਵਿਚ ਮਿਲਦੇ ਹਨ। ਲੋਕਾਂ ਦਾ ਇਨ੍ਹਾਂ ਵਿਚ ਗਹਿਰਾ ਵਿਸ਼ਵਾਸ ਹੈ। ਜੀਵਨ ਦੀ ਰੋਜ਼ਾਨਾ ਕਾਰ-ਗੁਜ਼ਾਰੀ ਇਨ੍ਹਾਂ ਦੇ ਹੀ ਸਵੀਕਾਰ ਅਤੇ ਅਸਵੀਕਾਰ ਦੇ ਸੰਕੇਤਾਂ 'ਤੇ ਨਿਰਭਰ ਕਰਦੀ ਹੈ। ਇਹ ਲੋਕ ਇਨ੍ਹਾਂ ਦੀ ਇੱਛਾ ਦੇ ਵਿਰੁਧ ਕੋਈ ਵੀ ਕੰਮ ਨਹੀਂ ਕਰਦੇ। ਪਰਾਚੀਨ ਸਮਿਆਂ ਵਿਚ ਹਰੇਕ ਪਿੰਡ ਦੋ ਵਰਗਾਂ ਵਿਚ ਵੰਡਿਆ ਹੁੰਦਾ ਸੀ। ਇਹ ਵਰਗ ਆਉਂਦੇ ਹਨ ਦੇਵਠੂ ਅਤੇ ਰਾਜਠੂ। ਦੇਵਠੂ ਦੇਵਤਾ ਦੀ ਵਗਾਰ (ਮੁਫ਼ਤ ਸੇਵਾ) ਦਿੰਦੇ ਹਨ ਅਤੇ ਰਾਜਠੂ ਰਾਜੇ ਦੀ। ਦੇਵਤੇ ਦਾ ਰਥੜ (ਰਥ) ਉਸਨੂੰ ਰੂਪਵਾਨ ਬਨਾਉਣ ਲਈ ਮਹੱਤਵਪੂਰਣ ਸਾਮੱਗਰੀ ਹੁੰਦਾ ਹੈ। ਇਸ ਵਿਚ ਦੋਨੋਂ ਪਾਸੇ ਦੋ ਬਾਹਾਂ ਲਗਾਈਆਂ ਜਾਂਦੀਆਂ ਹਨ। ਇਹਨਾਂ ਬਾਹਾਂ ਨੂੰ ਚੁਕਣ ਨਾਲ ਦੇਵਤੇ ਦੀ ਪਾਲਕੀ ਚੁੱਕੀ ਜਾਂਦੀ ਹੈ, ਜਿਹੜੀ ਚਾਰੇ ਪਾਸੇ ਲਟਕਦੀ ਰਹਿੰਦੀ ਹੈ। ਇਨ੍ਹਾਂ ਨੂੰ ਦੇਵਤੇ ਦਾ ਛਤਰੜ (ਛੱਤਰ) ਕਿਹਾ ਜਾਂਦਾ ਹੈ। ਜਟਾਂ ਦੇ ਹੇਠਾਂ ਦੇਵਤੇ ਦੇ ਗਲੇ ਦੇ ਨਾਲ ਸਾਰੇ ਪਾਸੇ ਸੋਨੇ ਅਤੇ ਚਾਂਦੀ ਦੇ ਛੋਟੇ ਵੱਡੇ ਅਠਾਰ੍ਹਾਂ ਮੂੰਹ ਲਗਾਏ ਜਾਂਦੇ ਹਨ। ਪਾਲਕੀ ਦੀਆਂ ਬਾਹਾਂ ਲਚਕਦਾਰ ਲਕੜੀ ਦੀਆਂ ਬਣਾਈਆਂ ਜਾਂਦੀਆਂ ਹਨ ਤਾਂ ਕਿ ਨੱਚਦੇ ਸਮੇਂ ਪਾਲਕੀ ਉਪਰ ਥੱਲੇ ਹੋ ਸਕੇ। ਮੂੰਹਾਂ ਨੂੰ ਇਸ ਤਰ੍ਹਾਂ ਲਗਾਇਆ ਜਾਂਦਾ ਹੈ ਕਿ ਦੇਖਣ ਵਾਲਿਆਂ ਨੂੰ ਸਿਰਫ਼ ਹੇਠਲੀ ਪਾਲ ਦੇ ਮੂੰਹ ਹੀ ਦਿਖਾਈ ਦੇਣ। ਇਨ੍ਹਾਂ ਨੂੰ ਸਿਰਮੁਖੜ ਕਿਹਾ ਜਾਂਦਾ ਹੈ। ਰਥੜ ਨੂੰ ਬਹੁਤ ਸੁੰਦਰ ਕਪੜਿਆਂ ਨਾਲ ਸਜਾਇਆ ਜਾਂਦਾ ਹੈ। ਇਹ ਜਦੋਂ ਤਿਆਰ ਹੋ ਜਾਂਦਾ ਹੈ ਤਾਂ ਇਹ ਮੰਨ ਲਿਆ ਜਾਂਦਾ ਹੈ ਕਿ ਦੇਵਤੇ ਦੀ ਸ਼ਕਤੀ ਦਾ ਪ੍ਰਵੇਸ਼ ਹੋ ਗਿਆ ਹੈ। ਜਦੋਂ ਦੇਵਤੇ ਨੂੰ ਨਚਾਇਆ ਜਾਂਦਾ ਹੈ ਤਾਂ ਪਾਲਕੀ ਵਿਚ ਦੇਵਤੇ ਦੀ ਸ਼ਕਤੀ ਆ ਜਾਣ ਨਾਲ ਇਹ ਰੱਥ ਬਹੁਤ ਉਛਲਦਾ ਹੈ।

ਰਿਆਸਤੀ ਸਮੇਂ ਵਿਚ ਬੁਸ਼ਹਿਰ ਦੇ ਰਾਜੇ ਕਿੰਨੌਰ ਦੇ ਵੱਡੇ ਦੇਵਤਿਆਂ ਮਨੇਸ਼ਿਰਸ, ਚੰਡਿਕਾ ਅਥਵਾ ਬਦਰੀਨਾਥ ਦੇ ਲਈ ਸੋਨੇ ਦੇ ਮੁਖੜ ਸਰਕਾਰੀ ਖ਼ਜ਼ਾਨਿਆਂ ਵਿਚੋਂ ਬਣਾ ਕੇ ਦਿੰਦੇ ਸਨ। ਚਾਂਦੀ ਦੇ ਮੁਖੜ ਦੇਵਤਿਆਂ ਦੇ ਖ਼ਜ਼ਾਨੇ ਵਿਚੋਂ ਬਣਵਾਏ ਜਾਂਦੇ ਹਨ। ਦੇਵਤਿਆਂ ਦੇ ਮੁਖੜ ਮੁੱਛਾਂ ਵਾਲੇ ਅਤੇ ਦੇਵੀਆਂ ਦੇ ਮੁਖ ਵਿਚ ਨੱਕ ਦੇ ਗਹਿਣੇ ਪ੍ਰਹਿਨਾਏ ਜਾਂਦੇ ਹਨ।

## ਅਗਨਪਾਲ ਦੇਵਤਾ

ਕੁੱਲੂ ਵਾਸੀਆਂ ਦਾ ਲੋਕਪ੍ਰਿਅ ਦੇਵਤਾ "ਅਗਨਪਾਲ" ਬਾਹਰ ਤੋਂ ਆ ਕੇ ਇਸ ਇਲਾਕੇ ਵਿਚ ਵੱਸਿਆ ਹੈ। ਇਸ ਦੀ ਮਾਨਤਾ ਜਾਮਲੂ ਦੇਵਤੇ ਵਰਗੀ ਹੀ ਹੈ। ਇਸ ਨਾਲ ਜੁੜੀ ਇਕ ਅਰਧਪੌਰਾਣਿਕ ਕਥਾ ਇਸ ਤਰ੍ਹਾਂ ਦੱਸੀ ਜਾਂਦੀ ਹੈ :—

ਇਹ ਦੇਵਤਾ ਸਮੁੰਦਰ ਕੰਢੇ ਰਹਿੰਦਾ ਹੈ ਉਥੇ ਉੱਜੜ ਬੰਦਿਆਂ ਦੇ ਵਿਹਾਰ ਤੋਂ ਤੰਗ ਆ ਕੇ ਇਹ ਪਹਾੜਾਂ ਵਿਚ ਸ਼ਰਨ ਲੈਣ ਤੁਰ ਪਿਆ। ਕੁਦਰਤ ਦੀ ਸੋਹਣੀ ਘਾਟੀ ਕੁੱਲੂ ਵਿਚ ਇਸ ਦਾ ਮਨ ਲੱਗ ਗਿਆ। ਇਹ ਇਲਾਕਾ ਉਸ ਸਮੇਂ ਰਾਣਿਆਂ ਦੇ ਅਧੀਨ ਸੀ ਜਿਹੜੇ ਬਹੁਤ ਨਿਰਦਈ ਸ਼ਾਸਕ ਸਨ। ਦੇਵਤਾ ਵੀ ਉਹਨਾਂ ਦੀ ਨਿਰਦੈਤਾ ਦਾ ਪਾਤਰ ਬਣ ਗਿਆ। ਬਦਲਾ ਲੈਣ ਲਈ ਦੇਵਤੇ ਨੇ ਰਾਣਿਆਂ ਨਾਲ ਯੁਧ ਕੀਤਾ, ਜਿਸ ਵਿਚ ਉਹ ਹਾਰ ਗਏ। ਫਿਰ ਵੀ ਉਹਨਾਂ ਦਾ ਵਿਰੋਧ ਥਾਂ ਥਾਂ ਹੋਇਆ। ਉਹਨਾਂ ਦੀਆਂ ਕੁਚਾਲਾਂ ਨਾਲ ਦੇਵਤੇ ਦਾ ਜੀਉਣਾ ਦੁੱਭਰ ਹੋ ਗਿਆ। ਇਕ ਦਿਨ ਦੀ ਗੱਲ ਹੈ ਕਿ ਰਾਜਾ ਕਿਸੇ ਇਲਾਕੇ ਵਿਚ ਖੁਦਵਾਈ ਕਰ ਰਿਹਾ ਸੀ। ਦੇਵਤਾ ਉਥੇ ਪੱਥਰ ਦਾ ਰੂਪ ਧਾਰ ਕੇ ਜਾ ਬੈਠਾ। ਕਹੀ ਪੱਥਰ ਨਾਲ ਵੱਜੀ ਅਤੇ ਟੁਕੜੇ ਟੁਕੜੇ ਹੋ ਕੇ ਚਾਰੇ ਪਾਸੇ ਖਿਲਰ ਗਈ। ਸਾਰੇ ਅੱਗ ਭੜਕ ਉਠੀ। ਰਾਣਿਆਂ ਨੇ ਦੇਵਤੇ ਨੂੰ ਵੰਗਾਰਿਆ ਕਿ ਸਾਹਮਣੇ ਆ ਕੇ ਲੜ। ਦੇਵਤਾ ਪ੍ਰਗਟ ਹੋਇਆ ਅਤੇ ਉਸਨੇ ਰਾਣਿਆਂ ਨੂੰ ਕਿਹਾ ਕਿ ਅਤਿਆਚਾਰ ਬੰਦ ਕਰ ਦਿਉ। ਰਾਣਿਆਂ ਨੇ ਕਿਹਾ ਕਿ ਫ਼ੈਸਲਾ ਤਾਂ ਹੋਵੇਗਾ ਜੇਕਰ ਨੰਗੇਧੜ ਖੇਡਣ ਲਈ ਸ਼ਰਤ ਮੰਨੀ ਜਾਵੇ। ਦੇਵਤਾ ਮੰਨ ਗਿਆ। ਸ਼ਰਤ ਇਹ ਸੀ ਕਿ ਹਾਰਨ ਵਾਲੇ ਨੂੰ ਸੱਤ ਦਿਨ ਦੇ ਵਿਚ ਵਿਚ ਪਿੰਡ ਛੱਡਣਾ ਪਵੇਗਾ। ਰਾਣਾ ਇਸ ਖੇਡ ਦਾ ਮਾਹਿਰ ਸੀ। ਪਰੰਤੂ ਦੇਵਤੇ ਦੀਆਂ ਗੁਪਤ ਸ਼ਕਤੀਆਂ ਨਾਲ ਪਾਸਾ ਦੇਵਤੇ ਵੱਲ ਹੀ ਰਿਹਾ। ਰਾਣੇ ਨੂੰ ਹਾਰ ਕੇ ਪਿੰਡ ਛੱਡਣਾ ਪਿਆ। ਪਿੰਡ ਵਾਲੇ ਅਤਿਆਚਾਰ ਤੋਂ ਮੁਕਤ ਹੋ ਗਏ। ਦੇਵਤੇ ਦਾ ਮੰਦਰ ਬਣਿਆ ਅਤੇ ਖ਼ਾਸ ਢੰਗ ਨਾਲ ਮਨੌਤਾਂ ਹੋਣ ਲੱਗੀਆਂ। ਅੱਜ ਵੀ ਲੋਕ ਇਸ ਨੂੰ ਆਪਣੇ ਜੀਵਨ ਦਾ ਰਖਵਾਲਾ ਮੰਨਦੇ ਹਨ।

## ਮਿੰਧਲ ਦੇਵੀ

ਪਾਂਗੀ ਵਾਸੀਆਂ ਦਾ "ਮਿੰਧਲ ਦੇਵੀ" ਵਿਚ ਅਟੱਲ ਵਿਸ਼ਵਾਸ ਹੈ। ਉਸੇ ਦੀ ਕਿਰਪਾ ਨਾਲ ਪਾਂਗੀ ਵਾਦੀ ਵਿਚ ਇਕੋ ਬਲਦ ਨਾਲ ਹੱਲ ਚੱਲ ਸਕਦਾ ਹੈ ਅਤੇ ਸਾਰੇ ਲੋਕ ਭੁੰਜੇ ਹੀ ਸੌਂਦੇ ਹਨ। ਦੂਰ ਦੂਰ ਤੋਂ ਪੰਗਵਾਲੇ ਭਗਵਤੀ ਦਰਸ਼ਨਾਂ ਲਈ ਮਿੰਧਲ ਯਾਤਰਾ ਵਿਚ ਸ਼ਾਮਲ ਹੁੰਦੇ ਹਨ। ਦੇਵੀ ਦੀ ਕਿਰਪਾ ਨਾਲ ਉਹਨਾਂ ਨੂੰ ਜੀਵਨ ਵਿਚ ਪੂਰਾ ਵਿਸ਼ਵਾਸ ਹੈ। ਮਿੰਧਲ ਦੇਵੀ ਦੇ ਪ੍ਰਗਟ ਹੋਣ ਦੀ ਸੱਚੀ ਕਹਾਣੀ ਦੇਵੀ ਪ੍ਰਸਾਦ ਜੋਸ਼ੀ ਨੇ ਇੱਦਾਂ ਦੱਸੀ ਹੈ—"ਜਿਥੇ ਅੱਜ ਕਲ ਮਿੰਧਲ ਦੇਵੀ ਦਾ ਮੰਦਰ ਬਣਿਆ ਹੋਇਆ ਹੈ ਉਸ ਥਾਂ 'ਤੇ ਸਦੀਆਂ ਪਹਿਲਾਂ ਇਕ ਬੁੱਢੀ ਅਤੇ ਉਸਦੇ ਸੱਤ ਪੁੱਤਰ ਰਹਿੰਦੇ ਸਨ। ਰੋਜ਼ਾਨਾ ਵਾਂਗ ਇਕ ਸਵੇਰੇ ਬੁੱਢੀ ਦੇ ਬੱਚੇ ਖੇਤਾਂ ਵਿਚ ਹੱਲ ਵਾਹੁਣ ਗਏ ਅਤੇ ਉਹ ਰੋਟੀ ਟੁਕ ਪਕਾਉਣ ਲਈ ਚੁਲ੍ਹਾ ਸਾਫ਼ ਕਰਨ ਲੱਗੀ। ਚੁਲ੍ਹੇ ਵਿਚੋਂ ਅਚਾਨਕ ਇਕ ਕਾਲਾ ਪੱਥਰ ਨਿਕਲ ਆਇਆ। ਬੁੱਢੀ ਨੂੰ ਹੈਰਾਨੀ ਹੋਈ ਅਤੇ ਉਹ ਬਾਹਰੋਂ ਇਕ ਪੱਥਰ ਲਿਆ ਕੇ ਉਸ ਪੱਥਰ ਨੂੰ ਭੰਨਣ ਲੱਗੀ। ਪਰੰਤੂ ਇੱਦਾਂ

ਕਰਦਿਆਂ ਹੀ ਉਸਦਾ ਬੁੱਢਾ ਸਰੀਰ ਕੰਬਣ ਲੱਗਿਆ। ਦੇਵੀ ਸੁਨੇਹੇ ਨੇ ਬੁੱਢੀ ਦੇ ਭਰਮ ਦਾ ਨਿਵਾਰਣ ਕਰ ਦਿੱਤਾ। ਉਹ ਸਮਝ ਗਈ ਕਿ ਇਹ ਮਾਤਾ ਭਗਵਤੀ ਦਾ ਹੀ ਰੂਪ ਹੈ। ਉਹ ਭੱਜੀ ਭੱਜੀ ਬਾਹਰ ਆ ਗਈ ਅਤੇ ਖੇਤਾਂ ਵਿਚ ਕੰਮ ਕਰਦੇ ਆਪਣੇ ਪੁੱਤਰਾਂ ਨੂੰ ਦੇਵੀ ਦੇ ਚਮਤਕਾਰ ਦੀ ਕਥਾ ਸੁਨਾਉਣ ਲੱਗੀ। ਪਰੰਤੂ ਹੰਕਾਰੀ ਪੁੱਤਰਾਂ ਨੇ ਬੁੱਢੀ ਦੀ ਗੱਲ 'ਤੇ ਕੋਈ ਭਰੋਸਾ ਨਾ ਕੀਤਾ, ਉਲਟਾ ਮਾਂ ਨੂੰ ਤਾਅਨੇ ਦੇਣ ਲੱਗੇ— "ਕੀ ਤੇਰੀ ਦੇਵੀ ਸਾਨੂੰ ਇਕ ਬਲਦ ਨਾਲ ਹੱਲ ਚਲਾਉਣ ਦੀ ਸ਼ਕਤੀ ਅਤੇ ਸਮੇਤ ਲਗਾਨ ਭੋਇੰ ਦੇ ਸਕਦੀ ਹੈ।" ਇੰਦਾਂ ਕਹਿ ਕੇ ਉਹ ਮਜ਼ਾਕ ਕਰਨ ਲੱਗੇ। ਬੁੱਢੀ ਉਹਨਾਂ ਦੇ ਹੰਕਾਰੇ ਹੋਏ ਜੁਆਬ ਬਾਰੇ ਸੋਚ ਹੀ ਰਹੀ ਸੀ ਕਿ ਉਸ ਨੂੰ ਇਕ ਆਵਾਜ਼ ਸੁਣਾਈ ਦਿੱਤੀ :—

"ਏਕ ਬੈਲ ਸੇ ਹੱਲ ਲਗੇ, ਬਣੇ ਸ਼ਿਲਾ ਮਾਂ ਪੂਤ,
ਭਵਨ ਬਣਾ ਨਿਸ਼ਠਾ ਕਰੇਂ, ਸੁੱਖਨੇ ਹੋ ਫਲੀਭੂਤ"

ਵਾਦੀ ਵਿਚ ਇਸ ਦੈਵੀ ਲਲਕਾਰ ਦੀ ਗੂੰਜ ਸੁਣ ਕੇ ਸਾਰੇ ਲੋਕ ਉੱਥੇ ਭੱਜੇ ਆਏ, ਦੇਖਿਆ ਕਿ ਬੁੱਢੀ ਅਤੇ ਉਸ ਦੇ ਸੱਤ ਪੁੱਤਰ ਸਣੇ ਹੱਲ ਅਤੇ ਬਲਦ ਦੇ ਸਿਲ ਪੱਥਰ ਬਣੇ ਪਏ ਹਨ। ਮਿੰਧਲ ਦੇਵੀ ਪਾਂਗੀ ਵਾਲਿਆਂ ਲਈ ਪ੍ਰੇਰਣਾ ਦਾ ਸੋਮਾ ਮੰਨੀ ਜਾਂਦੀ ਹੈ। ਇਸ ਦੇਵੀ ਦਾ ਇਮਤਿਹਾਨ ਲੈਣ ਸਤਾਰ੍ਹਵੀਂ ਸਦੀ ਵਿਚ ਇਕ ਵਾਰ ਚੰਬੇ ਦਾ ਰਾਜਾ ਚੜ੍ਹਤ ਸਿੰਘ ਇਸ ਇਲਾਕੇ ਵਿਚ ਆਇਆ। ਉਸਨੇ ਦੇਵੀ ਦੇ ਚੇਲੇ ਨੂੰ ਦੇਵੀ ਦਾ ਕੋਈ ਚਮਤਕਾਰ ਦਿਖਾਉਣ ਲਈ ਕਿਹਾ। ਪਰੰਤੂ ਚੇਲੇ ਨੇ ਬੇਨਤੀ ਕੀਤੀ ਕਿ ਮਹਾਰਾਜ ਅਜਿਹਾ ਅਭਿਮਾਨ ਨਾ ਕਰੋ। ਆਖ਼ਿਰ ਅਭਿਮਾਨੀ ਰਾਜੇ ਨੇ ਮਿੰਧਲ ਦੇਵੀ ਨੂੰ ਪ੍ਰਣਾਮ ਕਰਨ ਲਈ ਦੂਰ ਤੋਂ ਹੀ ਦੇਵੀ ਨੂੰ ਹੱਥ ਲਾਇਆ ਜਿਹੜਾ ਉਸੇ ਥਾਂ ਉਥੇ ਹੀ ਚਿਪਕ ਗਿਆ। ਬੜੇ ਉਪਾਅ ਕੀਤੇ ਗਏ, ਪਰੰਤੂ ਹੱਥ ਨਾ ਛੁੱਟੇ। ਹਾਰ ਕੇ ਰਾਜੇ ਨੇ ਭਗਵਤੀ ਨੂੰ ਡੰਡਾਉਤ ਬੰਦਨਾ ਕੀਤੀ ਅਤੇ ਨਾਲ ਲਗਦੇ ਤਿੰਨਾਂ ਪਿੰਡਾਂ ਦੀ ਪੈਦਾਵਾਰ ਮਾਤਾ ਦੇ ਭੰਡਾਰੇ ਵਿਚ ਭੇਟ ਕਰਨ ਦੀ ਸੌਂਹ ਖਾਧੀ ਤਾਂ ਜਾ ਕੇ ਹੱਥ ਛੁੱਟਿਆ।"[1]

### ਔਤਰਾ

ਮਨੁੱਖ ਦੇ ਪਿਛਲੇ ਅਤੇ ਅਗਲੇ ਜਨਮ ਸੰਬੰਧੀ ਲੋਕ-ਚਿੰਤਨ ਦੀਆਂ ਅਨੇਕ ਦਿਸ਼ਾਵਾਂ ਮਿਲਦੀਆਂ ਹਨ। ਇਸ ਜੀਵਨ ਵਿਚ ਸੁਖ-ਦੁਖ, ਠਾਠ-ਬਾਠ ਆਦਿ ਅਨੁਸਾਰ ਪਿਛਲੇ ਜਨਮ ਬਾਰੇ ਅਨੁਮਾਨ ਲਾਏ ਜਾਂਦੇ ਹਨ। ਬਿਨਾਂ ਸੰਤਾਨ ਦੇ ਮਰਨ ਨਾਲ ਜੁੜੀਆਂ ਹੋਈਆਂ ਕਈ ਕਥਾਵਾਂ ਸੁਣਨ ਵਿਚ ਆਉਂਦੀਆਂ ਹਨ। ਉਹਨਾਂ ਦੇ ਸੰਬੰਧੀਆਂ ਨੂੰ ਕਈ ਤਰ੍ਹਾਂ ਦੇ ਦੁਖ ਪੁਚਾਏ ਜਾਂਦੇ ਹਨ। ਅਜਿਹੇ ਲੋਕਾਂ ਨੂੰ "ਔਤਰਾ"

1. ਮਿੰਧਲ ਦੇਵੀ ਮੰਦਰ—ਹਿਮਪ੍ਰਸਥ, ਸ਼ਿਮਲਾ, ਨਵੰਬਰ-1971

ਕਿਹਾ ਜਾਂਦਾ ਹੈ। ਇਹਨਾਂ ਦੇ ਮਰਨ 'ਤੇ ਪੱਥਰ ਦਾ ਮੋਹਰਾ ਬਣਾ ਕੇ ਰੱਖਿਆ ਜਾਂਦਾ ਹੈ। ਤਿਥ-ਤਿਉਹਾਰ ਤੇ ਇਹਨਾਂ ਦੀ ਖ਼ਾਸ ਵਿਧੀ ਮੁਤਾਬਿਕ ਪੂਜਾ ਕਰਕੇ ਪਕਵਾਨ ਆਦਿ ਚੜ੍ਹਾਏ ਜਾਂਦੇ ਹਨ ਅਤੇ ਨਵਾਂ ਅੰਨ ਭੇਟ ਕੀਤਾ ਜਾਂਦਾ ਹੈ। ਜੇ ਇਸ ਵਿਚ ਕਿਸੇ ਤਰ੍ਹਾਂ ਵੀ ਕੋਈ ਭੁੱਲ ਹੋ ਜਾਏ ਤਾਂ ਔਤਰਾ ਵਿਗੜ ਜਾਂਦਾ ਹੈ। ਉਹ ਸੁਪਨੇ ਵਿਚ ਆ ਕੇ ਸਾਕ-ਸੰਬੰਧੀਆਂ ਨੂੰ ਸੱਪ ਬਣ ਕੇ ਭਜਾਉਂਦਾ, ਡੰਗਦਾ ਅਤੇ ਦੁਖ ਦਿੰਦਾ ਹੈ। ਜੇ ਇਨੇ ਨਾਲ ਵੀ ਕੋਈ ਉਸ ਨੂੰ ਯਾਦ ਨਾ ਕਰੇ ਤਾਂ ਸਰੀਰਕ ਦੁਖ ਆ ਪੈਂਦਾ ਹੈ—ਅੱਖਾਂ ਦੁਖਣੀਆਂ, ਅੰਨ੍ਹੇ ਹੋ ਜਾਣਾ ਆਦਿ ਕੁਝ ਵੀ ਹੋ ਸਕਦਾ ਹੈ।

# 3. ਧਰਮ ਅਤੇ ਜਾਦੂ

ਗੱਲ ਦੋ ਦਹਾਕੇ ਪਹਿਲਾਂ ਦੀ ਹੈ। ਲੇਖਕ ਅਧਿਆਪਕ ਬਣ ਕੇ ਚੰਬਾ ਘਾਟੀ ਦੇ ਆਦਿਮ ਖੇਤਰ ਵਿਚ ਪਹੁੰਚਿਆ। ਕੁਦਰਤ ਦੀ ਸੁਨਹਿਰੀ-ਰੁਪਹਿਲੀ ਗੋਦ ਵਿਚ ਵਸਿਆ ਇਹ ਇਲਾਕਾ ਬੜਾ ਦਿਲਕਸ਼ ਲੱਗਦਾ ਹੈ। ਸਕੂਲ ਪਿੰਡ ਤੋਂ ਬਾਹਰ ਸੀ। ਰਾਤ ਨੂੰ ਖਾਣਾ ਬਣਾ ਕੇ ਬਾਹਰ ਨਿਕਲਿਆ ਤਾਂ ਨਾਲ ਦੇ ਘਰ ਵਿਚ ਕਿਸੇ ਔਰਤ ਦੇ ਜ਼ੋਰ ਜ਼ੋਰ ਨਾਲ ਚੀਕਾਂ ਮਾਰਨ, ਰੋਣ ਅਤੇ ਕਿਲਕਾਰੀਆਂ ਦੀ ਆਵਾਜ਼ ਸੁਣਾਈ ਦਿੱਤੀ। ਜ਼ਰਾ ਅੱਗੇ ਗਿਆ ਤਾਂ ਮੇਰੇ ਸਹਿਯੋਗੀ ਅਧਿਆਪਕ ਨੇ ਆਵਾਜ਼ ਮਾਰੀ— "ਅੱਗੇ ਨਾ ਜਾਉ, ਸੁੰਦਰ ਦੀ ਘਰਵਾਲੀ ਨੂੰ ਭੂਤ ਚਿੰਬੜਿਆ ਹੋਇਆ" ਮੈਂ ਉਹਨੀਂ ਪੈਰੀਂ ਮੁੜ ਆਇਆ, ਰੋਟੀ ਖਾਧੀ ਅਤੇ ਅੰਗੀਠੀ ਕੋਲ ਬੈਠ ਕੇ ਅੱਗ ਸੇਕਣ ਲੱਗਾ। ਤਦੇ ਅਚਾਨਕ ਦਰਵਾਜ਼ਾ ਖੜਕਿਆ। ਮੇਰੇ ਸਾਹਮਣੇ ਭੂਤ ਦੀ ਬੇਸ਼ਰੀਕੀ ਕਾਇਆਂ ਕਈ ਰੂਪ ਧਾਰ ਕੇ ਉਭਰਨ ਲੱਗੀ। ਮੈਥੋਂ ਉੱਠਿਆ ਨਾ ਗਿਆ। ਤਦੇ ਕਿਸੇ ਨੇ ਜ਼ੋਰ ਦੀ ਧੱਕਾ ਮਾਰਿਆ ਅਤੇ ਦਰਵਾਜ਼ਾ ਖੁਲ੍ਹ ਗਿਆ। ਮੁਸਕਰਾਉਂਦਿਆਂ ਹੋਇਆਂ ਦਮੋਦਰ ਅੱਗ ਉਤੇ ਝੁਕਦਾ ਕਹਿਣ ਲੱਗਾ—"ਡਰੇ ਤੇ ਨਹੀਂ" ਮੈਂ ਕਿਹਾ ਕਿ ਨਹੀਂ ਡਰਿਆ, ਪਰੰਤੂ ਸੱਚਮੁਚ ਮੈਂ ਦੋ ਘੜੀ ਸੁੰਨ ਖੜਾ ਰਿਹਾ। ਉਸ ਰਾਤ ਉਸ ਨੇ ਨਾ ਜਾਣੇ ਕਿੰਨੀਆਂ ਹੀ ਭੂਤ ਪ੍ਰੇਤਾਂ ਅਤੇ "ਪਹਾੜੀਆ" (ਸਥਾਨਕ ਦੇਵਤਾ) ਆਦਿ ਦੀਆਂ ਰੋਮਾਂਚਿਕ ਅਤੇ ਡਰਾਉਣੀਆਂ ਦੰਤ ਕਥਾਵਾਂ ਸੁਣਾਈਆਂ। ਮੈਨੂੰ ਅੱਜ ਵੀ ਯਾਦ ਹੈ ਕਿ ਮੈਂ ਉਸ ਰਾਤ ਸੌਂ ਨਾ ਸਕਿਆ।

ਜਿਉਂ ਜਿਉਂ ਮੇਰਾ ਪਿੰਡ ਵਿਚ ਲਗਾਉ ਵੱਧਦਾ ਗਿਆ ਤਿਉਂ ਤਿਉਂ ਮੇਰੇ ਕੋਲ ਚੰਗੇ-ਬੁਰੇ, ਉੱਚੇ-ਨੀਵੇਂ ਸਾਰੇ ਲੋਕ ਆਉਂਦੇ ਜਾਂਦੇ। ਮੈਂ ਜਗਿਆਸੂ ਬਣ ਕੇ ਕੋਈ ਪ੍ਰਸ਼ਨ ਛੇੜ ਦਿੰਦਾ। ਮੈਨੂੰ ਉਹਨਾਂ ਦੱਸਿਆ ਕਿ ਇਹ ਪਿੰਡ "ਡਾਗੀਆਂ" (ਜਾਦੂ ਮੰਤਰ ਵਾਲਿਆਂ) ਦਾ ਹੈ। ਇਥੋਂ ਦੇ ਲੋਕ ਬੜੇ ਖ਼ਰਾਬ ਹਨ। ਕਿਸੇ ਨੂੰ ਕੁਝ ਵੀ ਲਾਉਣ ਤੋਂ ਤਰਸ ਨਹੀਂ ਖਾਂਦੇ। ਇਕ ਦਿਨ ਮੈਨੂੰ ਇਕ ਬਜ਼ੁਰਗ ਨੇ ਬੜੀ ਰੋਮਾਂਚਿਕ ਕਹਾਣੀ ਸੁਣਾਈ, "ਥੋੜਾ ਸਮਾਂ ਪਹਿਲਾਂ ਇਸ ਪਿੰਡ ਵਿਚ ਇਕ ਬੁੱਢਾ ਰਹਿੰਦਾ ਸੀ। ਉਹ ਚਲੰਗੀ[1] ਜਾਣਦਾ ਸੀ। ਇਕ ਦਿਨ ਅਸੀਂ ਸਾਰੇ ਵਿਹੜੇ ਵਿਚ ਫਿਰ ਰਹੇ ਸਾਂ। ਅਚਾਨਕ ਪਰਲੀ ਘਾਟੀ ਤੋਂ ਆਉਂਦੇ ਰਸਤੇ 'ਤੇ ਗੁਗੇ ਦੀ "ਗੁਗਾਹਲ" (ਗੁਗਾ ਨਚਾਉਣ ਵਾਲੀ ਮੰਡਲੀ) ਦਾ ਢੋਲ ਵਜਿਆ। ਅਸੀਂ ਬਾਬੇ

---

1. ਜਾਦੂ ਮੰਤਰ ਦੀ ਵਿਦਿਆ.

ਅੱਗੇ ਜ਼ਿਦ ਕੀਤੀ ਕਿ ਕੋਈ ਚਮਤਕਾਰ ਦਿਖਾਉ। ਉਹ ਮਨ੍ਹਾ ਕਰਦਾ ਰਿਹਾ, ਪਰ ਅਸੀਂ ਨਾ ਮੰਨੇ। ਹਾਰ ਕੇ ਉਸਨੇ ਇਕ ਲੜਕੇ ਨੂੰ ਚੁਟਕੀ ਸੁਆਹ ਦੀ ਲਿਆਉਣ ਲਈ ਕਿਹਾ। ਬਸ ਹਥੇਲੀ ਤੇ ਰੱਖ ਕੇ ਸੁਆਹ ਨੂੰ ਉਂਗਲੀਆਂ ਨਾਲ ਕੁਝ ਹਿਲਾ ਕੇ ਮੰਤਰ ਮਾਰਿਆ ਅਤੇ ਚੁਟਕੀ ਨਾਲ ਸੁਆਹ ਆਕਾਸ਼ ਵਿਚ ਉਡਾ ਦਿੱਤੀ। ਦੇਖਦਿਆਂ ਹੀ ਗੁਗੇ ਦਾ ਢੋਲ ਬੰਦ, ਛੱਤਰ ਉੱਡ ਕੇ ਚੀਲ ਦੇ ਰੁੱਖ ਦੇ ਸਿਖ਼ਰ 'ਤੇ ਜਾ ਲਟਕਿਆ ਅਤੇ ਸਾਰੇ ਜੋਗੀ ਢੋਲੀ ਆਪਸ ਵਿਚ ਸੋਟੀਆਂ ਨਾਲ ਲੜਨ ਲੱਗ ਪਏ। ਗੁਗਾਹਲ ਦਾ ਗੁਰੂ ਇਸ ਚੱਕਰ ਨੂੰ ਸਮਝ ਗਿਆ। ਉਹ ਭੱਜਿਆ ਭੱਜਿਆ ਇਸ ਪਿੰਡ ਪਹੁੰਚਿਆ। ਬਾਬਾ ਦਾ ਪਤਾ ਕਰਕੇ ਪੈਰੀਂ ਪੈ ਕੇ ਬਾਰ ਬਾਰ ਮਿੰਨਤਾਂ ਕੀਤੀਆਂ ਅਤੇ ਬਚਨ ਦਿੱਤਾ ਕਿ ਅੱਗੇ ਨੂੰ ਕਦੀ ਵੀ ਤੁਹਾਡੀ ਆਗਿਆ ਬਿਨਾਂ ਇਸ ਪਿੰਡ ਵਿਚ ਗੁਗਾਹਲ ਲੈ ਕੇ ਨਹੀਂ ਆਵਾਂਗਾ, ਤਾਂ ਜਾ ਕੇ ਜਾਨ ਛੁਟੀ। ਸੱਚਮੁਚ ਅੱਜ ਵੀ ਉਸ ਰਸਤੇ ਦੇ ਇਕ ਮੋੜ 'ਤੇ ਚੀਲ ਦਾ ਇਕ ਪੁਰਾਣਾ ਰੁੱਖ ਖੜਾ ਹੈ ਜਿਸ ਨੂੰ "ਛਤਰ ਵਾਲੀ ਚੀਲ" ਕਿਹਾ ਜਾਂਦਾ ਹੈ। ਕਹਿਣ ਦਾ ਮਤਲਬ ਇਹ ਕਿ ਇਥੋਂ ਦਾ ਹਰੇਕ ਪਿੰਡ ਘਾਟੀ, ਬਸਤੀ ਅਜਿਹੇ ਅਨੇਕਾਂ ਲੋਕ-ਧਰਮੀ ਵਿਸ਼ਵਾਸਾਂ ਦੀ ਪਕੜ ਵਿਚ ਜੀਅ ਰਹੀ ਹੈ।

ਮੈਨੂੰ ਇਸ ਪਿੰਡ ਵਿਚ ਪੰਜ ਵਰ੍ਹੇ ਠਹਿਰਨ ਦਾ ਮੌਕਾ ਮਿਲਿਆ। ਹਰੇਕ ਐਤਵਾਰ ਅਤੇ ਮੰਗਲਵਾਰ ਨੂੰ ਕੋਈ ਨਾ ਕੋਈ ਰੋਮਾਂਚਿਕ ਅਤੇ ਰੌਚਿਕ ਘਟਨਾ ਲੈ ਕੇ ਆਉਂਦਾ ਹੈ। ਕਈ ਪਰਿਵਾਰਾਂ ਅਤੇ ਵੰਸ਼ਾਂ ਦੇ ਨਾਲ ਭੂਤਾਂ ਅਤੇ ਮਸਾਣਾਂ ਦੇ ਨਾਂ ਜੁੜੇ ਹੋਏ ਹਨ। ਜਾਦੂ ਦਾ ਦੁਰਪ੍ਰਯੋਗ ਕਰਨ ਵਾਲਿਆਂ ਨੂੰ "ਡਾਗੀ" ਕਹਿੰਦੇ ਹਨ। ਆਮ ਕਰਕੇ ਪਿੰਡ ਦੇ ਲੋਕ ਇਹਨਾਂ ਤੋਂ ਡਰਦੇ ਹਨ। ਪਹਾੜੀ ਤਰਾਈਆਂ ਵਿਚ ਇਹਨਾਂ ਦਾ ਬੜਾ ਆਦਰ ਕੀਤਾ ਜਾਂਦਾ ਹੈ। ਕਿਤੇ ਕਿਤੇ ਤਾਂ ਇਹਨਾਂ ਨੂੰ "ਬਰਸੋਦ"[1] ਦੇਣ ਦਾ ਰਿਵਾਜ਼ ਵੀ ਹੈ। ਮੰਗਲਵਾਰ ਅਤੇ ਐਤਵਾਰ ਵਾਲੇ ਦਿਨ ਬੱਚੇ ਨੂੰ ਸਿਖ਼ਰ ਦੁਪਹਿਰੇ ਅਤੇ ਰਾਤ ਨੂੰ ਬਾਹਰ ਨਹੀਂ ਕਢਿਆ ਜਾਂਦਾ। ਲਾਲ ਕਪੜੇ ਪਹਿਨ ਕੇ ਨਵੀਂ ਵਿਆਹੀ ਮੁਟਿਆਰ ਇਨ੍ਹਾਂ ਦੋ ਦਿਨਾਂ ਵਿਚ ਇਕੱਲੀ ਨਿਰਜਨ ਥਾਵਾਂ ਤੇ ਪਿੱਪਲ ਅਤੇ ਸਿੰਬਲ ਦੇ ਰੁੱਖਾਂ ਦੇ ਹੇਠਾਂ ਨਹੀਂ ਜਾਂਦੀ, ਨਹੀਂ ਤਾਂ ਕਿਸੇ ਭੂਤ ਚੁੜੇਲ ਆਦਿ ਦੀ ਨਜ਼ਰ ਲਗਣ ਦਾ ਡਰ ਰਹਿੰਦਾ ਹੈ। ਕੁਆਰੀਆਂ ਕੁੜੀਆਂ ਵਿਆਹੀਆਂ ਔਰਤਾਂ ਕਿਲਕਾਰੀਆਂ ਮਾਰਦੇ "ਮਾਮਾ ਉਹ ਮਾਮਾ" ਆਦਿ ਸ਼ਬਦ ਉਚਾਰਦੇ ਸੁਣੇ ਜਾਂਦੇ ਹਨ। ਖ਼ਾਸ ਦਿਨ ਤਿਉਹਾਰ ਤੇ ਇਹ ਔਰਤਾਂ ਆਪਣੇ ਆਪ ਝੂਮਦੀਆਂ ਝੂਮਦੀਆਂ ਹਸਦੀਆਂ ਗਾਉਂਦੀਆਂ, ਖਿੜ ਖਿੜ ਕਰਕੇ ਕਿਲਕਾਰੀਆਂ ਮਾਰਦੀਆਂ ਹਨ। ਇਸ ਨਾਲ ਇਹਨਾਂ ਉੱਤੇ ਪ੍ਰੇਤ ਦੀ ਛਾਇਆ ਜਾਂ ਪਹਾੜੀਏ ਜਾਂ ਸੀਂਡੂ ਪੀਰ ਦੀ ਛਾਇਆ ਪੈਣ ਦਾ ਸੰਦੇਹ ਕੀਤਾ ਜਾਂਦਾ ਹੈ। ਵਿਸ਼ਵਾਸ ਹੈ ਕਿ ਜੇਕਰ ਇਹ ਦੇਵਤਾ ਕਿਸੇ ਕੰਨਿਆਂ ਨਾਲ ਪਹਿਲਾਂ ਭੋਗ ਕਰਦਾ ਰਿਹਾ ਹੋਵੇ ਅਤੇ ਉਸਦਾ ਇਲਾਜ

1. ਸਾਲ ਵਿਚ ਨਿਸ਼ਚਿਤ ਅੰਨ ਰਾਸ਼ੀ.

ਕੀਤੇ ਬਿਨਾਂ ਲੜਕੀ ਨੂੰ ਵਿਆਹ ਦਿੱਤਾ ਜਾਵੇ ਤਾਂ ਇਹ ਬੜਾ ਤੰਗ ਕਰਦਾ ਹੈ ਅਤੇ ਵਿਆਹੁਤਾ ਜੀਵਨ ਦੁਖਾਂ ਦੀ ਪਟਾਰੀ ਬਣ ਜਾਂਦਾ ਹੈ। ਇਸ ਦੇ ਇਲਾਜ ਲਈ ਖੇਲ-ਪਾਤਰ[1] ਪਾਏ ਜਾਂਦੇ ਹਨ। ਜਾਗਰੀ ਪ੍ਰੋਹਿਤ ਚੇਲਾ ਜਾਂ "ਗੁਰੂ" ਇਸ ਦੇਵਤੇ ਦੀ ਮਹਿਮਾ ਗਾਉਂਦਾ ਹੋਇਆ ਰੋਗੀ ਨੂੰ ਖਿਡਾਉਂਦਾ ਹੈ। ਉਸ ਵਿਚ ਵੀ ਦੇਵਤਾ ਆ ਉਤਰਦਾ ਹੈ। ਸੰਗਲ ਮਾਰ ਮਾਰ ਦੇਵਤੇ ਨੂੰ ਰਹੱਸ ਦੱਸਣ ਲਈ ਮਜਬੂਰ ਕੀਤਾ ਜਾਂਦਾ ਹੈ। ਰੋਗ ਦਾ ਅਸਲ ਕਾਰਨ ਜਾਣਨ ਤੋਂ ਬਾਅਦ ਪੂਜਾ ਖ਼ਤਮ ਕਰ ਦਿੱਤੀ ਜਾਂਦੀ ਹੈ। ਸਤਨਾਜਾ ਆਦਿ ਬਣਾ ਕੇ ਚੌਰਸਤਿਆਂ ਵਿਚ ਖਿਲਾਰ ਦਿੱਤਾ ਜਾਂਦਾ ਹੈ। ਜੇਕਰ ਕੋਈ ਇਸ ਸਤਨਾਜੇ ਉਤੋਂ ਦੀ ਲੰਘ ਜਾਵੇ ਤਾਂ ਰੋਗੀ ਦਾ ਰੋਗ ਉਸ ਨੂੰ ਆ ਘੇਰਦਾ ਹੈ, ਅਜਿਹਾ ਵਿਸ਼ਵਾਸ ਕੀਤਾ ਜਾਂਦਾ ਹੈ। ਨਤੀਜੇ ਵਜੋਂ ਸਤਨਾਜਾ ਦਿਖਾਈ ਦਿੰਦਿਆਂ ਹੀ ਉਸ ਤੋਂ ਪਰੇ ਹੋ ਕੇ ਰਸਤਾ ਪਾਰ ਕੀਤਾ ਜਾਂਦਾ ਹੈ ਅਤੇ ਉਸ ਉੱਤੇ ਥੁੱਕਿਆ ਜਾਂਦਾ ਹੈ।

ਜੇ ਮੈਂ ਕਹਾਂ ਕਿ ਇਥੋਂ ਦਾ ਜੀਵਨ ਪੈਰ ਪੈਰ 'ਤੇ ਅਜਿਹੇ ਵਿਸ਼ਵਾਸਾਂ, ਭਾਵਨਾਵਾਂ ਅਤੇ ਰੂੜ੍ਹੀਆਂ ਵਿਚ ਗ੍ਰਸਤ ਹੈ ਕਿ ਉਹਨੂੰ ਜੀਵਨ ਦੇ ਹਰੇਕ ਕਾਰ ਵਿਹਾਰ ਵਿਚ ਦਿਨ ਵਾਰ, ਸੈਂਤ, ਲਗਨ, ਚੰਦਰ ਆਦਿ ਦੇਖ ਕੇ ਕੰਮ ਕਰਨਾ ਪੈਂਦਾ ਹੈ ਤਾਂ ਇ ਕੋਈ ਅਤਿਕਥਨੀ ਨਹੀਂ ਹੋਵੇਗੀ। ਇਥੋਂ ਦੇ ਆਮ ਵਿਸ਼ਵਾਸਾਂ ਤੋਂ ਇਲਾਵਾ ਕੁ ਜਾਤੀ ਅਤੇ ਕਾਰੋਬਾਰ ਦੇ ਧਰਮ ਅਤੇ ਅੰਧ-ਵਿਸ਼ਵਾਸ ਵੀ ਹਨ, ਜਿਹਨਾਂ ਦੀ ਪਾਲਣ ਕਰਨਾ ਸੁਖੀ ਭਵਿੱਖ ਲਈ ਲਾਜ਼ਮੀ ਸਮਝਿਆ ਜਾਂਦਾ ਹੈ। ਆਦਿਮ ਖੇਤਰ ਵਿਚ ਅੱਜ ਵੀ ਇਲਾਜ ਵਾਸਤੇ ਜਾਗਰੀ ਪ੍ਰੋਹਿਤ ਅਤੇ ਚੇਲਾ-ਜੋਗੀ ਨਾਲ ਸਲਾ ਕਰਕੇ, ਕਿਸੇ ਭੂਤ-ਪ੍ਰੇਤ, ਜੋਗਣੀ, ਅੱਛਰਾ ਆਦਿ ਦੀ ਬੁਰੀ ਨਜ਼ਰ ਦਾ ਸ਼ੰ ਸਮਝ ਕੇ ਝਾੜ-ਫੂਕ ਰਾਹੀਂ ਰੋਗ ਮੁਕਤੀ ਦੇ ਆਧਾਰ ਲੱਭੇ ਜਾਂਦੇ ਹਨ। ਕਿਸੇ ਡਾਕਟ ਜਾਂ ਵੈਦ ਕੋਲ ਜਾਣ ਤੋਂ ਪਹਿਲਾਂ ਚੇਲੇ-ਜੋਗੀਆਂ ਰਾਹੀਂ ਦੇਵਤੇ ਦੀਆਂ ਮਨੌਤਾਂ ਕਰ ਚੰਗੀ ਸਿਹਤ ਦੀ ਮੰਗਲ ਕਾਮਨਾ ਕੀਤੀ ਜਾਂਦੀ ਹੈ।

ਇਥੇ ਗਾਵਾਂ ਮੱਝਾਂ ਅਤੇ ਬੱਕਰੀਆਂ ਦੇ ਥਣਾਂ ਵਿਚ ਦੁਧ ਜੰਮ ਜਾਂਦਾ ਹੈ। ਚੋ ਲੱਗਿਆਂ ਖ਼ੂਨ ਦੀਆਂ ਧਾਰਾਂ ਨਿਕਲਦੀਆਂ ਹਨ। ਪਸ਼ੂਆਂ ਦੇ ਮੂੰਹ ਬੰਨ੍ਹਣ ਤੇ ਉ ਤੜਫ ਤੜਫ ਕੇ ਮਰ ਜਾਂਦੇ ਹਨ। ਬੰਦੂਕ, ਤਲਵਾਰ, ਦਾਤੀ, ਦਾਤਰ, ਕੁਹਾੜ ਸਾਰੀਆਂ ਮੰਤਰ ਨਾਲ ਬੰਨ੍ਹ ਦਿੱਤੀਆਂ ਜਾਂਦੀਆਂ ਹਨ। ਬਲੀ ਨੂੰ ਲੈ ਕੇ ਜਾਂਦੇ ਸ ਅਜਿਹੇ ਸ਼ਸ਼ਤਰ ਚੁੱਕੇ, ਲੁਕੋ ਕੇ ਲਿਜਾਏ ਜਾਂਦੇ ਹਨ। ਇਹਨਾਂ ਨੂੰ ਵਰਤਣ ਤੋਂ ਪਹਿ ਦਿਨ-ਵਾਰ ਦੇਖ ਕੇ ਇਹਨਾਂ ਦੀ ਪੂਜਾ ਕੀਤੀ ਜਾਂਦੀ ਹੈ। ਬੱਚਿਆਂ ਦੀ ਸਿਹਤ ਲ ਦੇਵੀ ਦੇਵਤੇ ਦੇ ਨਾਂ ਤੇ ਕਾਲੀਆਂ ਭੇਡਾਂ ਅਤੇ ਬੱਕਰੇ ਰੱਖੇ ਜਾਂਦੇ ਹਨ। ਘਰਾਂ ਵ ਕਾਲੀ ਭੇਡ ਅਤੇ ਕਾਲੀ ਬੱਕਰੀ ਜ਼ਰੂਰ ਪਾਲੀ ਜਾਂਦੀ ਹੈ। ਇਸੇ ਤਰ੍ਹਾਂ ਕਾਲਾ ਕੁੱ

---

1. ਬੇਸਰੀਰੇ ਰੋਗ ਦੂਰ ਕਰਨ ਦੀ ਤੰਤਰ-ਮੰਤਰ ਸੰਬੰਧੀ ਲੌਕਿਕ ਰੀਤੀ.

ਵੀ ਮਹੱਤਵਪੂਰਣ ਹੈ। ਵਿਸ਼ਵਾਸ ਹੈ ਕਿ ਜੇਕਰ ਕਿਸੇ ਖ਼ਾਸ ਕਿਸਮ ਦਾ ਕੋਈ ਜਾਦੂ ਘਰ ਤੇ ਕੀਤਾ ਜਾਵੇ ਤਾਂ ਘਰ ਵਿਚ ਕਾਲਾ ਜੀਵ ਹੋਣ ਤੇ ਜਾਦੂ ਉਸ ਤੇ ਪੈਂਦਾ ਹੈ ਅਤੇ ਮਨੁੱਖਾਂ ਦੀ ਰੱਖਿਆ ਹੋ ਜਾਂਦੀ ਹੈ। ਜੀਵ-ਜੰਤੂਆਂ ਦੀ ਅਚਾਨਕ ਮੌਤ 'ਤੇ ਅਜਿਹਾ ਸ਼ੱਕ ਕੀਤਾ ਜਾਂਦਾ ਹੈ। ਜਾਦੂ-ਟੂਣੇ ਨੂੰ ਦੂਰ ਕਰਨ ਅਤੇ ਭੂਤ-ਪ੍ਰੇਤਾਂ ਨੂੰ ਭਜਾਉਣ ਲਈ ਜਾਗਰੀ ਪੰਡਤਾਂ ਦੁਆਰਾ ਅਤੇ "ਗੁਰਾਂ" ਦੁਆਰਾ ਰੁੱਖਾਂ ਉੱਤੇ ਕਿਲਾਂ ਗੱਡੀਆਂ ਜਾਂਦੀਆਂ ਹਨ। ਵਿਸ਼ਵਾਸ ਹੈ ਕਿ ਇਸ ਨਾਲ ਦੇਵਤੇ ਨੂੰ ਕੀਲ ਲਿਆ ਜਾਂਦਾ ਹੈ ਅਤੇ ਮੁੜ ਕੇ ਉਸਦੇ ਰੋਗੀ ਵਿਚ ਆ ਵੜਨ ਦਾ ਡਰ ਜਾਂਦਾ ਰਹਿੰਦਾ ਹੈ।

ਕਿਸੇ ਘਰ ਵਿਚ ਕੋਈ ਅਸਾਧ ਰੋਗ ਫੈਲ ਜਾਂਦਾ ਹੈ ਤਾਂ ਲੋਕ ਵਿਸ਼ਵਾਸ ਮੁਤਾਬਿਕ ਉਸ ਘਰ ਦੇ ਕਿਸੇ ਖੂੰਜੇ ਵਿਚ ਕਿਸੇ ਦੇਵੀ ਦੇਵਤੇ ਦੀ ਮੂਰਤੀ ਦੱਬੀ ਪਈ ਹੋਣ ਦਾ ਸ਼ੱਕ ਪੈਂਦਾ ਹੈ। ਅਤੇ ਮੜ੍ਹੀਆਂ ਵਿਚ ਰੱਖੇ ਕੁਲ ਦੇਵਤਾ ਖੇਤਰਪਾਲ, ਜਖ, ਨਰਸਿੰਘ ਆਦਿ ਦੀ ਕਰੋਪੀ ਸਮਝੀ ਜਾਂਦੀ ਹੈ। ਅਜਿਹੇ ਰੋਗਾਂ ਦਾ ਇਲਾਜ ਲੱਭਣ ਲਈ ਘਰ ਵਿਚ ਇਕ ਵਿਸ਼ੇਸ਼ ਪ੍ਰਕਾਰ ਦੇ ਲੋਕ ਅਨੁਸ਼ਠਾਨ "ਖੇਲ ਪਾਤਰ" ਦਾ ਪ੍ਰਬੰਧ ਕੀਤਾ ਜਾਂਦਾ ਹੈ। ਇਸ ਵਿਚ ਜੋਗੀ ਦਵਾਤਰੇ (ਇਕਤਾਰੇ) ਉੱਤੇ ਦੇਵਤੇ ਦੀ ਮਹਿਮਾ ਗਾਉਂਦਾ ਹੈ। ਘੜੇ ਅਤੇ ਥਾਲੀ ਦੇ ਤਾਲ ਤੇ ਚੇਲਾ ਜਾਂ ਗੁਰੂ ਖੇਲਦਾ ਹੈ ਅਤੇ ਆਪਣੇ ਸੰਗਲ ਮਾਰਦਾ ਹੈ। "ਗਣਾਬ" (ਦਬੇ ਹੋਏ ਦੇਵਤੇ) ਨੂੰ ਲੱਭਣ ਲਈ ਗੜ੍ਹਵੀ ਛੱਡੀ ਜਾਂਦੀ ਹੈ। ਜਿਥੇ ਗੜ੍ਹਵੀ ਰੁਕ ਜਾਵੇ ਉਥੇ ਹੀ ਦੇਵਤੇ ਦੇ ਦੱਬੇ ਪਏ ਹੋਣ ਦਾ ਸ਼ੰਕਾ ਕੀਤਾ ਜਾਂਦਾ ਹੈ। ਇਸ ਥਾਂ ਦੀ ਖੁਦਾਈ ਕਰਨ ਤੇ ਇਥੇ ਕਿਸੇ ਦੇਵਤੇ ਦੀ ਮੂਰਤੀ ਦਾ ਪੱਥਰ ਨਿਕਲ ਆਉਂਦਾ ਹੈ। ਉਹਨੂੰ ਨ੍ਹਾ-ਧੁਆ ਕੇ ਪੂਜਦੇ ਹਨ। ਬੱਕਰੇ ਦੀ ਬਲੀ ਦੇ ਕੇ ਰੋਗ ਮੁਕਤੀ ਦਾ ਅਹਿਸਾਸ ਕੀਤਾ ਜਾਂਦਾ ਹੈ। ਆਮ ਕਰਕੇ ਦੁੱਧ, ਮਾਸ, ਤਲੀਆਂ ਹੋਈਆਂ ਚੀਜ਼ਾਂ ਆਦਿ ਵਿਚ ਜਾਦੂ-ਟੂਣਾ ਖੁਆਉਣ ਦੇ ਵਿਸ਼ਵਾਸ ਇਸ ਖੇਤਰ ਦੇ ਹਰੇਕ ਵਰਗ ਵਿਚ ਚਲੇ ਆਉਂਦੇ ਹਨ। ਕਾਂਗੜੇ ਦੇ ਧੋਰਨ ਨਾਮੀਂ ਅਸਥਾਨ 'ਤੇ ਇਕ ਹਰੀਜਨ ਚੇਲਾ[1] ਰਹਿੰਦਾ ਹੈ ਜਿਸ ਕੋਲ ਮੰਗਲਵਾਰ ਅਤੇ ਵੀਰਵਾਰ ਦੇ ਦਿਨ ਸੈਂਕੜੇ ਲੋਕੀਂ ਪੰਜਾਬ, ਹਰਿਆਣਾ ਅਤੇ ਜੰਮੂ ਆਦਿ ਇਲਾਕਿਆਂ ਤੋਂ ਆ ਕੇ ਇਲਾਜ ਕਰਾਉਂਦੇ ਹਨ। ਇਸ ਲੇਖਕ ਨੇ ਖ਼ੁਦ ਇਕ ਰੋਗੀ ਨਾਲ ਮੁਲਾਕਾਤ ਕਰਕੇ ਪਤਾ ਕੀਤਾ ਕਿ ਉਸਨੂੰ ਕਿਸੇ ਵੀ ਐਲੋਪੈਥੀ ਅਤੇ ਆਯੁਰਵੈਦਿਕ ਦੁਆਈ ਨਾਲ ਫ਼ਾਇਦਾ ਨਹੀਂ ਹੋਇਆ, ਘਰ-ਬਾਰ ਉਜੜ ਗਿਆ। ਪਰੰਤੂ ਇਥੇ ਆ ਕੇ ਉਸ ਨੂੰ ਦੋ ਵਾਰ "ਪਿਆਸ"[2] ਪਿਲਾਈ ਗਈ ਅਤੇ ਹੁਣ ਉਹ ਪੂਰੀ ਤਰ੍ਹਾਂ ਰਾਜ਼ੀ ਖ਼ੁਸ਼ੀ ਹੈ।

---

1. ਉਹ ਵਿਅਕਤੀ ਜਿਸ ਉਤੇ ਦੇਵਤਾ ਉਤਰਦਾ ਹੈ ਜਾਂ ਜਾਦੂ ਟੂਣੇ ਅਤੇ ਝਾੜ ਫੂਕ ਨਾਲ ਰੋਗਾਂ ਦਾ ਇਲਾਜ ਕਰਨ ਵਾਲਾ.
2. ਰੋਗ ਦੇ ਇਲਾਜ ਲਈ ਪਿਲਾਇਆ ਜਾਣ ਵਾਲਾ ਪਾਣੀ.

ਇਕ ਵਾਰ ਮੈਂ ਖੋਜ ਦੇ ਸੰਬੰਧ ਵਿਚ ਇਸ ਖੇਤਰ ਦੇ ਇਕ ਪਹਾੜੀ ਪਿੰਡ ਵਿਚ ਗਿਆ। ਕੁਝ ਦਿਨ ਉਥੇ ਠਹਿਰਿਆ। ਇਕ ਦਿਨ ਇਕ ਬੜੀ ਅਜੀਬ ਘਟਨਾ ਸੁਣੀ। ਉਸ ਪਿੰਡ ਦੇ ਨਿਵਾਸੀ ਮੇਰੇ ਮਿੱਤਰ ਨੇ ਮੈਨੂੰ ਦੱਸਿਆ ਕਿ ਉਸ ਦੇ ਸ਼ਰੀਕ[1] ਦੀ ਅਚਾਨਕ ਮੌਤ ਹੋ ਗਈ ਹੈ। ਵਿਚਾਰਾ ਬੜਾ ਕਾਬਲ ਅਤੇ ਰੂਪਵਾਨ ਸੀ! ਪਿੰਡ ਵਿਚ ਉਸ ਦੀ ਖ਼ੂਬ ਚਲਦੀ ਸੀ। ਪਰੰਤੂ ਕੁਝ ਲੋਕ ਉਸ ਨਾਲ ਖਾਰ ਖਾਂਦੇ ਸਨ। ਸੁਣਿਆ ਹੈ ਕਿਸੇ ਨੇ "ਮੂਠ" ਚਲਾ ਦਿੱਤੀ। ਮੈਂ ਜਗਿਆਸਾ ਵੱਸ ਪੁਛਿਆ ਕਿ ਮੂਠ ਕੀ ਚੀਜ਼ ਹੁੰਦੀ ਹੈ ਤਾਂ ਉਸਨੇ ਦੱਸਿਆ ਕਿ ਜਦੋਂ ਕਿਸੇ ਦੁਸ਼ਮਣ ਜਾਂ ਵਿਰੋਧੀ ਤੋਂ ਬਦਲਾ ਲੈਣਾ ਹੋਵੇ ਤਾਂ ਅਕਸਰ ਲੋਕ ਉਸ 'ਤੇ ਮੂਠ ਝਾੜਦੇ ਹਨ। ਇਸ ਦਾ ਵਿਧਾਨ ਬੜਾ ਜਟਿਲ ਅਤੇ ਸਾਧਨਾ ਵਾਲਾ ਹੈ। ਸੰਤ, ਨਛੱਤਰ, ਦਿਨ-ਵਾਰ ਅਤੇ ਉਸ ਵਿਅਕਤੀ ਦੀ ਰਾਸ਼ੀ ਅਨੁਸਾਰ ਕਈ ਕਿਸਮ ਦੀਆਂ ਚੀਜ਼ਾਂ ਅਤੇ ਕਈ ਪ੍ਰਕਾਰ ਦੇ ਜੀਵ-ਜੰਤੂਆਂ ਦਾ ਮਾਸ ਇਕੱਠਾ ਕਰਨਾ ਪੈਂਦਾ ਹੈ। ਤਾਂਤਰਿਕ ਇਸ ਸਾਮੱਗਰੀ ਨਾਲ ਇਸ਼ਟ ਨੂੰ ਪ੍ਰਸੰਨ ਕਰਦਾ ਹੈ। ਕਾਂਸੀ ਦੀ ਥਾਲੀ ਵਿਚ ਤਿੱਖਾ ਚਾਕੂ ਰੱਖ ਕੇ ਮੰਤਰ ਸ਼ਕਤੀ ਰਾਹੀਂ ਉਸ ਨੂੰ ਉਡਾਇਆ ਜਾਂਦਾ ਹੈ। ਜਿਸ ਉਤੇ ਮੂਠ ਚਲਾਈ ਜਾਂਦੀ ਹੈ, ਉਸ ਦੇ ਕਾਲਜੇ ਵਿਚ ਅੰਤਾਂ ਦੀ ਪੀੜ ਹੁੰਦੀ ਹੈ ਅਤੇ ਉਹ ਤੜਫ ਤੜਫ ਕੇ ਕੁਝ ਹੀ ਪਲਾਂ ਵਿਚ ਚੱਲ ਵਸਦਾ ਹੈ। ਦੂਜੇ ਪਾਸੇ ਥਾਲੀ ਕਾਲਜਾ ਲੈ ਕੇ ਤਾਂਤਰਿਕ ਦੇ ਸਾਹਮਣੇ ਆ ਜਾਂਦੀ ਹੈ। ਜਿਸ ਨਾਲ ਉਸ ਨੂੰ ਜਾਦੂ ਦੀ ਸਫ਼ਲਤਾ ਦਾ ਵਿਸ਼ਵਾਸ ਹੋ ਜਾਂਦਾ ਹੈ।

ਡੈਣਾਂ ਅਤੇ ਭੂਤ ਪ੍ਰੇਤਾਂ ਨਾਲ ਜੁੜੀਆਂ ਕਈ ਘਾਟੀਆਂ, ਗੁਫਾਵਾਂ, ਸਰੋਵਰ, ਬਾਉਲੀਆਂ ਅਤੇ ਧਾਰਾਂ ਮਿਲਦੀਆਂ ਹਨ। ਚੁੜੇਲ, ਅੱਧ ਮਸਾਣੀਆਂ, ਜਲਧੀਰ ਆਦਿ ਕਈ ਸਰੀਰਕ-ਪਰਾਸਰੀਰਕ ਦੇਵੀ-ਦੇਵਤਿਆਂ ਸੰਬੰਧੀ ਅਨੇਕਾਂ ਦੰਤ-ਕਥਾਵਾਂ ਹਰੇਕ ਸਮਾਜ ਵਿਚ ਸੁਣੀਆਂ ਸੁਣਾਈਆਂ ਜਾਂਦੀਆਂ ਹਨ। ਅਕਸਰ ਝੀਉਰ, ਦਰਜ਼ੀ, ਤਰਖਾਣ, ਸਿਪੀ, ਗੱਦੀ, ਦੁਆਨੀ, ਡੌਂਗਰੀ, ਰਸੋਈਏ ਆਦਿ ਚੁੜੇਲਾਂ ਡਾਕਣੀਆਂ ਭੂਤ ਪ੍ਰੇਤਾਂ ਸੰਬੰਧੀ ਅਨੇਕਾਂ ਕਥਾਵਾਂ ਸੁਣਾਉਂਦੇ ਹਨ। ਲੋਕ ਵਿਸ਼ਵਾਸ ਅਨੁਸਾਰ ਭੂਤ ਅਤੇ ਚੁੜੇਲ ਸੁੰਦਰ ਨੱਢਿਆਂ ਅਤੇ ਮੁਟਿਆਰਾਂ ਨਾਲ ਭੋਗ ਕਰਦੇ ਹਨ। ਅਜਿਹੀ ਸਥਿਤੀ ਵਿਚ ਇਸਤਰੀ ਮਰਦ ਬੇਹੋਸ਼ ਹੋਏ ਕਿਲਕਾਰੀਆਂ ਮਾਰਦੇ ਊਟ ਪਟਾਂਗ ਬੋਲਦੇ ਹਨ। ਵਿਸ਼ਵਾਸ ਹੈ ਕਿ ਚੁੜੇਲ ਦੇ ਥਣ ਪਿੱਠ ਉੱਤੇ ਅਤੇ ਹੱਥ ਪੈਰ ਉਲਟੇ ਹੁੰਦੇ ਹਨ। ਇਹਨਾਂ ਭੂਤ ਪ੍ਰੇਤਾਂ ਦਾ "ਪ੍ਰਛਾਵਾਂ" ਨਹੀਂ ਹੁੰਦਾ। ਅਕਸਰ ਇਹ ਭੂਤ ਅਤੇ ਚੁੜੇਲਾਂ ਸ਼ਮਸ਼ਾਨਾਂ, ਨਦੀ ਦੇ ਕਿਨਾਰਿਆਂ, ਨਿਰਜਨ ਜੰਗਲੀ ਬਗ਼ੀਚਿਆਂ ਵਿਚ ਵੱਸਦੇ ਹਨ। ਇਸ ਲਈ ਲੋਕ ਅਜਿਹੇ ਥਾਵਾਂ ਤੇ ਜਾਣ ਤੋਂ ਭੈਅ ਖਾਂਦੇ ਹਨ।

ਘਰਾਂ ਵਿਚ ਕਈ ਵਾਰ ਕਿਸੇ ਪਾਸੇ ਅਚਾਨਕ ਅੱਗ ਲੱਗਣ, ਸੰਦੂਕਾਂ ਵਿਚੋਂ

---

1. ਗੁਆਂਢੀ.

ਚੀਜ਼ਾਂ ਗੁੰਮ ਹੋਣ ਅਤੇ ਅੰਨ-ਧਨ ਵਿਚ ਅਚਾਨਕ ਕਮੀ ਮਹਿਸੂਸ ਹੋਣ ਦੀ ਸਥਿਤੀ ਵਿਚ "ਪਹਾੜ੍ਹੀਏ" ਦੀ ਸ਼ਰਾਰਤ ਸਮਝੀ ਜਾਂਦੀ ਹੈ। ਐਸੇ ਹਾਲਾਤ ਵਿਚ ਉਸ ਨੂੰ ਮਨਾਉਣ ਦੇ ਕਈ ਕਿਸਮ ਦੇ ਯਤਨ ਅਤੇ ਮਨੌਤਾਂ ਦੇ ਰੂਪ "ਪਹਾੜੀ ਲੋਕ" ਵਿਚ ਪਰੰਪਰਾ ਤੋਂ ਚਲੇ ਆ ਰਹੇ ਹਨ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਤਾਂਤਰਿਕ ਨੂੰ ਦੂਰ ਦੂਰ ਤੋਂ ਵਧੀਆ ਪਕਵਾਨ ਲਿਆ ਕੇ ਭੇਟਾ ਕਰਦਾ ਹੈ ਅਤੇ ਅੰਨ-ਧਨ ਨਾਲ ਭਰਪੂਰ ਕਰ ਦਿੰਦਾ ਹੈ। ਲੋਕ ਵਿਸ਼ਵਾਸ ਹੈ ਕਿ ਇਸਦਾ ਪਹਿਰਾਵਾ ਅਤੇ ਆਕਾਰ "ਗੱਦੀ" ਵਰਗੇ ਹੁੰਦੇ ਹਨ ਅਤੇ ਇਸ ਦੇ ਹੱਥ ਵਿਚ ਹੁੱਕਾ ਅਤੇ ਸਿਰ ਤੇ ਲਾਲ ਟੋਪੀ ਹੁੰਦੀ ਹੈ। ਗੱਦੀਆਂ ਵਿਚ "ਕੈਲੰਗ" ਦੇਵਤਾ ਦੀ ਬੜੀ ਮਾਨਤਾ ਹੈ। ਇਸ ਦੀ ਸਥਾਪਨਾ "ਕੁਗਤੀ" ਇਲਾਕੇ ਵਿਚ ਹੈ। ਇਸ ਦੀ ਵੀ ਬੁਰੀ ਨਜ਼ਰ ਹੋਣ ਨਾਲ ਗੱਦੀਆਂ ਦੇ ਇਜੜਾਂ ਨੂੰ ਬੀਮਾਰੀ ਪੈਣ ਨਾਲ ਭਾਰੀ ਨੁਕਸਾਨ ਹੁੰਦਾ ਹੈ। ਲਾਲ ਰੰਗ ਦਾ ਮਫਲਰ ਪਹਿਨਣ ਨਾਲ ਰੋਗ ਦੇ ਕਰੋਪ ਤੋਂ ਮੁਕਤੀ ਮਿਲਦੀ ਹੈ। ਪਸ਼ੂਆਂ ਅਤੇ ਭੇਡਾਂ ਬੱਕਰੀਆਂ ਦੀ ਰੱਖਿਆ ਲਈ ਗੱਦੀਆਂ ਵਿਚ ਪਣੋਘ (ਦੇਵੀ ਦੇਵਤਿਆਂ ਨੂੰ ਬਲੀ ਦੇਣ ਲਈ ਰੱਖਿਆ ਭੇਡ ਬੱਕਰਾ) ਦਾ ਰਿਵਾਜ ਹੈ। ਇਸ ਨਾਲ ਉਹਨਾਂ ਉੱਤੇ ਸ਼ਿਵਾਂ ਦੀ ਕਿਰਪਾ ਰਹਿਣ ਨਾਲ ਖਤਰੇ ਦਾ ਡਰ ਜਾਂਦਾ ਰਹਿੰਦਾ ਹੈ। ਅਜਿਹੀਆਂ ਧਾਰਨਾਵਾਂ ਪੀੜ੍ਹੀਆਂ ਤੋਂ ਨਿਰੰਤਰ ਚਲੀਆਂ ਆ ਰਹੀਆਂ ਹਨ। ਸਾਲ ਵਿਚ ਹਰੇਕ ਗੱਦੀ ਪਰਿਵਾਰ ਸ਼ਿਵਾਂ ਨੂੰ ਨੁਆਲਾ (ਜਗਰਾਤਾ) ਦੇ ਕੇ ਸ਼ਿਵ ਕਿਰਪਾ ਦੀ ਸੁਖਮਈ ਕਲਪਨਾ ਵਿਚ ਨਿਰਭੈ ਜੀਉਣ ਦੀ ਮੰਗਲ ਕਾਮਨਾ ਕਰਦਾ ਹੈ। ਲਾਹੌਲ ਸਪੀਤੀ ਵਿਚ "ਘੇਪਨ", ਮੰਡੀ ਵਿਚ "ਕਾਮਰੂਨਾਗ", ਕਿੰਨੌਰ ਵਿਚ "ਲਾਂਗੁਰਾ" ਅਤੇ "ਲੌਂਕੜਵੀਰ" ਝੂਮ ਦੇਵਤਾ ਆਦਿ ਲੋਕ ਦੇਵੀ-ਦੇਵਤਿਆਂ ਪ੍ਰਤੀ ਲੋਕ ਧਾਰਨਾਵਾਂ ਬੜੀਆਂ ਗਹਿਰੀਆਂ ਹਨ। ਮੁਹਾਸੂ, ਕਿੰਨੌਰ, ਲਾਹੌਲ, ਕੁੱਲੂ ਆਦਿ ਇਲਾਕਿਆਂ ਵਿਚ ਸਥਾਨਕ ਦੇਵਤੇ ਹੀ ਰੋਗ-ਸੋਗ ਦੀ ਸੂਚਨਾ ਦਿੰਦੇ ਹਨ। ਉਹ ਹੀ ਵੈਦ ਦਾ ਕੰਮ ਕਰਦੇ ਹਨ ਅਤੇ ਦੁਆ-ਦਾਰੂ ਕਰਨ ਦਾ ਸੁਝਾਅ ਦਿੰਦੇ ਹਨ। ਕੁੱਲੂ ਦੇ "ਮਲਾਣਾ" ਪਿੰਡ ਵਿਚ ਤਾਂ "ਜਾਮਲੂ" ਦੇਵਤੇ ਦਾ ਇਕ ਛੱਤਰ ਵਾਲਾ ਰਾਜ ਅਜੇ ਤੱਕ ਕਾਇਮ ਹੈ। ਉਸ ਦੀ ਆਗਿਆ ਬਿਨਾਂ ਉਥੇ ਕੋਈ ਵਿਦੇਸ਼ੀ ਜਾਂ ਬਾਹਰ ਦਾ ਆਦਮੀ ਨਹੀਂ ਆ ਸਕਦਾ। ਉਸ ਦੇ ਪ੍ਰਤੀ ਲੋਕ ਵਿਸ਼ਵਾਸ ਅਜੇ ਤੱਕ ਅਟੁੱਟ ਚਲਿਆ ਆ ਰਿਹਾ ਹੈ, ਉਹਨਾਂ ਦਾ ਰਾਖਾ ਅਤੇ ਮਾਰਨ ਵਾਲਾ ਉਹੀ ਹੈ।

ਇਸ ਪ੍ਰਦੇਸ਼ ਦੇ ਹਰੇਕ ਪਿੰਡ ਜਾਂ ਉਸ ਦੇ ਲਾਗੇ-ਚਾਗੇ ਟੂਣਾ-ਟੋਟਕਾ ਕਰਨ ਵਾਲੇ ਤਾਂਤਰਿਕ ਰਹਿੰਦੇ ਹਨ। ਉਥੋਂ ਦੇ ਲੋਕਾਂ ਉੱਤੇ ਸਿਧਨਾਥ ਅਤੇ ਬੁਧ ਧਰਮੀ ਵਿਸ਼ਵਾਸਾਂ ਦਾ ਚੋਖਾ ਪ੍ਰਭਾਵ ਪਿਆ ਹੈ। ਬੁੱਧ ਧਰਮ ਮੈਦਾਨੀ ਇਲਾਕਿਆਂ ਵਿਚੋਂ ਹੁੰਦਾ ਹੋਇਆ ਇਸੇ ਰਸਤੇ ਤਿੱਬਤ ਤੱਕ ਪਹੁੰਚਿਆ ਹੈ। ਕਿੰਨੌਰ, ਸਪੀਤੀ ਅਤੇ ਲਾਹੌਲ ਵਿਚ ਬੁੱਧ ਧਰਮੀ ਲੋਕ ਵੱਸਦੇ ਹਨ। ਬੁੱਧ ਸੰਪਰਦਾਇ ਦਾ ਇਹਨਾਂ ਇਲਾਕਿਆਂ ਵਿਚ

ਚੋਖਾ ਮਾਣ ਹੈ। ਬੁੱਧ ਧਰਮ ਔਰਤਾਂ ਵਿਚ ਗਰਭ ਰੱਖਿਆ ਲਈ ਕਾਗ਼ਜ਼, ਜਾਂ ਭੋਜ ਪੱਤਰ ਉੱਤੇ ਲਿਖੇ ਜੰਤਰ ਗਰਦਨ ਨਾਲ ਬੰਨ੍ਹੇ ਜਾਂਦੇ ਹਨ। ਅਜਿਹਾ ਨਾ ਕਰਨ ਨਾਲ ਬੱਚਾ ਡਿਗ ਪੈਣ ਦਾ ਡਰ ਬਣਿਆ ਰਹਿੰਦਾ ਹੈ। ਗਰਭ ਰੱਖਿਆ ਲਈ ਕਈ ਇਲਾਕਿਆਂ ਵਿਚ ਕਾਲੀ ਉਨ ਦੀਆਂ ਡੋਰੀਆਂ ਵੀ ਗਲ ਨੂੰ ਬੰਨ੍ਹੀਆਂ ਜਾਂਦੀਆਂ ਹਨ। ਕਿਤੇ ਕਿਤੇ ਜੜੀਆਂ ਬੂਟੀਆਂ ਦੀਆਂ ਗੋਲੀਆਂ ਬਣਾ ਕੇ ਔਰਤਾਂ ਨੂੰ ਖੁਆਈਆਂ ਜਾਂਦੀਆਂ ਹਨ। ਬਾਂਝ ਔਰਤਾਂ ਦੂਜਿਆਂ ਦੇ ਬੱਚਿਆਂ ਤੇ ਟੂਣੇ-ਟੋਟਕੇ ਕਰਦੀਆਂ ਦੇਖੀਆਂ ਜਾਂਦੀਆਂ ਹਨ। ਸਿੱਧ ਪੀਰਾਂ ਦੇ ਸਥਾਨਾਂ ਤ ਜਾ ਕੇ ਮੰਨਤਾਂ, ਤਵੀਤ, ਸਿੰਗੀ ਗਲ ਵਿਚ ਅਤੇ ਡੌਲੇ ਨਾਲ ਬੰਨ੍ਹਣ ਨਾਲ ਮਨ ਚਾਹਿਆ ਫਲ ਪ੍ਰਾਪਤ ਕਰਨ ਦਾ ਵਿਸ਼ਵਾਸ ਹਾਲੇ ਤੱਕ ਚੱਲ ਰਿਹਾ ਹੈ।

ਬੱਚਿਆਂ ਨੂੰ ਨਜ਼ਰ ਲੱਗਣ ਦਾ ਵਿਸ਼ਵਾਸ ਆਮ ਹੈ। ਇਸ ਤੋਂ ਬਚਣ ਲਈ ਉਨ੍ਹਾਂ ਦੇ ਮੱਥੇ ਤੇ ਕਾਲਾ ਟਿੱਕਾ ਲਾਇਆ ਜਾਂਦਾ ਹੈ। ਰਾਤ ਨੂੰ ਵਾਰ ਵਾਰ ਜਾਗਣ, ਚੀਕਾਂ ਮਾਰਨ, ਚੌਂਕ ਜਾਣ ਦੀ ਹਾਲਤ ਵਿਚ ਬੱਚਿਆਂ ਤੇ ਕਿਸੇ ਛਾਇਆ ਜਾਂ ਨਜ਼ਰ ਲੱਗਣ ਦੀ ਸ਼ੰਕਾ ਵੱਧ ਜਾਂਦੀ ਹੈ। ਅਜਿਹੀ ਸਥਿਤੀ ਵਿਚ ਲਾਲ ਮਿਰਚ ਨੂੰ ਤੇਲ ਵਿਚ ਭਿਉਂ ਕੇ ਅੱਗ ਵਿਚ ਸੁੱਟ ਦਿੱਤਾ ਜਾਂਦਾ ਹੈ। ਜੇ ਮਿਰਚ ਦੀ ਧਾਂਸ ਨਾ ਆਵੇ ਤਾਂ ਇਹ ਗੱਲ ਸੱਚ ਮੰਨ ਲਈ ਜਾਂਦੀ ਹੈ ਕਿ ਬੱਚੇ ਨੂੰ ਨਜ਼ਰ ਲੱਗੀ ਹੋਈ ਹੈ। ਅਜਿਹੀ ਹਾਲਤ ਵਿਚ ਬਿਸਤਰੇ ਦੇ ਸਿਰਾਹਣੇ ਦਾਤੀ, ਕੁਹਾੜੀ ਆਦਿ ਰੱਖ ਦਿਤੇ ਜਾਂਦੇ ਹਨ। ਕਿਸੇ ਸਿਧ ਸੰਤ ਦੀ ਦਿੱਤੀ ਹੋਈ ਧੂਣੀ ਧੁਖਾਈ ਜਾਂਦੀ ਹੈ। ਕਦੀ ਕਦੀ ਕੁਲ ਦੇਵੀ ਦੇਵਤੇ ਦੀ ਮੰਨਤ ਦਾ ਵਿਚਾਰ ਅਤੇ ਯਾਦ ਕਰਨ ਨਾਲ ਵੀ ਅਜਿਹੇ ਰੋਗਾਂ ਤੋਂ ਛੁਟਕਾਰਾ ਮਿਲਣ ਦਾ ਵਿਸ਼ਵਾਸ ਹੈ। ਦੁੱਧ ਨੂੰ ਵੀ ਨਜ਼ਰ ਲੱਗ ਜਾਂਦੀ ਹੈ, ਉਸ ਵਿਚ ਕੋਲਾ ਪਾ ਕੇ ਗਰਮ ਕੀਤਾ ਜਾਂਦਾ ਹੈ। ਬੱਚੇ ਦੇ ਮੱਥੇ ਤੇ "ਭਭੂਤੀ" ਮਲੀ ਜਾਂਦੀ ਹੈ, ਕੁਝ ਚਟਾਈ ਜਾਂਦੀ ਹੈ। ਨਵੇਂ ਘਰ ਨਵੀਂ ਮੋਟਰ ਜਾਂ ਕਿਸੇ ਵੀ ਨਵੀਂ ਚੀਜ਼ ਨੂੰ ਨਜ਼ਰ ਲੱਗਣ ਦਾ ਡਰ ਰਹਿੰਦਾ ਹੈ। ਇਸ ਲਈ ਘਰਾਂ ਤੇ ਕਾਲੀਆਂ ਤੌੜੀਆਂ ਅਤੇ ਮੋਟਰਾਂ ਅੱਗੇ ਜੁੱਤੀਆਂ ਲਟਕਾ ਦਿਤੀਆਂ ਜਾਂਦੀਆਂ ਹਨ। ਮੱਛੀ ਨੂੰ ਨਜ਼ਰ ਲੱਗੀ ਹੋਵੇ ਤਾਂ ਖਾਣ ਵਾਲੇ ਨੂੰ ਟੱਟੀਆਂ ਲੱਗ ਜਾਂਦੀਆਂ ਹਨ। ਜੇ ਮਾਸ-ਮੱਛੀ ਨੰਗੀ ਜਾਂ ਚੁਰੱਸਤੇ ਵਿਚ ਵਿਕ ਰਹੀ ਹੋਵੇ ਤਾਂ ਲੋਕ ਘਟ ਹੀ ਖ਼ਰੀਦਦੇ ਹਨ।

ਘਰ ਪ੍ਰਵੇਸ਼ ਤੋਂ ਪਹਿਲਾਂ "ਪ੍ਰਤਿਸ਼ਠਾ" ਹਵਨ ਕਰਾਉਣਾ, ਕੰਜਕਾਂ ਪੂਜਣੀਆਂ ਅਤੇ ਸਾਕ-ਸੰਬੰਧੀਆਂ ਦੀ ਰੋਟੀ ਕਰਨੀ ਜ਼ਰੂਰੀ ਹੈ। ਜੇ ਅਜਿਹਾ ਨਾ ਕੀਤਾ ਜਾਵੇ ਤਾਂ ਘਰ ਭੂਤਵਾੜਾ ਲੱਗਦਾ ਹੈ। ਇਸ ਨਾਲ ਮੌਤ ਦਾ ਡਰ ਅਤੇ ਗੰਭੀਰ ਰੋਗ-ਸੋਗ ਦੀ ਚਿੰਤਾ ਬਣੀ ਰਹਿਦੀ ਹੈ। ਦੁਸਹਿਰਾ ਅਤੇ ਹੋਲੀ ਬਾਲਣ ਉਪਰੰਤ ਬਚੀਆਂ ਅੱਧ ਜਲੀਆਂ ਲਕੜੀਆਂ ਲੋਕ ਘਰ ਲਿਆ ਕੇ ਬਾਹਰਲੇ ਬੂਹੇ ਤੇ ਰੱਖ ਦਿੰਦੇ ਹਨ। ਇਹਨਾਂ ਦਾ ਵਿਸ਼ਵਾਸ ਹੈ ਕਿ ਇੱਦਾਂ ਕਰਨ ਨਾਲ ਘਰ ਉੱਤੇ ਜਾਦੂ ਟੂਣੇ ਦਾ ਅਸਰ ਨਹੀਂ ਹੁੰਦਾ। ਬਾਹਰਲੇ ਬੂਹੇ ਉੱਤੇ ਲੋਹੇ ਦੀਆਂ ਮੇਖਾਂ ਲਾਈਆਂ ਜਾਂਦੀਆਂ ਹਨ,

ਜਿਸ ਨਾਲ ਭੂਤ ਪ੍ਰੇਤ ਘਰ ਆਉਣੋਂ ਡਰਦੇ ਹਨ।

ਸਿਧ ਨਾਥ ਸੰਪਰਦਾਇ ਦੇ ਲੋਕ "ਗੁਗੇ" ਅਤੇ "ਬਾਬੇ" ਨੂੰ ਬੜਾ ਪੂਜਦੇ ਹਨ। ਕੰਮੀਆਂ ਅਤੇ ਕਿਸਾਨ ਜਾਤੀਆਂ ਵਿਚ ਇਹਨਾਂ ਦਾ ਬੜਾ ਮਾਣ ਹੈ। ਇਹ ਲੋਕ ਰੱਖਿਅਕ ਦੇਵਤੇ ਇਹਨਾਂ ਦੀ ਔਖੇ-ਸੌਖੇ ਸਮੇਂ ਮਦਦ ਕਰਦੇ ਹਨ। ਪਿੰਡ ਦੇ ਅੰਦਰ ਬਾਹਰ ਸਿਧਾਂ ਪੀਰਾਂ ਅਤੇ ਬਾਬਿਆਂ ਦੀਆਂ ਥਾਵਾਂ ਪੱਥਰਾਂ ਉੱਤੇ ਮਿਲਦੀਆਂ ਹਨ। ਬਾਬੇ ਦੇ ਪ੍ਰਤੀਕ ਪੱਥਰ ਉੱਤੇ ਖੁਦੇ ਪੈਰਾਂ ਵਿਚਕਾਰ ਸੋਟੀ ਦਾ ਚਿੰਨ੍ਹ ਮਿਲਦਾ ਹੈ। ਹਰੇਕ ਘਰ ਦੇ ਵਿਹੜੇ ਵਿਚ ਇਕ ਖੂੰਜੇ ਬਾਬੇ ਦਾ ਥੜ੍ਹਾ ਹੁੰਦਾ ਹੈ। ਇਸੇ ਤਰ੍ਹਾਂ ਗੁਗਾ ਮੜ੍ਹੀਆਂ ਵੀ ਹਰੇਕ ਪਿੰਡ ਵਿਚ ਮਿਲਦੀਆਂ ਹਨ। ਇਸ ਵਿਚ ਗੁਗੇ ਦੀਆਂ ਮੂਰਤੀਆਂ ਘੋੜ ਸੁਆਰਾਂ ਦੇ ਰੂਪ ਵਿਚ ਸਥਾਪਤ ਕੀਤੀਆਂ ਹੋਈਆਂ ਹਨ। ਭਾਦੋਂ ਵਿਚ ਲੋਕ ਉਹਨਾਂ ਮੜ੍ਹੀਆਂ ਅਤੇ ਸਿਧਾਂ ਦੇ ਸਥਾਨਾਂ ਦੀ ਯਾਤਰਾ ਕਰਦੇ ਹਨ ਅਤੇ ਸੱਪਾਂ ਦੇ ਡਰ ਤੋਂ ਮੁਕਤੀ ਪਾਉਂਦੇ ਹਨ।

ਨਵਾਂ ਅੰਨ, ਦੁੱਧ ਅਤੇ ਫਲ, ਸਬਜ਼ੀ ਇਹਨਾਂ ਦੇਵਤਿਆਂ ਨੂੰ ਭੇਟ ਚੜ੍ਹਾਏ ਬਿਨਾਂ ਖਾਣਾ ਹਾਨੀਕਾਰਕ ਸਮਝਿਆ ਜਾਂਦਾ ਹੈ। ਦੁਧਾਰੂ ਪਸ਼ੂਆਂ ਦਾ ਦੁੱਧ, ਮੱਖਣ ਅਤੇ ਘੀ ਦੂਰ ਥਾਵਾਂ ਤੇ ਜਾ ਕੇ ਜੱਖ ਅਤੇ ਨਾਗਾਂ ਨੂੰ ਭੇਟਾ ਕੀਤਾ ਜਾਂਦਾ ਹੈ। ਅਜਿਹਾ ਨਾ ਕਰਨ ਨਾਲ ਜਾਂ ਤਾਂ ਦੁੱਧ ਘੱਟ ਜਾਂਦਾ ਹੈ ਜਾਂ ਪਸ਼ੂ ਦੇ ਮਰ ਜਾਣ ਦਾ ਸ਼ੰਕਾ ਬਣਿਆ ਰਹਿੰਦਾ ਹੈ। ਕਿਸਾਨਾਂ ਦਾ ਸਮੁੱਚਾ ਜੀਵਨ ਲੋਕ ਧਰਮੀ ਟੋਟਕਿਆਂ ਅਤੇ ਅੰਧਵਿਸ਼ਵਾਸਾਂ ਵਿਚ ਬਝਿਆ ਹੋਇਆ ਹੈ। ਬਿਜਾਈ-ਕਟਾਈ ਅਤੇ ਗੋਡੀ ਕਰਦੇ ਸਮੇਂ ਕਿਸਾਨ ਨੂੰ ਅਨੇਕ ਪ੍ਰਕਾਰ ਦੇ ਨਛੱਤਰਾਂ ਦੇ ਬੁਰੇ ਅਸਰਾਂ ਤੋਂ ਬਚਣਾ ਪੈਂਦਾ ਹੈ। ਫ਼ਸਲ ਨੂੰ ਜੰਗਲੀ ਜੀਵ ਜੰਤੂਆਂ, ਪਸ਼ੂ-ਪੰਛੀਆਂ ਤੋਂ ਬਚਾਉਣ ਲਈ ਕਈ ਟੂਣੇ ਟੋਟਕੇ ਕਰਨੇ ਪੈਂਦੇ ਹਨ। ਫ਼ਸਲ ਪਕਣ ਤੇ ਭੇਡੂ ਜਾਂ ਛੇਲੂ (ਬੱਕਰਾ) ਨੂੰ ਖੇਤ ਦੀ ਪ੍ਰਕਰਮਾ ਕਰਾ ਕੇ ਬਲੀ ਦਿੱਤੀ ਜਾਂਦੀ ਹੈ। ਬੱਕਰੇ ਜਾਂ ਭੇਡੂ ਉੱਤੇ ਜਲ ਛਿੜਕ ਕੇ ਦੇਵਤਿਆਂ ਦੀਆਂ ਮੰਨਤਾਂ ਮੰਨ ਕੇ ਬਲੀ ਨੂੰ ਸਵੀਕਾਰ ਕਰਨ ਦੀ ਪ੍ਰਾਰਥਨਾ ਕੀਤੀ ਜਾਂਦੀ ਹੈ। ਸਾਰੇ ਪਰਿਵਾਰ ਦੇ ਮੈਂਬਰ ਵਾਰੀ ਵਾਰੀ ਜਲ ਛਿੜਕਦੇ ਹਨ। ਕਾਫ਼ੀ ਦੇਰ ਮਗਰੋਂ ਬੱਕਰਾ ਪਿੱਠ ਝਾੜ ਦਿੰਦਾ ਹੈ ਅਜਿਹਾ ਹੋਣ ਤੇ ਮੰਨਿਆ ਜਾਂਦਾ ਹੈ ਕਿ ਦੇਵਤੇ ਨੇ ਉਸ ਨੂੰ ਪ੍ਰਵਾਨ ਕਰ ਲਿਆ ਹੈ। ਮਗਰੋਂ ਉਸ ਦੀ ਬਲੀ ਚੜ੍ਹਾ ਦਿਤੀ ਜਾਂਦੀ ਹੈ। ਬੱਕਰੇ ਦਾ ਸਿਰ ਗੁਰੂ ਜਾਂ ਓਝੇ ਨੂੰ ਦੇ ਦਿੱਤਾ ਜਾਂਦਾ ਹੈ। ਉਸ ਦਾ ਮਾਸ ਪ੍ਰਸ਼ਾਦ ਵਜੋਂ ਸਾਰੇ ਘਰਾਂ ਵਿਚ ਥੋੜਾ ਥੋੜਾ ਵੰਡ ਦਿੱਤਾ ਜਾਂਦਾ ਹੈ। ਲਾਹੌਲ ਸਪੀਤੀ ਵਿਚ ਧਾਰਮਿਕ ਗ੍ਰੰਥਾਂ ਨੂੰ ਚੁੱਕ ਕੇ ਖੇਤ ਦੀ ਪ੍ਰਕਰਮਾ ਕਰਨ ਨਾਲ ਫ਼ਸਲ ਦੇ ਚੰਗੀ ਹੋਣ ਦਾ ਵਿਸ਼ਵਾਸ ਕੀਤਾ ਜਾਂਦਾ ਹੈ। ਕੁਝ ਗੁਰੂ ਬਲੀ ਚੜ੍ਹਾਏ ਗਏ ਬੱਕਰੇ ਨੂੰ ਲੱਤਾਂ ਤੋਂ ਚੁਕ ਕੇ ਗਰਦਨ ਮੂੰਹ ਨਾਲ ਲਾ ਕੇ ਸਾਰਾ ਖ਼ੂਨ ਚੂਸਦੇ ਮਸਤੀ ਨਾਲ ਨੱਚਦੇ ਵੀ ਦੇਖੇ ਜਾਂਦੇ ਹਨ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉਸ ਸਮੇਂ ਦੇਵਤਾ ਹੀ ਖ਼ੂਨ ਪੀਂਦਾ ਹੈ।

(5) ਰਾਹੂ, ਕੇਤੂ ਨੂੰ ਦੁਸ਼ਟ ਸਮਝ ਕੇ ਸੂਰਜ ਚੰਦਰਮਾ ਨੂੰ ਉਹਨਾਂ ਤੋਂ ਮੁਕਤ ਕਰਾਉਣ ਲਈ ਕਈ ਕਿਸਮ ਦੇ ਦਾਨ ਅਤੇ ਅਰਦਾਸਾਂ ਕੀਤੀਆਂ ਜਾਂਦੀਆਂ ਹਨ। ਰਾਹੂ, ਕੇਤੂ ! ਛੱਡ ਦਿਉ ! ਛੱਡ ਦਿਉ ! ਦੀਆਂ ਅਵਾਜ਼ਾਂ ਲਾਈਆਂ ਜਾਂਦੀਆਂ ਹਨ। ਮੰਦਰਾਂ ਵਿਚ ਸੰਖ ਪੂਰ ਕੇ ਦੇਵਤਿਆਂ ਨੂੰ ਇਸ਼ਨਾਨ ਕਰਾਇਆ ਜਾਂਦਾ ਹੈ। ਲਾਹੌਲ ਸਪੀਤੀ ਵਿਚ ਲੋਕ ਰਾਹੂ, ਕੇਤੂ ਤੇ ਨਿਸ਼ਾਨਾ ਲਾ ਕੇ ਬੰਦੂਕ ਦਾਗਦੇ ਹਨ। ਉਹਨਾਂ ਉੱਤੇ ਪੱਥਰ ਵਰ੍ਹਾਏ ਜਾਂਦੇ ਹਨ। ਕਮਜ਼ੋਰ ਅਤੇ ਛੋਟੇ ਕੱਦ ਵਾਲੇ ਬੱਚਿਆਂ ਨੂੰ ਸਿਹਤਮੰਦ ਅਤੇ ਲੰਬਾ ਹੋਣ ਲਈ ਦਾਤੀ ਨਾਲ ਡਰਾਇਆ ਧਮਕਾਇਆ ਜਾਂਦਾ ਹੈ। ਗ੍ਰਹਿਣ ਦੇ ਸਮੇਂ ਰੋਟੀ ਪਕਾਉਣਾ ਖਾਣਾ ਅਤੇ ਭੋਗ ਕਰਨਾ ਅਸ਼ੁੱਭ ਹਨ। ਗਰਭਵਤੀ ਔਰਤਾਂ ਗ੍ਰਹਿਣ ਨਹੀਂ ਦੇਖਦੀਆਂ।

(6) ਜੇਕਰ ਮੱਝ ਜਾਂ ਗਾਂ ਧਾਰ ਕੱਢਦੇ ਸਮੇਂ ਲਤ ਮਾਰੇ ਤਾਂ ਕਿਸੇ ਡਾਗੀ ਦੀ ਨਜ਼ਰ ਲੱਗੀ ਸਮਝੀ ਜਾਂਦੀ ਹੈ। ਜੇ ਬੱਚਿਆਂ ਨੂੰ ਫੋੜੇ-ਫਿੰਸੀਆਂ ਨਿਕਲ ਆਉਣ ਜਾਂ ਕਮਜ਼ੋਰੀ ਆ ਜਾਵੇ ਤਾਂ ਕਿਸੇ ਦੇਵੀ ਦੇਵਤੇ ਦਾ "ਖੋਟ" ਮੰਨਿਆ ਜਾਂਦਾ ਹੈ। ਕੁਝ ਰੋਗਾਂ ਨੂੰ ਝਾੜ ਫੂਕ ਕਰਕੇ ਭਜਾਉਣ ਲਈ ਹਰੀਆਂ ਟਾਹਣੀਆਂ ਅਤੇ ਮੋਰ ਦੇ ਖੰਭ ਵੀ ਵਰਤੇ ਜਾਂਦੇ ਹਨ। ਸੱਪ, ਬਿਛੂ ਆਦਿ ਦਾ ਜ਼ਹਿਰ ਵੀ ਝਾੜ-ਫੂਕ ਨਾਲ ਉਤਾਰਿਆ ਜਾਂਦਾ ਹੈ। ਜੇਕਰ ਸੱਪ ਡੰਗ ਜਾਵੇ ਤਾਂ ਗੁਗੇ ਦੇ ਸਥਾਨ 'ਤੇ ਪਹੁੰਚ ਕੇ ਬਚਣ ਦਾ ਵਿਸ਼ਵਾਸ ਕੀਤਾ ਜਾਂਦਾ ਹੈ। ਇੱਦਾਂ ਕਿਹਾ ਜਾਂਦਾ ਹੈ ਕਿ ਸੱਪ ਦਾ ਡੰਗਿਆ ਇਕ ਵਾਰ ਗੁਗਾ ਮਾੜੀ ਪਹੁੰਚ ਜਾਵੇ ਤਾਂ ਨਹੀਂ ਮਰਦਾ। ਉਥੇ ਉਹਨੂੰ ਲਿਟਾ ਦਿਤਾ ਜਾਂਦਾ ਹੈ। ਢੋਲ ਵਜਦਾ ਹੈ ਤਾਂ ਕਿ ਉਸ ਨੂੰ ਨੀਂਦ ਨਾ ਆਵੇ। ਸਾਰੀ ਰਾਤ ਉਹਨੂੰ ਉਨੀਂਦਾ ਰੱਖ ਕੇ ਮੰਤਰਾਂ ਨਾਲ ਇਲਾਜ ਚਲਦਾ ਹੈ। ਅਚਾਨਕ ਰੋਗੀ ਦੇ ਸਰੀਰ ਤੇ ਕੀੜੀਆਂ ਆ ਲੱਗਦੀਆਂ ਹਨ ਅਤੇ ਕੁਝ ਹੀ ਘੰਟਿਆਂ ਵਿਚ ਜ਼ਹਿਰ ਉਤਰ ਜਾਂਦਾ ਹੈ। ਕਾਂਗੜੇ ਦੇ ਕੁਝ ਇਲਾਕਿਆਂ ਵਿਚ ਪੁਰਖਿਆਂ ਦੇ ਗੁਣਾਂ ਵਾਲੇ ਲੋਕ ਵਸਦੇ ਹਨ ਜੋ ਕੋਰੇ ਅਨਪੜ੍ਹ ਹਨ। ਪਰੰਤੂ ਜਦੋਂ ਕੋਈ ਸੱਪ ਦੇ ਡੰਗ ਨੂੰ ਠੀਕ ਕਰਨ ਦੀ ਮਨਸ਼ਾ ਲੈ ਕੇ ਜਾਂਦਾ ਹੈ ਤਾਂ ਉਹ ਕਾੜ ਕਰਦਾ ਥੱਪੜ ਮਾਰ ਕੇ ਰੋਗੀ ਦੇ ਰਾਜ਼ੀ ਹੋਣ ਦੀ ਮੰਗਲ ਕਾਮਨਾ ਕਰਦੇ ਹਨ। ਦੰਦ ਦਾ ਕੀੜਾ ਵੀ ਇਸੇ ਤਰ੍ਹਾਂ ਕੱਢਿਆ ਜਾਂਦਾ ਹੈ। ਹਲਕੇ ਕੁੱਤੇ ਦਾ ਅਸਰ ਮੰਤਰਿਆ ਹੋਇਆ ਆਮ ਪਾਣੀ ਪਿਲਾਉਣ ਨਾਲ ਦੂਰ ਕੀਤਾ ਜਾਂਦਾ ਹੈ।

(7) ਇਥੇ ਕਈ ਪ੍ਰਕਾਰ ਦੇ ਬੰਧਨਾਂ ਦੀ ਪਾਲਣਾ ਕੀਤੀ ਜਾਂਦੀ ਹੈ। ਘਰ ਬਨਾਉਣ, ਯਾਤਰਾ ਆਰੰਭ, ਕਪੜੇ ਪਹਿਨਣਾ, ਘਰ ਪ੍ਰਵੇਸ਼, ਜਨਮ-ਵਿਆਹ-ਮੌਤ ਆਦਿ ਦੇ ਸਮੇਂ ਮਹੂਰਤ ਵਿਚਾਰ ਵਿਚ ਪੁੱਤਰ ਚੱਕਰ ਦੀ ਸਿੱਧੀ ਜ਼ਰੂਰ ਵਿਚਾਰੀ ਜਾਂਦੀ ਹੈ। ਉੱਥੇ ਪੁੱਤਰ ਚੱਕਰ ਸੂਰਜ ਨਛੱਤਰ ਦੇ ਅਧਾਰ ਤੇ ਸ਼ੁੱਧ ਕੀਤਾ ਜਾਂਦਾ ਹੈ। ਘਰ ਬਨਾਉਣ, ਲਕੜੀ ਅਤੇ ਬਾਂਸ ਕਟਣ, ਨੀਂਹ ਪੁਟਣ, ਕਪੜੇ ਪਹਿਨਣ ਅਤੇ ਕਟਵਾਉਣ ਲਈ ਪੰਜਕ ਨਛੱਤਰਾਂ ਦਾ ਧਿਆਨ ਰੱਖਿਆ ਜਾਂਦਾ ਹੈ। ਇਹਨਾਂ ਨਛੱਤਰਾਂ ਵਿਚ

ਸ਼ੁਭ ਕੰਮ ਨਹੀਂ ਕੀਤੇ ਜਾਂਦੇ। ਬੁੰਕਰ (ਝਾੜੂ) ਨੂੰ ਗ੍ਰਿਹ ਲਕਸ਼ਮੀ ਮੰਨਿਆ ਜਾਂਦਾ ਹੈ। ਪੰਜਕ ਨਛੱਤਰਾਂ ਵਿਚ ਇਸ ਨੂੰ ਬੰਨ੍ਹਿਆ ਨਹੀਂ ਜਾਂਦਾ। ਝਾੜੂ ਮਾਰਨ ਤੋਂ ਪਹਿਲਾਂ ਸ਼ੁਭ ਮਹੂਰਤ ਅਤੇ ਦਿਨ ਦੇਖ ਕੇ ਬੰਨ੍ਹਿਆ ਜਾਂਦਾ ਹੈ। ਅਤੇ ਕਿਸੇ ਰੁੱਖ ਨਾਲ ਇਸ ਦਾ ਵਿਆਹ ਕਰਕੇ ਮਗਰੋਂ ਵਰਤੋਂ ਵਿਚ ਲਿਆਇਆ ਜਾਂਦਾ ਹੈ। ਇਸ ਨਾਲ ਪੈਰ ਲਗਣ ਤੇ ਬਾਰ ਬਾਰ ਬੰਦਨਾ ਕੀਤੀ ਜਾਂਦੀ ਹੈ। ਦੂਜ ਅਤੇ ਚੌਥ ਦੇ ਚੰਦ ਦਾ ਖ਼ਾਸ ਕਰਕੇ ਵਿਚਾਰ ਕੀਤਾ ਜਾਂਦਾ ਹੈ। ਜੇਕਰ ਚੌਥ ਦਾ ਚੰਦ ਦਿਖਾਈ ਦੇਵੇ ਤਾਂ ਕਈ ਕਿਸਮ ਦੇ ਰੋਗਾਂ ਅਤੇ ਕਲੇਸ਼ਾਂ ਦਾ ਸ਼ੰਕਾ ਬਣ ਜਾਂਦਾ ਹੈ। ਵਿਆਹ ਦੇ ਸਮੇਂ ਸਭ ਸਾਕ-ਸੰਬੰਧੀਆਂ ਦਾ ਚੰਦਰ ਵਿਚਾਰ ਕਰਦੇ ਹਨ, ਨਹੀਂ ਤਾਂ ਕਿਸੇ ਨਾ ਕਿਸੇ ਵਿਘਨ ਪੈਣ ਦੀ ਚਿੰਤਾ ਬਣੀ ਰਹਿੰਦੀ ਹੈ। ਗੰਡਮੂਲ ਨਛੱਤਰਾਂ ਵਿਚ ਜੰਮੀ ਔਲਾਦ ਅਸ਼ੁਭ ਮੰਨੀ ਜਾਂਦੀ ਹੈ। ਅਜਿਹੇ ਨਛੱਤਰਾਂ ਵਿਚ ਜੰਮੇ ਬੱਚੇ ਨੂੰ ਮਾਂ-ਪਿਉ ਤੋਂ ਦੂਰ ਰੱਖਿਆ ਜਾਂਦਾ ਹੈ। ਜੇਕਰ ਬੱਚਾ ਮਗਰ ਨਾ ਲੱਗਦਾ ਹੋਵੇ ਤਾਂ ਉਸ ਦਾ ਕੋਈ ਪੁੱਠਾ ਸਿੱਧਾ ਜਿਹਾ ਨਾਂ ਰੱਖ ਦਿੱਤਾ ਜਾਂਦਾ ਹੈ। ਮੈਲੇ-ਕੁਚੈਲੇ ਕਪੜੇ ਪਾ ਦਿੱਤੇ ਜਾਂਦੇ ਹਨ ਤਾਂ ਕਿ ਕਿਸੇ ਨੂੰ ਈਰਖਾ ਨਾ ਹੋਵੇ।

੧ "ਚੁਲ੍ਹਾ" ਅਗਨੀ ਦੇਵਤੇ ਦਾ ਨਿਵਾਸ ਅਤੇ ਗ੍ਰਿਹਸਥੀ ਦੀ ਸੁਖ-ਸ਼ਾਂਤੀ ਦਾ ਮੂਲ ਸੋਮਾ ਮੰਨਿਆ ਜਾਂਦਾ ਹੈ। ਇਹ ਖ਼ਾਸ ਦਿਨ ਹੀ ਬਣਾਇਆ ਜਾਂਦਾ ਹੈ। ਚੰਗੇ ਥਾਂ ਤੋਂ ਮਿੱਟੀ ਲਿਆਂਦੀ ਜਾਂਦੀ ਹੈ। ਪੰਜਕਾਂ ਅਤੇ ਕਾਲੇ ਮਹੀਨੇ ਭਾਦੋਂ ਵਿਚ ਇਸ ਨੂੰ ਨਹੀਂ ਬਣਾਇਆ ਜਾਂਦਾ। ਇਸ ਨੂੰ ਝਾੜੂ ਨਾਲ ਨਹੀਂ ਝਾੜਿਆ ਜਾਂਦਾ। ਲੋਹੜੀ ਵਾਲੇ ਦਿਨ ਇਸ ਨੂੰ ਵਿਸ਼ੇਸ਼ ਚਿੱਤਰਕਾਰੀ ਨਾਲ ਸਜਾਇਆ ਜਾਂਦਾ ਹੈ। ਇਸੇ ਤਰ੍ਹਾਂ ਛੱਜ, ਮੰਜੀ-ਮੰਜੋਲੀ, ਜੁੱਤੀ, ਬਿਸਤਰਾ ਵਿਛਾਉਣਾ, ਗ੍ਰਿਹ ਦਿਸ਼ਾ, ਲਕੜੀ ਪ੍ਰਯੋਗ, ਯਾਤਰਾ ਆਰੰਭ, ਵਹਾਈ, ਬਿਜਾਈ, ਵਢਾਈ, ਪ੍ਰਾਹੁਣਾ ਬਣ ਕੇ ਆਉਣ ਜਾਣ ਅਤੇ ਕਿਸੇ ਦੇ ਮਰੇ ਤੇ, ਸੋਗ 'ਤੇ ਜਾਣ ਸੰਬੰਧੀ ਕਈ ਪ੍ਰਕਾਰ ਦੇ ਲੋਕ ਵਿਸ਼ਵਾਸ ਅਤੇ ਟੂਣੇ ਟੋਟਕੇ ਇਸ ਖੇਤਰ ਵਿਚ ਪ੍ਰਚਲਤ ਹਨ। ਮੂਲ ਰੂਪ ਵਿਚ ਇਹ ਸਾਰੇ ਵਿਸ਼ਵਾਸ ਸਭ ਥਾਵਾਂ ਤੇ ਇਕੋ ਜਿਹੇ ਹਨ। ਪਰੰਤੂ ਭੂਗੋਲਿਕ ਜਟਿਲ ਹਾਲਤਾਂ ਕਾਰਨ ਲੋਕਾਂ ਦੇ ਆਪਸ ਵਿਚ ਮਿਲਣ-ਜੁਲਣ ਦੀ ਸੰਭਾਵਨਾਵਾਂ ਘੱਟ ਹੋਣ ਕਰਕੇ ਇਹਨਾਂ ਦਾ ਰੂਪ ਕਈ ਪ੍ਰਕਾਰ ਦਾ ਹੁੰਦਾ ਹੈ। ਯਾਤਰਾ 'ਤੇ ਜਾਂਦੇ ਸਮੇਂ, ਕਪੜੇ ਪਾਉਣ ਸਮੇਂ, ਸੌਣ ਸਮੇਂ ਜਾਂ ਰੋਟੀ ਖਾ ਕੇ ਉੱਠਦੇ ਸਮੇਂ ਕੋਈ ਛਿੱਕ ਮਾਰ ਦੇਵੇ ਤਾਂ ਬਦਸ਼ਗਨੀ ਸਮਝੀ ਜਾਂਦੀ ਹੈ। ਅਜਿਹੀ ਹਾਲਤ ਵਿਚ ਜਾਣ ਤੋਂ ਅਟਕ ਜਾਣਾ, ਕੁਝ ਮਿੱਠਾ ਖਾ ਲੈਣਾ, ਰੋਟੀ ਦੀਆਂ ਦੋ ਬੁਰਕੀਆਂ ਖਾ ਲੈਣੀਆਂ ਆਦਿ ਟੂਣੇ ਵਜੋਂ ਚੰਗਾ ਸਮਝਿਆ ਜਾਂਦਾ ਹੈ। ਗੰਭੀਰ ਬੀਮਾਰੀ ਦਾ ਕਾਰਨ ਪਿਛਲੇ ਜਨਮ ਦਾ ਪਾਪ ਸਮਝਿਆ ਜਾਂਦਾ ਹੈ। ਨਤੀਜੇ ਵਜੋਂ ਇਸ ਜਨਮ ਵਿਚ ਮੰਦੇ ਕਰਮਾਂ ਤੋਂ ਬਚੇ ਰਹਿਣਾ, ਸ਼ੁਭ ਕਰਮ ਕਰਨਾ, ਧਰਮ-ਕਰਮ-ਦਾਨ-ਦਇਆ ਆਦਿ ਦੇ ਪ੍ਰਤੀ ਹਿਮਾਚਲ ਨਿਵਾਸੀ ਪੂਰੀ ਤਰ੍ਹਾਂ ਜਾਣੂ ਅਤੇ ਸੁਚੇਤ ਮਿਲਦਾ ਹੈ। "ਜਿਹਾ ਬੀਜੋਗੇ ਤੇਹਾ ਵਢੋਗੇ" ਵਾਲੀ ਕਹਾਵਤ ਅਕਸਰ

ਸਾਰੀਆਂ ਥਾਵਾਂ ਤੇ ਪ੍ਰਚਲਤ ਹੈ ।

ਰਾਤ ਨੂੰ ਭੂਤ ਪ੍ਰੇਤਾਂ ਦਾ ਨਾਂ ਲੈਣਾ ਅਤੇ ਘਰ ਵਿਚ ਸੀਟੀਆਂ ਵਜਾਉਣ ਨਾਲ ਪ੍ਰੇਤਾਂ ਦੇ ਘਰ ਆਉਣ ਦਾ ਡਰ ਬਣਿਆ ਰਹਿੰਦਾ ਹੈ । ਸਿੰਬਲ, ਪਿੱਪਲ ਅਤੇ ਬੋਹੜ ਦੇ ਰੁੱਖਾਂ ਦੀਆਂ ਟਹਿਣੀਆਂ ਨੂੰ ਕਟਣ ਤੋਂ ਡਰ ਲਗਦਾ ਹੈ । ਇਹਨਾਂ ਉੱਤੇ ਪ੍ਰੇਤ ਰਹਿੰਦੇ ਹਨ ਜਿਹੜੇ ਰੁੱਸ ਗਏ ਤਾਂ ਪਰਿਵਾਰ ਅਤੇ ਪਿੰਡ ਨੂੰ ਤੰਗ ਕਰਨਗੇ । ਸਿੰਬਲ ਦੀ ਲਕੜੀ ਬਾਲਣ ਨਾਲ ਘਰ ਵਿਚ ਸਾਰਿਆਂ ਦੇ ਜੂਆਂ ਪੈ ਜਾਂਦੀਆਂ ਹਨ । ਆਚਾਰ, ਵੜੀਆਂ ਬਣਾਉਂਦੇ ਵੇਲੇ ਅਪਵਿੱਤਰ ਔਰਤਾਂ ਦਾ ਪ੍ਰਛਾਵਾਂ ਪੈਣ ਨਾਲ ਉਹਨਾਂ ਵਿਚ ਕੀੜੇ ਪੈ ਜਾਂਦੇ ਹਨ । ਫਲਾਂ ਵੱਲ ਉਂਗਲੀ ਨਾਲ ਇਸ਼ਾਰਾ ਕਰੋ ਤਾਂ ਉਹ ਸੜ ਜਾਂਦੇ ਹਨ । ਇਕੋ ਮਹੀਨੇ ਵਿਚ ਜੰਮੇ ਬੱਚਿਆਂ ਨੂੰ ਆਪਸ ਵਿਚ ਛਾਇਆ ਹੋ ਜਾਂਦੀ ਹੈ । ਛਾਇਆ-ਪ੍ਰਤੀ-ਛਾਇਆ ਦੇ ਰੋਗ ਦੇ ਡਰ ਤੋਂ ਮੁਕਤੀ ਪਾਉਣ ਤੇ ਔਰਤਾਂ ਛਾਇਆ ਟੁੱਕ ਦਿੰਦੀਆਂ ਹਨ । ਜਿਸ ਰੁੱਖ ਦੇ ਹੇਠਾਂ ਬਹੂ ਦੀ ਡੋਲੀ ਨੇ ਆਰਾਮ ਕੀਤਾ ਹੋਵੇ ਉਸ ਨੂੰ ਉਹ ਪੇਕਾ ਸਮਝ ਕੇ ਮਾਂ ਪਿਉ ਬਰਾਬਰ ਮੰਨਦੀ ਹੈ । ਉਸ ਰੁੱਖ ਦੇ ਫਲ ਨਹੀਂ ਖਾਧੇ ਜਾਂਦੇ ।

ਗਾਂ ਬੜੀ ਪਵਿੱਤਰ ਅਤੇ ਪੂਜਣਯੋਗ ਮੰਨੀ ਜਾਂਦੀ ਹੈ । ਸਮੁੱਚਾ ਪ੍ਰਦੇਸ਼ ਇਸ ਨੂੰ ਗਊ ਮਾਤਾ ਸਮਝ ਕੇ ਪਾਲਦਾ ਹੈ । ਸਵੇਰੇ ਉੱਠਦਿਆਂ ਹੀ ਗਊ ਦੇ ਦਰਸ਼ਨ ਕਰਨੇ ਅਤੇ ਉਸਦੇ ਪੈਰੀਂ ਹੱਥ ਲਾਉਣਾ ਪੁੰਨ ਵਾਲਾ ਅਤੇ ਫਲ ਦੇਣ ਵਾਲਾ ਕੰਮ ਸਮਝਿਆ ਜਾਂਦਾ ਹੈ । ਗਊ ਮੂਤਰ ਬੱਚਾ ਹੋਣ ਦੇ ਦਿਨਾਂ ਵਿਚ ਸ਼ੁੱਧੀ ਲਈ ਵਰਤਿਆ ਜਾਂਦਾ ਹੈ । ਗਊ ਹਤਿਆ ਘੋਰ ਪਾਪ ਹੈ । ਅਜਿਹੀ ਹਾਲਤ ਵਿਚ ਹਰਦੁਆਰ ਇਸ਼ਨਾਨ ਅਤੇ ਮੱਟਣ ਯਾਤਰਾ ਕਰਕੇ ਸੋਨੇ ਦੀ ਗਾਂ ਬਣਾ ਕੇ ਪੂਜਣਾ ਜ਼ਰੂਰੀ ਸਮਝਿਆ ਜਾਂਦਾ ਹੈ । ਨਹੀਂ ਤਾਂ ਉਸ ਵਿਅਕਤੀ ਦਾ ਹੁੱਕਾ ਪਾਣੀ ਛੇਕ ਦਿੱਤਾ ਜਾਂਦਾ ਹੈ । ਗਊ "ਵੈਤਰਣੀ" ਪਾਰ ਕਰਨ ਵਿਚ ਮੋਏ ਦੀ ਆਤਮਾ ਦੀ ਮੁਕਤੀ ਸਮਝੀ ਜਾਂਦੀ ਹੈ । ਇਸ ਲਈ ਮਰਨ ਤੋਂ ਪਹਿਲਾਂ ਗਊ ਦਾਨ ਕਰਨਾ ਜ਼ਰੂਰੀ ਮੰਨਿਆ ਜਾਂਦਾ ਹੈ । ਅਜਿਹਾ ਨਾ ਕਰਨ 'ਤੇ ਮੋਏ ਦੀ ਆਤਮਾ ਇਸੇ ਲੋਕ ਵਿਚ ਭਟਕਦੀ ਰਹਿੰਦੀ ਹੈ । ਗਾਂ ਨਾ ਹੋਵੇ ਤਾਂ ਪ੍ਰਤੀਕ ਰੂਪ ਵਿਚ ਸਵਾ ਰੁਪਈਆ ਹੀ ਗਊਦਾਨ ਦੀ ਥਾਂ ਤੇ ਦੇ ਦਿੱਤਾ ਜਾਂਦਾ ਹੈ । ਇਸ ਪਰੰਪਰਾ ਵਿਚ ਪਿੰਡ ਦਾਨ, ਦਾਹ ਸੰਸਕਾਰ, ਦਿਨ-ਵਾਰ, ਤ੍ਰੋਦਸ਼ੀ, ਕ੍ਰਿਆ ਕਰਮ, ਸਰਾਧਾਂ ਆਦਿ ਲਈ ਲੋਕ-ਮਨ ਬੜਾ ਸੁਚੇਤ ਹੁੰਦਾ ਹੈ । ਲੋਕ ਵਿਸ਼ਵਾਸ ਹੈ ਕਿ ਜੇਕਰ ਮੋਏ ਦੇ ਇਹ ਸੰਸਕਾਰ ਨਾ ਕੀਤੇ ਜਾਣ ਤਾਂ ਉਸਦੀ ਆਤਮਾ ਕਈ ਰੂਪਾਂ ਵਿਚ ਪਰਿਵਾਰ ਦੇ ਮੈਂਬਰਾਂ ਨੂੰ ਤੰਗ ਕਰਦੀ ਜਾਂ ਦੁਖ ਦਿੰਦੀ ਹੈ । ਬੱਚੇ ਦੇ ਜਨਮ ਸਮੇਂ ਮਰੀਆਂ ਔਰਤਾਂ ਚੁੜੇਲਾਂ ਬਣਦੀਆਂ ਹਨ । ਉਹ ਦੁਪਹਿਰ ਅਥਵਾ ਰਾਤ ਨੂੰ ਬੱਚਿਆਂ ਨੂੰ ਮਿਲਦੀਆਂ, ਗੱਲਾਂ ਕਰਦੀਆਂ, ਅਤੇ ਖੇਡਦੀਆਂ ਦਸੀਆਂ ਜਾਂਦੀਆਂ ਹਨ । ਛੋਟੇ ਬੱਚਿਆਂ ਨੂੰ ਉਹ ਆਪਣੇ ਕੋਲ ਬੁਲਾ ਲੈਂਦੀਆਂ ਹਨ । ਅਜਿਹੇ ਉਦਾਹਰਣ ਵੀ ਮਿਲਦੇ ਹਨ । ਗਰਭਵਤੀ ਔਰਤਾਂ ਨੂੰ

ਵਿਸ਼ੇਸ਼ ਨਿਯਮਾਂ ਅਤੇ ਖਾਣ-ਪੀਣ ਸੰਬੰਧੀ ਵਿਚਾਰ ਰੱਖਣਾ ਪੈਂਦਾ ਹੈ। ਨਹੀਂ ਤਾਂ ਉਹ ਭੂਤ, ਬੇਤਾਲ ਆਦਿ ਜੰਮਦੀਆਂ ਹਨ। ਔਰਤ ਦੇ ਗਰਭ ਤੋਂ ਸੱਪ ਅਤੇ ਬਾਲਕ ਇਕੱਠੇ ਜਨਮ ਲੈਂਦੇ ਹਨ, ਇਹ ਵੀ ਵਿਸ਼ਵਾਸ ਕੀਤਾ ਜਾਂਦਾ ਹੈ। ਅਜਿਹੀ ਹਾਲਤ ਵਿਚ ਇਹ ਪੱਕਾ ਮੰਨ ਲਿਆ ਜਾਂਦਾ ਹੈ ਕਿ ਬੱਚਾ ਨਹੀਂ ਬਚੇਗਾ। ਸੂਤਕ ਵਿਚ ਮਰੀ ਔਰਤ ਨਾਲ ਭੋਗ ਕਰਨ ਨਾਲ ਬੇਤਾਲ ਜੰਮਣ ਦਾ ਡਰ ਬਣਿਆ ਰਹਿੰਦਾ ਹੈ। ਸ਼ਿਵ-ਸ਼ਕਤੀ ਆਦਿ ਦੇਵੀ ਦੇਵਤੇ ਪ੍ਰਸੰਨ ਹੋਣ ਤਾਂ ਉਤਮ ਸੰਤਾਨ ਦਿੰਦੇ ਹਨ। ਉਹਨਾਂ ਦੀ ਪੂਜਾ ਅਰਾਧਨਾ ਕਰਕੇ ਵਿਸ਼ੇਸ਼ ਤਿੱਥਾਂ ਉੱਤੇ ਔਰਤਾਂ ਵਰਤ ਰਖਦੀਆਂ ਹਨ।

ਪੂਰਬ ਕਾਲ ਦੀਆਂ ਘਟਨਾਵਾਂ ਕਾਰਨ ਅਕਸਰ ਕੁਝ ਥਾਵਾਂ ਵਿਅਕਤੀਆਂ, ਪਸ਼ੂ-ਪੰਛੀਆਂ ਆਦਿ ਦੇ ਸਵੇਰਸਾਰ ਨਾ ਸੁਣਨ ਨੂੰ ਬਦਸ਼ਗਨੀ ਸਮਝਿਆ ਜਾਂਦਾ ਹੈ। ਜੇਕਰ ਅਚਾਨਕ ਕੋਈ ਅਜਿਹਾ ਨਾਂ ਸੁਣਾ ਦੇਵੇ ਤਾਂ ਤੁਰੰਤ ਮੂੰਹ ਵਿਚ ਖੰਡ ਜਾਂ ਗੁੜ ਪਾ ਕੇ ਬਦਸ਼ਗਨੀ ਨੂੰ ਟਾਲਣ ਦਾ ਯਤਨ ਕੀਤਾ ਜਾਂਦਾ ਹੈ। ਨੂਰਪੁਰ ਦਾ ਸਵੇਰੇ ਸਵੇਰੇ ਨਾਂ ਲੈਣਾ ਹੋਵੇ ਤਾਂ ਇਸ ਨੂੰ "ਸਪੜੀ ਵਾਲਾ ਸ਼ਹਿਰ" ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਚੁਵਾੜੀ (ਚੰਬਾ) ਨੂੰ "ਹਰਦੁਆਰ" ਕਹਿੰਦੇ ਹਨ। ਧਰਮਸ਼ਾਲਾ ਦੇ ਕੋਲ ਇਕ ਸ਼ਹਿਰ ਚੜ੍ਹੀ ਨੂੰ "ਪਾਪ ਨਗਰੀ" ਕਿਹਾ ਜਾਂਦਾ ਹੈ। ਕਹਿਣ ਦਾ ਮਤਲਬ ਇਹ ਕਿ ਅਜਿਹੀਆਂ ਸਾਰੀਆਂ ਥਾਵਾਂ ਦੇ ਨਾਂ, ਜਿੱਥੇ ਕਦੇ ਘੋਰ ਅਤਿਆਚਾਰ ਜਾਂ ਪਾਪ ਹੋਇਆ ਹੋਵੇ, ਲੈਣਾ ਅਸ਼ੁਭ ਸਮਝਿਆ ਜਾਂਦਾ ਹੈ। ਇਸੇ ਤਰ੍ਹਾਂ ਬਾਂਦਰ, ਸੂਰ, ਖੋਤਾ, ਉੱਲੂ ਆਦਿ ਦੇ ਨਾਂ ਵੀ ਸਵੇਰੇ ਸੁਣਨੇ ਅਸ਼ੁਭ ਸਮਝੇ ਜਾਂਦੇ ਹਨ। ਕਿੰਨੇ ਕੁ ਨਾਂ ਗਿਣਾਏ ਜਾਣ, ਕਿੰਨੇ ਕੁ ਸ਼ਗਨ ਦੱਸੇ ਜਾਣ, ਇਥੇ ਤਾਂ ਗੱਲ ਗੱਲ ਤੇ ਸ਼ਗਨ-ਬਦਸ਼ਗਨ ਅਤੇ ਸ਼ੁਭ-ਅਸ਼ੁਭ ਦੀ ਚਿੰਤਾ ਲੱਗੀ ਰਹਿੰਦੀ ਹੈ। ਸ਼ਾਮ ਨੂੰ ਕਿਤੇ ਖੰਡਰ, ਘਰ ਦੀ ਛਤ 'ਤੇ ਜਾਂ ਘਰ ਦੇ ਸਾਹਮਣੇ ਰੁੱਖ ਉੱਤੇ ਉੱਲੂ ਬੋਲਦਾ ਸੁਣਾਈ ਦੇਵੇ ਤਾਂ ਮਨ ਰੋਮਾਂਚਿਕ ਹੋ ਉੱਠਦਾ ਹੈ। ਬੱਚੇ ਜ਼ੋਰ ਜ਼ੋਰ ਨਾਲ ਇਹ ਕਹਿੰਦੇ ਸੁਣੇ ਜਾਂਦੇ ਹਨ—"ਜਦੋਂ ਸੀਤਾ ਨੂੰ ਰਾਵਣ ਚੁਕ ਕੇ ਲੈ ਗਿਆ ਸੀ, ਉਦੋਂ ਤੂੰ ਕਿੱਥੇ ਮਰਿਆ ਹੋਇਆ ਸੀ।" ਲੋਕ ਵਿਸ਼ਵਾਸ ਹੈ ਕਿ ਜਦੋਂ ਉੱਲੂ ਨੂੰ ਇਹ ਗੱਲ ਸੁਣਾਈ ਦਿੰਦੀ ਹੈ ਤਾਂ ਉਹ ਦੌੜ ਜਾਂਦਾ ਹੈ। ਰਾਤ ਨੂੰ ਫੌਹਕੀ (ਗਿੱਦੜ ਦੀ ਇਕ ਜਾਤ) ਦਾ ਬੋਲਣਾ ਕਿਸੇ ਆਦਮਖ਼ੋਰ ਜਾਨਵਰ ਦੇ ਆਉਣ ਦਾ ਸੂਚਕ ਹੈ। ਇਸ ਤਰ੍ਹਾਂ ਬਿਲ-ਬਤੌਰੀ (ਛੋਟਾ ਉੱਲੂ) ਦਾ ਬੋਲਣਾ ਵੀ ਬਦਸ਼ਗਨੀ ਦਾ ਸੂਚਕ ਹੈ। ਦਿਨ-ਦਿਹਾੜੇ ਗਿੱਦੜਾਂ ਦਾ ਹੁਆਂਕਣਾ, ਫੌਹਕੀ ਦਾ ਕੂਕਣਾ ਅਤੇ ਕੁੱਤਿਆਂ ਦਾ ਰੋਣਾ ਪਿੰਡ ਵਿਚ ਕਿਸੇ ਦੀ ਮੌਤ ਦੀ ਨਿਸ਼ਾਨੀ ਦਸਦੇ ਹਨ। ਜੇਕਰ ਸਵੇਰੇ ਸਵੇਰੇ ਬਨੇਰੇ ਉੱਤੇ ਕਾਂ ਬੋਲੇ ਤਾਂ ਕਿਸੇ ਮਹਿਮਾਨ ਦੇ ਆਉਣ ਦਾ ਸੂਚਕ ਅਤੇ ਜੇਕਰ ਕਿਸੇ ਰੁੰਡ-ਮੁੰਡ ਰੁੱਖ ਤੇ ਕਾਂ, ਕਾਂ-ਕਾਂ ਕਰਦਾ ਆਵੇ ਤਾਂ ਕਿਸੇ ਬੁਰੀ ਖ਼ਬਰ ਮਿਲਣ ਦਾ ਅੰਦੇਸ਼ਾ ਰਹਿੰਦਾ ਹੈ। ਮੋਰ, ਚਕੋਰ, ਤੋਤਾ ਅਤੇ ਤਿੱਤਰ ਬੜੇ ਸ਼ੁਭ ਸਮਝੇ ਜਾਂਦੇ

ਹਨ । ਮੋਰ ਖੰਭ ਨਾਲ ਕਈ ਕਿਸਮ ਦੇ ਜਾਦੂ ਟੂਣਿਆਂ ਦੀ ਝਾੜ-ਫੂਕ ਕੀਤੀ ਜਾਂਦੀ ਹੈ । ਚਕੋਰ ਅਤੇ ਕਬੂਤਰ ਜਿਸਦੇ ਘਰ ਵਿਚ ਰਹਿੰਦੇ ਹਨ ਉੱਥੇ ਜਾਦੂ ਨਹੀਂ ਚਲਦਾ । ਬਿੱਲੀ ਮਾਰਨਾ ਪਾਪ ਹੈ । ਜੇਕਰ ਕਾਲੀ ਬਿੱਲੀ ਰਸਤਾ ਕੱਟ ਜਾਵੇ, ਤਾਂ ਬਦਸ਼ਗਨੀ ਹੁੰਦੀ ਹੈ । ਬਿੱਲੀ ਜਾਂ ਸੱਪ ਸੁਪਨੇ ਵਿਚ ਦਿਖਾਈ ਦੇ ਜਾਣ ਤਾਂ ਭੈੜੇ ਹੁੰਦੇ ਹਨ । ਭਿਆਨਕ ਸੁਪਨੇ ਗਾਂ ਦੇ ਕੰਨ ਵਿਚ ਸੁਣਾਏ ਜਾਂਦੇ ਹਨ, ਕਿਉਂਕਿ ਇਸ ਨਾਲ ਇਹਨਾਂ ਦੇ ਅਸ਼ੁਭ ਹੋਣ ਦੀ ਸੰਭਾਵਨਾ ਨਹੀਂ ਰਹਿੰਦੀ । ਰਾਤ ਨੂੰ ਕੋਈ ਆਵਾਜ਼ ਮਾਰੇ ਤਾਂ ਫ਼ੌਰਨ ਜੁਆਬ ਨਹੀਂ ਦਿਤਾ ਜਾਂਦਾ । ਅਜਿਹੀ ਆਵਾਜ਼ ਭੂਤ ਦੀ ਆਵਾਜ਼ ਸਮਝੀ ਜਾਂਦੀ ਹੈ । ਰਾਤ ਨੂੰ ਉੱਚੀ ਦੇ ਕੇ ਕਿਸੇ ਦੀ ਆਵਾਜ਼ ਸੁਣਾਈ ਦੇਵੇ ਤਾਂ ਉਸ ਦੇ ਛੇਤੀ ਹੀ ਮਰ ਜਾਣ ਦੀ ਸੂਚਕ ਹੈ ।

ਸੱਪ ਤਾਂ ਨਾਗ ਦੇਵਤੇ ਦੇ ਰੂਪ ਵਿਚ ਪੂਜਿਆ ਜਾਂਦਾ ਹੈ । ਸਫ਼ੈਦ ਸੱਪ ਨੂੰ ਮਾਰਨਾ ਪਾਪ ਹੈ । ਗਾਂ, ਮੱਝ ਆਦਿ ਦਾ ਦੁੱਧ ਵਰਤਣ ਤੋਂ ਪਹਿਲਾਂ ਨਾਗ ਦੀ ਭੇਟਾ ਚਾੜ੍ਹਨਾ ਜ਼ਰੂਰੀ ਹੈ । ਜੇਕਰ ਸੱਪ ਕਿਤੇ ਰਸਤਾ ਕਟ ਜਾਵੇ ਤਾਂ ਕੰਮ ਵਿਗੜਨ, ਲੜਾਈ-ਝਗੜਾ ਆਦਿ ਹੋਣ ਦਾ ਸੰਦੇਹ ਬਣ ਜਾਂਦਾ ਹੈ । ਸਵੇਰ ਉੱਠਦੇ ਹੀ ਜੇਕਰ ਸੱਪ ਦੇ ਦਰਸ਼ਨ ਹੋ ਜਾਣ ਤਾਂ ਇਸ ਨੂੰ ਗੁਗੇ ਦਾ ਕ੍ਰੋਧ ਮੰਨਿਆ ਜਾਂਦਾ ਹੈ । ਇਸ ਲਈ ਮਿੱਠਾ ਰੋਟ ਪਕਾ ਕੇ ਗੁਗੇ ਦੀ ਭੇਟਾ ਕੀਤਾ ਜਾਂਦਾ ਹੈ । ਸੱਪ ਸੱਪਣੀ ਨੂੰ ਸੰਭੋਗ ਦੀ ਹਾਲਤ ਵਿਚ ਦੇਖਣਾ ਪਾਪ ਹੈ । ਅਜਿਹੀ ਹਾਲਤ ਵਿਚ ਉਹਨਾਂ ਉੱਤੇ ਫ਼ੌਰਨ ਕਪੜਾ ਪਾ ਦਿਤਾ ਜਾਂਦਾ ਹੈ । ਸੱਪ ਦੀ ਪੂਛ ਜੇਕਰ ਅੱਖਾਂ ਵਿਚ ਸੁਰਮੇ ਵਾਂਗੂੰ ਫੇਰੀ ਜਾਵੇ ਤਾਂ ਬੰਦਾ ਕਦੀ ਵੀ ਅੰਨ੍ਹਾ ਨਹੀਂ ਹੁੰਦਾ । ਸੱਪ ਦੀਆਂ ਬਰਮੀਆਂ ਵਿਚ ਦੁਧ ਪਾ ਕੇ ਨਾਗਰਾਜ ਨੂੰ ਸੰਤੁਸ਼ਟ ਕਰਨ ਦਾ ਵਿਸ਼ਵਾਸ ਹੈ । ਨਾਗ ਅਤੇ ਬਿੱਛੂ ਕਈ ਜਾਤੀਆਂ ਦੇ ਕੁਲ ਦੇਵਤਾ ਹਨ । ਜ਼ਿਆਦਾ ਵਰਖਾ ਹੋਣ ਤੇ ਕੁਹਾੜੀ, ਦਾਤੀ ਆਦਿ ਲੋਹੇ ਦੇ ਸ਼ਸ਼ਤਰ ਵਿਹੜੇ ਵਿਚ ਸੁੱਟੇ ਜਾਂਦੇ ਹਨ । ਸੋਕਾ ਪੈਣ ਦੀ ਹਾਲਤ ਵਿਚ ਇੰਦਰਨਾਗ ਆਦਿ ਦੇਵੀ ਦੇਵਤਿਆਂ ਨੂੰ ਜਗਰਾਤਾ ਅਤੇ ਯਾਤਰਾ ਦਿੰਦੇ ਹੋਏ ਬਕਰੇ ਦੀ ਬਲੀ ਨਾਲ ਪ੍ਰਸੰਨ ਕਰਕੇ ਮੀਂਹ ਮੰਗਿਆ ਜਾਂਦਾ ਹੈ । ਬਹੁਤਾ ਹੀ ਸੋਕਾ ਪੈ ਜਾਵੇ ਤਾਂ ਬੱਚਿਆਂ ਦੇ ਮੂੰਹ ਤੇ ਕਾਲਖ ਮਲ ਕੇ ਦਰ-ਦਰ 'ਤੇ ਮੀਂਹ ਦੀ ਪੁਕਾਰ ਕਰਦੇ ਦੇਖਿਆ ਜਾਂਦਾ ਹੈ । ਕ੍ਰਿਸ਼ਨ ਅਤੇ ਕੰਸ ਦੀ ਦੁਸ਼ਮਣੀ ਅਜੇ ਤੱਕ ਚੱਲ ਰਹੀ ਹੈ । ਇਸ ਲਈ ਮਾਮੇ ਭਾਣਜੇ ਨੂੰ ਬਿਜਲੀ ਕੜਕਣ ਸਮੇਂ ਇਕੋ ਥਾਂ ਤੇ ਬਹਿਣ, ਸੌਣ ਨਹੀਂ ਦਿੱਤਾ ਜਾਂਦਾ । ਇਸੇ ਤਰ੍ਹਾਂ ਕਾਂਸੀ ਦੇ ਭਾਂਡਿਆਂ ਨੂੰ ਲੁਕਾ ਦਿਤਾ ਜਾਂਦਾ ਹੈ । ਨਹੀਂ ਤਾਂ ਇਹਨਾਂ ਉੱਤੇ ਬਿਜਲੀ ਪੈਣ ਦੀ ਸੰਭਾਵਨਾ ਰਹਿੰਦੀ ਹੈ । ਮੋਰ ਬਿਜਲੀ ਨੂੰ ਨਿਗਲ ਜਾਂਦਾ ਹੈ, ਇਸ ਲਈ ਅਜਿਹੇ ਸਮੇਂ 'ਮੋਰ-ਮੋਰ' ਦਾ ਸ਼ਬਦ ਵੀ ਲੋਕ-ਮੁਖ ਤੋਂ ਨਿਕਲਦਾ ਸੁਣਿਆ ਜਾਂਦਾ ਹੈ ।

ਜਨਮ, ਮੁੰਡਨ ਆਦਿ ਸੰਸਕਾਰਾਂ ਦੇ ਸਮੇਂ ਵੀ ਅਨੇਕ ਪ੍ਰਕਾਰ ਦੇ ਟੂਣੇ-ਟੋਟਕੇ ਕੀਤੇ ਜਾਂਦੇ ਹਨ । ਜਿਨ੍ਹਾਂ ਨਾਲ ਭੈੜੇ ਦੇਵਤਿਆਂ, ਦੈਂਤਾਂ ਦੀ ਬੁਰੀ ਨਜ਼ਰ ਤੋਂ ਲਾੜੇ-ਬਹੂ ਦੀ



ਇਕ ਪੇਂਡੂ ਇਸਤ੍ਰੀ ।



ਪ੍ਰੰਪਰਾਗਤ ਪਹਿਰਾਵੇ ਵਿਚ ਦੋ ਹਿਮਾਚਲੀ ਔਰਤਾਂ।



ਸਪੀਤੀ ਘਾਟੀ ਦਾ ਪਾਰਵਤੀ ਮੰਦਰ 'ਕੁਜਮ ਦੱਰਾ' ਜਿਸ ਦੀ ਉਚਾਈ ਲੱਗਭਗ 15,000 ਫੁੱਟ ਹੈ ।



ਗੱਦੀ ਦੰਪਤੀ—ਹਿਮਾਚਲ ਪ੍ਰਦੇਸ਼ ਚੰਬਾ—
ਭਰਮੌਰ ਘਾਟੀ ਦੇ ਵਸਨੀਕ ।



ਲਾਹੌਲ ਘਾਟੀ ਵਿਚ ਤਾਂਡੀ ਦਾ ਬੋਧ ਵਿਹਾਰ



ਕੁਲੂ ਦੇ ਦੁਸਹਿਰੇ ਵਿਚ ਕੁਲੂਵੀ ਨਾਚ—ਲੋਕਨ੍ਰਿਤ ਦਾ ਇਕ ਦ੍ਰਿਸ਼।



ਕੁਲੂਵੀ ਪਹਿਰਾਵੇ ਵਿਚ ਇਕ
ਸਥਾਨਕ ਮੁਟਿਆਰ ।



ਸਪੀਤੀ ਪਹਿਰਾਵੇ ਵਿਚ ਸਥਾਨਕ ਔਰਤਾਂ ।



ਲਾਹੌਲ ਦੇ ਮਾਨਵ–ਦਾਨਵ ਨਾਚ ਦਾ ਇਕ ਦ੍ਰਿਸ਼।



ਲਾਹੌਲੀ ਸਾਜ਼ ਵਜਾਉਂਦੇ ਹੋਏ।

ਹੱਥ ਕਰਘਾ (ਖੱਡੀ) ਤੇ ਬੁਣਾਈ ਕਰਦ
ਹੋਇਆ ਇਕ ਹਿਮਾਚਲੀ ਨੌਜਵਾਨ



ਰੱਖਿਆ ਹੁੰਦੀ ਹੈ। ਸਫ਼ੈਦ ਸਰ੍ਹੋਂ ਦੀ ਧੂਣੀ ਦੇਣੀ, ਲਾੜੇ-ਬਹੂ ਉਤੋਂ ਦੀ ਮਿਠੇ ਪਕਵਾਨ ਵਾਰ ਕੇ ਚਾਰੇ ਪਾਸੇ ਸੁਟਣਾ, ਨਾਨੂ ਵਿਨਾਇਕ ਨਾਲ ਨਚਣਾ, ਸਭ ਕੁਝ ਗ਼ੈਰ-ਆਰੀਆ ਵਿਸ਼ਵਾਸ ਦੀਆਂ ਪਰੰਪਰਾਵਾਂ ਹੀ ਤਾਂ ਹਨ। ਅਨੇਕ ਘਰਾਣਿਆਂ ਵਿਚ ਅੱਜ ਵੀ ਅਜਿਹੀਆਂ ਮੰਤਰ ਪੋਥੀਆਂ ਰੱਖੀਆਂ ਪਈਆਂ ਹਨ, ਜਿਨ੍ਹਾਂ ਵਿਚ ਕਈ ਕਿਸਮ ਦੇ ਟੂਣੇ-ਟੋਟਕਿਆਂ ਦਾ ਵਿਧਾਨ ਅਤੇ ਲਾਭ-ਹਾਨੀਆਂ ਦਾ ਜ਼ਿਕਰ ਮਿਲਦਾ ਹੈ। ਇਨ੍ਹਾਂ ਟੂਣੇ-ਟੋਟਕਿਆਂ, ਗੰਡੇ-ਤਵੀਤਾਂ ਦਾ ਹੋਣਾ ਆਦਿਮ ਵਿਸ਼ਵਾਸਾਂ ਅਤੇ ਬੁਧਾਂ-ਸਿੱਧਾਂ ਦੀ ਸੰਪਰਦਾਇ ਮਹਾਯਾਨ ਸ਼ਾਖਾ ਦਾ ਪ੍ਰਭਾਵ ਨਜ਼ਰ ਆਉਂਦਾ ਹੈ। ਅਜਿਹੇ ਪ੍ਰਭਾਵ ਥੋੜ੍ਹੀ ਬਹੁਤ ਮਾਤਰਾ ਵਿਚ ਹਰੇਕ ਇਲਾਕੇ ਵਿਚ ਆਮ ਮਿਲਦੇ ਹਨ।

ਇਥੋਂ ਦੇ ਹਰੇਕ ਪਿੰਡ ਵਿਚ ਘਾਟੀ ਦੀ ਚੋਟੀ ਤੇ, ਨਦੀ ਦੇ ਕਿਨਾਰਿਆਂ ਤੇ ਕੋਈ ਨਾ ਕੋਈ ਦੇਵੀ ਦੇਹਰਾ, ਸ਼ਿਵਾਲਾ, ਸ਼ਕਤੀ ਮੰਦਰ, ਬੁੱਧ-ਵਿਹਾਰ ਅਤੇ ਪੀਰ-ਵੀਰ ਦੀ ਸਮਾਧੀ ਖੜੀ ਮਿਲਦੀ ਹੈ। ਮੰਡੀ, ਚੰਬਾ, ਕੁੱਲੂ ਅਤੇ ਭਰਮੌਰ ਤਾਂ ਸ਼ਿਵ ਨਗਰੀਆਂ ਹਨ। ਮਨੀਮਹੇਸ਼ ਸ਼ਿਵ ਭਗਤਾਂ ਦਾ ਮਹਾਨ ਤੀਰਥ ਹੈ। ਜੀਵਨ ਵਿਚ ਇਕ ਵਾਰ ਮਨੀਮਹੇਸ਼ ਦੀ ਯਾਤਰਾ ਕਰਨ ਨਾਲ ਸਾਰੇ ਪਾਪ ਧੋਤੇ ਜਾਂਦੇ ਹਨ। ਜੁਆਲਾਮੁਖੀ, ਚਿੰਤਪੂਰਨੀ, ਨੈਣਾ ਦੇਵੀ, ਬਜਰੇਸ਼ਵਰੀ ਅਤੇ ਚਮੁੰਡਾ ਨੰਦੀਕੇਸ਼ਵੇਰ ਦੇ ਮੰਦਰਾਂ ਵਿਚੋਂ ਨਰਾਤਿਆਂ ਵਿਚ ਭਗਵਤੀ ਦਰਸ਼ਨ ਕਰਨਾ, ਜਗਰਾਤਾ ਕਰਨਾ, ਬੱਚਿਆਂ ਦੇ ਮੁੰਡਨ ਅਤੇ ਯੱਗ ਸੰਸਕਾਰ ਕਰਵਾਉਣਾ ਬੜਾ ਚੰਗਾ ਸਮਝਿਆ ਜਾਂਦਾ ਹੈ। ਇਹ ਦੇਵੀਆਂ ਅਨੇਕ ਬ੍ਰਾਹਮਣ ਜਾਤੀਆਂ ਦੀਆਂ ਕੁਲ ਦੇਵੀਆਂ ਵੀ ਹਨ। ਬਾਬਾ ਦਿਓਟ ਸਿਧ, ਬਾਲਕਰੂਪੀ, ਡੁਗਧੇ, ਨਾੜਾਰਾ ਸਿੱਧ ਆਦਿ ਸਿੱਧਾਂ ਦੇ ਪੂਜਣਯੋਗ ਸਥਾਨ ਹਨ। ਨਵੀਂ ਜੋੜੀ ਘਰ ਪ੍ਰਵੇਸ਼ ਤੋਂ ਪਹਿਲਾਂ ਇਹਨਾਂ ਦੇ ਦਰਸ਼ਨ ਕਰਕੇ ਮਨਚਾਹੇ ਫਲ ਪਾਉਣ ਲਈ ਦੂਰ ਦੂਰ ਜਾ ਕੇ ਮਨੌਤੀਆਂ ਕਰਦੀ ਹੈ। ਅੱਛਰਾ ਕੁੰਡਾਂ ਵਿਚ ਬਾਂਝ ਔਰਤਾਂ ਇਸ਼ਨਾਨ ਕਰਕੇ ਅਤੇ ਮੰਨਤ ਮੰਨ ਕੇ ਗਰਭਵਤੀ ਹੁੰਦੀਆਂ ਹਨ। ਨਾਹਰ ਸਿੰਘ ਅਤੇ ਪਰੀਆਂ ਦੀ ਪੂਜਾ ਤੇ ਮਨੌਤੀ ਗ੍ਰਹਿਸਥ ਦੇ ਸੁਖਾਂ ਲਈ ਜ਼ਰੂਰੀ ਸਮਝੀ ਜਾਂਦੀ ਹੈ।

ਦੁਖ-ਦੁਬਿਧਾ, ਰੋਗ-ਸੋਗ ਅਤੇ ਕਾਰੋਬਾਰ ਆਰੰਭ ਕਰਨ ਲਈ ਸਤਿਆ ਨਰੈਣ ਵਰਤ ਕਥਾ ਦੀਆਂ ਸੁਖਣਾ ਸੁਖੀਆਂ ਜਾਂਦੀਆਂ ਹਨ। ਪੂਰਨਮਾਸ਼ੀ ਅਤੇ ਸੰਗਰਾਂਦ ਜਾਂ ਤਿਥ ਤਿਹਾਰ ਦੇ ਸਮੇਂ ਅਕਸਰ ਹਰੇਕ ਘਰ ਵਿਚ ਇਹ ਕਥਾ ਕਰਾਈ ਜਾਂਦੀ ਹੈ। ਜੇ ਮਨ ਵਿਚ ਧਾਰ ਲਵੋ ਅਤੇ ਫਿਰ ਕਥਾ ਨਾ ਕਰਾਉ ਤਾਂ ਵੀ ਸੰਕਟ ਦਾ ਆਧਾਰ ਬਣ ਜਾਂਦਾ ਹੈ। ਪੰਚਮੀਆਂ ਦੇ ਵਰਤਾਂ ਵਿਚ ਦੀਵੇ ਜਗਾਉਣ, ਤੁਲਸੀ ਵਿਆਹ ਕਰਨਾ, ਵਰਤਾਂ ਤੋਂ ਮੁਕਤੀ ਪਾਉਣੀ, ਅਟਿਆਲਾ, ਬੌਲੀ, ਖੂਹ, ਸਰਾਂ ਆਦਿ ਬਨਾਉਣ ਦੇ ਨਾਲ ਕਈ ਵਿਸ਼ਵਾਸ ਅਤੇ ਫਲ ਪ੍ਰਾਪਤ ਹੋਣ ਦੇ ਅਕੀਦੇ ਜੁੜੇ ਹੁੰਦੇ ਹਨ। ਬੱਚਿਆਂ ਦੇ ਨਾਂ ਰਾਮ, ਕ੍ਰਿਸ਼ਨ, ਯਸ਼ੋਧਾ, ਸ਼ਿਵ, ਪਾਰਬਤੀ, ਸੀਤਾ,

ਦਮਿਅੰਤੀ ਆਦਿ ਰੱਖੇ ਜਾਂਦੇ ਹਨ। ਇਸ ਲਈ ਵੈਸ਼ਨਵ ਧਰਮੀ ਵਿਸ਼ਵਾਸ ਵੀ ਇਥੋਂ ਦੀ ਪਰੰਪਰਾ ਵਿਚ ਮਿਲਦੇ ਹਨ। ਵੱਡੇ ਘਰਾਂ ਵਿਚ ਕ੍ਰਿਸ਼ਨ ਦੀ ਉਪਾਸਨਾ ਕੀਤੀ ਜਾਂਦੀ ਹੈ। ਹਿਮਾਚਲ ਵਿਚ ਚੰਬੇ ਦਾ ਲਕਸ਼ਮੀ ਨਾਰਾਇਣ ਮੰਦਰ, ਹਰੀਰਾਇ ਮੰਦਰ, ਮਨੀਕਰਣ ਦਾ ਰਾਮ-ਮੰਦਰ, ਰੇਣੁਕਾ ਵਿਚ ਪਰਸ਼ੂਰਾਮ ਦਾ ਮੰਦਰ ਅਤੇ ਮੰਡੀ ਵਿਚ ਮਾਧੋਰਾਮ ਦਾ ਮੰਦਰ ਇਸੇ ਵਿਸ਼ਵਾਸ ਪਰੰਪਰਾ ਦੇ ਪ੍ਰਤੀਕ ਹਨ। ਇਸ ਪ੍ਰਦੇਸ਼ ਦੇ ਲਾਹੌਲ ਸਪੀਤੀ, ਪਾਂਗੀ ਅਤੇ ਕਿੰਨੌਰ ਇਲਾਕਿਆਂ ਵਿਚ ਬੁੱਧ ਧਰਮ ਦਾ ਪ੍ਰਭਾਵ ਹੈ। ਇਥੋਂ ਦੇ ਲੋਕ ਬੁੱਧ ਧਰਮੀ ਵਿਸ਼ਵਾਸਾਂ ਨਾਲ ਜੁੜੇ ਹੋਏ ਹਨ। ਤਾਂਬੋਂ ਦਾ ਬੁੱਧ-ਵਿਹਾਰ, ਡੰਖਰ ਦਾ ਬੁਧ ਵਿਹਾਰ, ਸਪੀਤੀ ਦਾ ਤਿਰਲੋਕਨਾਥ ਆਦਿ ਪ੍ਰਸਿੱਧ ਬੁਧ ਮੰਦਰ ਹਨ। ਤਿਰਲੋਕਨਾਥ ਦੇ ਮੰਦਰ ਵਿਚ ਗਿਆਰਾਂ ਮੂੰਹਾਂ ਅਤੇ ਹਜ਼ਾਰ ਬਾਹਾਂ ਵਾਲੀ ਮੂਰਤੀ ਮਿਲਦੀ ਹੈ। ਉਥੇ ਖੜਾ ਕੋਈ ਪੁਰਾਣਾ ਰੁੱਖ ਕਿਸੇ ਦੈਂਤ ਜਾਂ ਰਾਖਸ਼ ਦਾ ਪ੍ਰਤੀਕ ਹੈ ਜੋ ਲੋਕ ਦੇਵਤੇ ਦੇ ਰੂਪ ਵਿਚ ਪੂਜਿਆ ਜਾਂਦਾ ਹੈ। ਮਰਨ ਕਿਨਾਰੇ ਪਏ ਹੋਏ ਬੰਦੇ ਵਰਗੇ ਲਕੜੀ ਦੇ ਪੁਤਲੇ ਬਣਾ ਕੇ. ਉਨ੍ਹਾਂ ਨੂੰ ਸ਼ਮਸ਼ਾਨ ਭੂਮੀ ਵਿਚ ਨਾਚ ਗਾਣੇ ਸਮੇਤ ਟੁਕੜੇ ਟੁਕੜੇ ਕਰਕੇ ਬਾਲ ਦੇਣ ਨਾਲ ਮੌਤ ਦੇ ਦੇਵਤੇ ਨੂੰ ਧੋਖਾ ਦੇਣ ਦੀ ਪਰੰਪਰਾ ਮਿਲਦੀ ਹੈ। ਇਸੇ ਤਰ੍ਹਾਂ ਮਨੁੱਖ ਨੂੰ ਮਰਨ ਤੋਂ ਪਹਿਲਾਂ ਧਰਤੀ ਤੇ ਪਾ ਦੇਣਾ, ਗਊ ਦਾਨ ਅਤੇ ਹੋਰ ਦਾਨ ਕਰਾਉਣਾ, ਗੀਤਾ ਸੁਨਾਉਣੀ, ਰਾਮ ਰਾਮ ਆਦਿ ਦੇ ਸ਼ਬਦ ਜ਼ਬਰਦਸਤੀ ਬੁਲਵਾਉਣੇ ਜ਼ਰੂਰੀ ਸਮਝੇ ਜਾਂਦੇ ਹਨ। ਮੰਜੇ ਉੱਤੇ ਮਰਨਾ, ਰੁੱਖ ਜਾਂ ਪਹਾੜ ਤੋਂ ਡਿੱਗ ਕੇ ਮਰਨਾ, ਗੋਲੀ ਖਾ ਕੇ ਜਾਂ ਫਾਂਸੀ ਚੜ੍ਹ ਕੇ ਮਰ ਜਾਣਾ, ਉਮਰੋਂ ਪਹਿਲਾਂ ਦੀ ਮੌਤ ਸਮਝੀ ਜਾਂਦੀ ਹੈ। ਐਸੇ ਲੋਕਾਂ ਦੀ ਗਤੀ ਲਈ ਕਈ ਪ੍ਰਕਾਰ ਦੇ ਵਿਸ਼ਵਾਸ ਅਤੇ ਪਰੰਪਰਾਵਾਂ ਮਿਲਦੀਆਂ ਹਨ। ਮੋਇਆਂ ਦੇ ਮੋਹਰੇ ਬਣਾ ਕੇ ਪੂਜੇ ਜਾਂਦੇ ਹਨ। ਕਿਰਿਆ ਕਰਮ ਸਰਾਧ ਆਦਿ ਰਾਹੀਂ ਪਿੱਤਰਾਂ ਨੂੰ ਸੰਤੁਸ਼ਟ ਕੀਤਾ ਜਾਂਦਾ ਹੈ। ਪੰਜਕਾਂ ਵਿਚ ਕਿਸੇ ਦੀ ਮੌਤ ਹੋ ਜਾਵੇ ਤਾਂ ਉਸ ਪਰਿਵਾਰ ਅਤੇ ਪਿੰਡ ਵਿਚ ਪੰਜ ਜਣਿਆਂ ਦੇ ਮਰਨ ਦੀ ਸੰਭਾਵਨਾ ਬਣ ਜਾਂਦੀ ਹੈ। ਅਜਿਹੀ ਹਾਲਤ ਵਿਚ ਕਪੜੇ ਦੀਆਂ ਪੰਜ ਗੁਡੀਆਂ ਬਣਾ ਕੇ ਲਾਸ਼ ਦੇ ਨਾਲ ਜਲਾਈਆਂ ਜਾਂਦੀਆਂ ਹਨ।

ਕੁਲ ਮਿਲਾ ਕੇ ਸੀਮਾਵਰਤੀ ਇਲਾਕੇ ਦਾ ਇਕ ਹਿੱਸਾ ਹੋਣ ਕਾਰਨ ਹਿਮਾਚਲੀ ਲੋਕ-ਮਨ ਵਿਚ ਮੰਨੇ ਜਾਂਦੇ ਅਤੇ ਪਰੰਪਰਾਗਤ ਧਰਮ ਸੰਬੰਧੀ ਵਿਸ਼ਵਾਸਾਂ, ਰੂੜ੍ਹੀਆਂ, ਜਾਦੂ-ਟੂਣਿਆਂ ਆਦਿ ਦੀ ਗਿਣਤੀ ਅਤੇ ਵਿਆਖਿਆ ਸੰਭਵ ਨਹੀਂ। ਇਥੇ ਤਾਂ ਗੱਲ ਗੱਲ ਵਿਚ ਸ਼ਗਨ-ਬਦਸ਼ਗਨ, ਸ਼ੁਭ, ਅਸ਼ੁਭ, ਦੇਵ-ਦੈਂਤ, ਦਿਨ-ਵਾਰ ਆਦਿ ਦਾ ਵਿਚਾਰ ਕੀਤਾ ਜਾਂਦਾ ਹੈ। ਆਦਿਮ ਖੇਤਰਾਂ ਵਿਚ ਤਾਂ ਜੇਕਰ ਕੋਈ ਸਹਿਜ-ਸੁਭਾ ਹੀ ਡੋਰੀ-ਟੱਲੀ ਜਾਂ ਲੱਕੜੀ ਆਦਿ ਨੂੰ ਕਾਲਾ-ਲਾਲ ਰੰਗ ਕਰਕੇ ਕਿਸੇ ਦੇ ਵਿਹੜੇ ਵਿਚ ਜਾਂ ਛੱਤ ਉੱਤੇ ਸੁਟ ਦੇਵੇ ਤਾਂ ਸਮਝੋ ਜਾਦੂ ਕਰ ਦਿੱਤਾ ਹੈ। ਕੋਈ

ਚੀਕ ਪੁਕਾਰ ਕਰਨ ਲੱਗੇ ਤਾਂ ਓਪਰਾ[1] ਹੋ ਗਿਆ। ਕਿਸੇ ਨੂੰ ਬੀਮਾਰੀ ਨੇ ਆ ਘੇਰਿਆ ਤਾਂ ਦੇਵੀ ਦੇਵਤੇ ਦਾ "ਖੋਟ"[2] ਬਣ ਗਿਆ। ਰਾਤ ਨੂੰ ਭੇਡ-ਬੱਕਰੀ ਕੋਈ ਬਾਘ ਜਾਂ ਰਿੱਛ ਚੁਕ ਕੇ ਲੈ ਗਿਆ ਤਾਂ "ਕੈਲੂ ਦੇਵਤਾ" ਨਰਾਜ਼ ਹੈ। ਕਹਿਣ ਦਾ ਮਤਲਬ ਇਹ ਕਿ ਇਥੇ ਹਰ ਘਟਨਾ ਨਾਲ ਕੋਈ ਨਾ ਕੋਈ ਜਾਦੂ ਟੂਣਾ ਆਪਣੇ ਆਪ ਜੁੜ ਜਾਂਦਾ ਹੈ। ਆਪਸੀ ਈਰਖਾ, ਵਿਰੋਧ ਆਦਿ ਦੇ ਬਦਲੇ ਜਾਦੂ ਚਲਾ ਕੇ ਲਏ ਜਾਂਦੇ ਹਨ। ਇਥੇ ਵਸੀਕਰਣ ਚੱਲਦੇ ਹਨ। ਆਦਮੀਆਂ ਨੂੰ ਭੇਡੂ ਬਣਾ ਕੇ ਔਰਤਾਂ ਆਪਣੀਆਂ ਇਛਾਵਾਂ ਪੂਰੀਆਂ ਕਰਦੀਆਂ ਹਨ। ਦਰਾਣੀ-ਜਠਾਣੀ ਵਿਚ ਪਤੀਆਂ ਨੂੰ ਵਸ ਕਰਨ ਦੇ ਝਗੜੇ ਆਮ ਹੁੰਦੇ ਹਨ। ਔਰਤਾਂ ਉੱਤੇ ਇਕ ਦੂਜੇ ਦਾ ਬੱਚਾ ਖਾ ਜਾਣ ਦੇ ਦੋਸ਼ ਲੱਗਦੇ ਹਨ। ਪਿੰਡ ਵਿਚ ਬੀਮਾਰੀ ਫੈਲਣ ਅਤੇ ਰੋਗ-ਸੋਗ ਤੋਂ ਮੁਕਤ ਹੋਣ ਦਾ ਵਰ ਅਤੇ ਚੰਗੇ-ਬੁਰੇ ਦਾ ਸੰਕੇਤ ਦੇਵਤਿਆਂ ਰਾਹੀਂ ਦਿੱਤਾ-ਲਿਆ ਜਾਂਦਾ ਹੈ। ਇਥੋਂ ਦੀਆਂ ਚੋਟੀਆਂ, ਘਾਟੀਆਂ, ਰੁੱਖ, ਚਟਾਨਾਂ ਅਤੇ ਸਰੋਵਰ ਕਿਸੇ ਦੇਵੀ ਦੇਵਤੇ ਅਤੇ ਭੂਤ ਪ੍ਰੇਤ ਜਾਂ ਅੱਛਰਾ ਦੇਵੀਆਂ ਦੇ ਪ੍ਰਤੀਕ ਸਮਝ ਕੇ ਪੂਜੇ ਜਾਂਦੇ ਹਨ। ਅੱਛਰਾ ਕੁੰਡਾਂ ਵਿਚ ਬਾਂਝ ਔਰਤਾਂ ਇਸ਼ਨਾਨ ਕਰਕੇ ਔਲਾਦ ਪ੍ਰਾਪਤ ਕਰਦੀਆਂ ਹਨ। ਉਹਨਾਂ ਦੀ ਮਨੌਤੀ ਵਿਚ ਨਾਹਰ ਸਿੰਘ ਅਤੇ ਪਰੀਆਂ ਨੂੰ ਚਾਂਦੀ ਦੀ ਬਣੀ ਚੌਂਕੀ, ਡੋਰੀਆਂ, ਕਪੜੇ, ਅੰਨ ਅਤੇ ਪਕਵਾਨ ਚੜ੍ਹਾਏ ਜਾਂਦੇ ਹਨ।

---

1. ਪਰਾਸਰੀਰਕ ਰੋਗ—ਜੋ ਕਿਸੇ ਦੇ ਜਾਦੂ ਕਰਨ ਨਾਲ ਲਗਦਾ ਹੈ।
2. ਉਹ ਅਸਾਧ ਰੋਗ ਜੋ ਦੇਵੀ ਦਿਉਤਿਆਂ ਦੇ ਰੁਸ ਜਾਣ ਨਾਲ ਮਨੁੱਖ ਨੂੰ ਆ ਘੇਰਦਾ ਹੈ।

# 4. ਰਿਵਾਜ ਅਤੇ ਪਰੰਪਰਾਵਾਂ

ਹਿਮਾਚਲ ਪ੍ਰਦੇਸ਼ ਵਿਚ ਆਦਿਵਾਸੀ ਅਤੇ ਗ਼ੈਰ-ਆਦਿਵਾਸੀ ਜਾਤੀਆਂ ਦੀਆਂ ਮਿਲੀਆਂ-ਜੁਲੀਆਂ ਬਸਤੀਆਂ ਹਨ । ਇਨ੍ਹਾਂ ਬਸਤੀਆਂ ਵਿਚ ਮੰਨੂ ਦੁਆਰਾ ਨਿਰਧਾਰਤ ਸਾਰੀਆਂ ਜਾਤੀਆਂ ਦੇ ਲੋਕ ਵੱਸਦੇ ਹਨ । ਪਿੰਡਾਂ ਦਾ ਪ੍ਰਬੰਧ ਬੜੇ ਸੁਲਝੇ ਢੰਗ ਨਾਲ ਸਾਮਾਜਿਕ ਲੋੜਾਂ ਨੂੰ ਧਿਆਨ ਵਿਚ ਰੱਖ ਕੇ ਕੀਤਾ ਹੋਇਆ ਪ੍ਰਤੀਤ ਹੁੰਦਾ ਹੈ । ਇਸ ਵਿਚ ਬੰਸ, ਗੋਤ, ਊਚ-ਨੀਚ, ਕੱਚੇ-ਪੱਕੇ, ਛੂਤ-ਅਛੂਤ ਦੀਆਂ ਅਨੇਕ ਪ੍ਰਸਿੱਧ ਮਾਨਤਾਵਾਂ ਦੀ ਪਰੰਪਰਾ ਹੈ । ਇਨ੍ਹਾਂ ਦੀਆਂ ਜੀਵਨ ਸੰਬੰਧੀ ਮਾਨਤਾਵਾਂ ਅਤੇ ਪਰੰਪਰਾਵਾਂ ਨਿੱਜੀ ਹਨ ਜਿਨ੍ਹਾਂ ਵਿਚ ਇਨ੍ਹਾਂ ਦੀ ਹੋਂਦ ਦਾ ਗੌਰਵ ਸ਼ਾਮਲ ਰਹਿੰਦਾ ਹੈ । ਇਥੋਂ ਦਾ ਆਦਿਵਾਸੀ ਤਥਾ ਆਦਿਵਾਸੀ ਲੋਕ ਖੇਤਰ ਦੇ ਰਿਵਾਜ ਅਤੇ ਪਰੰਪਰਾਵਾਂ ਪ੍ਰਤੀ ਸੁਚੇਤ ਅਤੇ ਜਾਗਰੂਕ ਮਿਲਦਾ ਹੈ । ਅਸਲ ਵਿਚ ਸਭਿਆਚਾਰਕ ਭਿੰਨਤਾ ਇਨ੍ਹਾਂ ਦੀ ਰਿਵਾਜ ਪਰੰਪਰਾ ਸੰਬੰਧੀ ਰੌਚਿਕ ਅਤੇ ਹੈਰਾਨੀਜਨਕ ਤਸਵੀਰ ਪੇਸ਼ ਕਰਦੀ ਹੈ ।

## ਰਿਸ਼ਤੇਦਾਰੀਆਂ

ਇਥੋਂ ਦਾ ਸਾਰਾ ਪਿੰਡ ਇਕ ਕੁਟੰਬ ਲੱਗਦਾ ਹੈ । ਕਿਸੇ ਵੀ ਜਾਣੇ-ਅਣਜਾਣੇ ਆਦਮੀ-ਔਰਤ, ਬੱਚਾ-ਬੱਚੀ ਨਾਲ ਕੋਈ ਨਾ ਕੋਈ ਸੰਬੰਧ ਸਹਿਜ ਸੁਭਾਅ ਹੀ ਜੁੜ ਜਾਂਦਾ ਹੈ । ਤਾਇਆ, ਚਾਚਾ, ਭਾਬੀ, ਤਾਈ, ਚਾਚੀ, ਨਾਨਾ, ਨਾਨੀ, ਮਾਸੀ, ਦਿਉਰ ਆਦਿ ਬੜੇ ਲੋਕ ਪ੍ਰਸਿੱਧ ਸੰਬੰਧ ਹਨ । ਇਨ੍ਹਾਂ ਸੰਬੰਧਾਂ ਦੀ ਮੂਲ ਚੇਤਨਾ ਸਾਰਿਆਂ ਇਲਾਕਿਆਂ ਵਿਚ ਇਕੋ ਜਿਹੀ ਹੀ ਮਿਲਦੀ ਹੈ । ਦਿਉਰ-ਭਾਬੀ ਦੇ ਸੰਬੰਧ ਦਾ ਸਥਾਨਕ ਸਾਮਾਜਿਕ ਢਾਂਚੇ ਵਿਚ ਰੋਮਾਂਟਿਕ ਅਤੇ ਮਹੱਤਵਪੂਰਨ ਸਥਾਨ ਹੈ । ਹਰੇਕ ਨਵੀਂ ਵਹੁਟੀ ਆਪਣੀ ਉਮਰ ਤੋਂ ਛੋਟੇ ਗਭਰੂ ਨੂੰ (ਚਾਹੇ ਉਹ ਕਿਸੇ ਵੀ ਜਾਤ ਦਾ ਕਿਉਂ ਨਾ ਹੋਵੇ) "ਦੇਰ ਜੀ" (ਦਿਉਰ ਜੀ) ਕਹਿ ਕੇ ਬੁਲਾਉਂਦੀ ਹੈ । ਬਜ਼ੁਰਗ ਅਤੇ ਸਨਮਾਨਤ ਵਿਅਕਤੀਆਂ ਲਈ "ਜੀਆ" ਸ਼ਬਦ ਮਿਲਦਾ ਹੈ । ਮਾਂ ਦੀ ਉਮਰ ਦੀ ਔਰਤ ਮਾਸੀ ਹੈ । ਅਤੇ ਪਿਉ ਤੋਂ ਛੋਟਾ ਚਾਚਾ ਜਾਂ ਚਾਚੂ ਅਤੇ ਬੜਾ ਤਾਊ ਹੈ । ਚਾਚੂ ਸੰਬੰਧ ਦੀ ਵੀ ਆਪਣੀ ਰੌਚਿਕਤਾ ਹੈ । ਆਪਣੇ ਪਿੰਡ ਦੀ ਬੁੱਢੀ ਦਾਦੀ ਹੈ ਅਤੇ ਮਾਂ ਦੇ ਪਿੰਡ ਦੀ ਨਾਨੀ । ਬੁੱਢੇ ਕਰਮਵਾਰ ਦਾਦੂ ਅਤੇ ਨਾਨੂ ਹਨ । ਇਕੋ ਉਮਰ ਦਿਆਂ ਵਿਚ ਭਾਊ ਅਤੇ ਭੈਣ ਸੰਬੰਧਾਂ ਦੀ ਵਰਤੋਂ ਹੈ । ਇਨ੍ਹਾਂ ਸੰਬੰਧਾਂ ਵਿਚ ਕੇਵਲ ਸੰਬੋਧਨ ਮਾਤਰ ਹੀ ਨਹੀਂ ਹੁੰਦਾ, ਸਗੋਂ ਸੰਬੰਧਾਂ ਦੀ ਸਾਰਥਕਤਾ

ਵੀ ਦਿਖਾਈ ਦਿੰਦੀ ਹੈ। ਰਾਹ ਚਲਦਿਆਂ, ਮੇਲਾ ਦੇਖਦਿਆਂ, ਵਿਆਹ ਆਦਿ ਦੇ ਸਮੇਂ ਅਜਿਹੇ ਸੰਬੰਧ ਹੋਰ ਵੀ ਨਾਟਕੀ ਢੰਗ ਨਾਲ ਜੋੜੇ ਜਾਂਦੇ ਹਨ। ਆਦਿਮ ਖੇਤਰਾਂ ਵਿਚ ਮਿੱਤਰੀ ਗੰਢਣ ਦਾ ਰਿਵਾਜ ਆਮ ਹੈ। ਇਸ ਵਿਚ ਔਰਤਾਂ ਕਿਸੇ ਵੀ ਆਦਮੀ ਨੂੰ ਆਪਣਾ ਭਾਈ ਬਣਾਉਂਦੀਆਂ ਹਨ। ਉਹ ਦੋਨੋਂ "ਮਿੱਤਰ" ਅਤੇ "ਮਿੱਤਰਨੀ" ਕਹਾਉਂਦੇ ਹਨ। ਪਰਿਵਾਰ ਦੇ ਬਾਕੀ ਮੈਂਬਰ ਵੀ ਇਸ ਸੰਬੰਧ ਨੂੰ ਮਹੱਤਵ ਦਿੰਦੇ ਹਨ। ਤੀਰਥ ਸਥਾਨਾਂ ਜਿਵੇਂ ਕਿ ਹਰਿਦੁਆਰ, ਮੱਟਣ, ਮਨੀਮਹੇਸ਼ ਉੱਤੇ ਵੀ ਮਿੱਤਰੀ ਕੀਤੀ ਜਾਂਦੀ ਹੈ। ਭਾਈ ਭੈਣ ਦੇ ਸੰਬੰਧ ਬੜੇ ਮਿੱਠੇ ਅਤੇ ਪਵਿੱਤਰ ਹੁੰਦੇ ਹਨ। ਸਹੁਰਿਆਂ ਦੇ ਘਰ ਭੈਣ ਉਹਨੂੰ ਹਰ ਘੜੀ ਯਾਦ ਕਰਦੀ ਹੈ ਅਤੇ ਔਖੀ ਘੜੀ ਆਪਣਾ ਸਹਾਇਕ ਸਮਝਦੀ ਹੈ। ਪੇਕਿਆਂ ਤੋਂ ਜਾਣ ਵਾਲੇ ਯਾਤਰੀਆਂ ਨੂੰ ਉਹ ਕਿਸੇ ਨਾ ਕਿਸੇ ਬਹਾਨੇ ਉਨ੍ਹਾਂ ਦੀ ਰਾਜ਼ੀ ਖੁਸ਼ੀ ਪੁਛਣ ਦਾ ਹੌਂਸਲਾ ਜ਼ਰੂਰ ਕਰ ਲੈਂਦੀ ਹੈ। ਸਥਾਨਕ ਲੋਕ ਗੀਤਾਂ ਵਿਚ ਮਾਤਾ-ਪਿਤਾ, ਸੱਸ-ਸਹੁਰਾ, ਨਣਦ-ਭਰਜਾਈ ਆਦਿ ਸੰਬੰਧਾਂ ਦਾ ਜ਼ਿਕਰ ਬਾਰ ਬਾਰ ਆਇਆ ਹੈ। ਸੱਸ ਨੂੰਹ ਦੇ ਸੰਬੰਧ ਵਿਚ ਕੁੜੱਤਣ ਆਉਂਦੀ ਹੈ। ਦਰਾਣੀ-ਜਠਾਣੀ ਆਮ ਕਰਕੇ ਇਕ ਦੂਜੇ ਨਾਲ ਖਾਰ ਖਾਂਦੀਆਂ ਰਹਿੰਦੀਆਂ ਹਨ। ਮਾਮੇ ਦਾ ਸੰਬੰਧ ਜ਼ਿੰਮੇਵਾਰੀਆਂ ਦੀ ਦ੍ਰਿਸ਼ਟੀ ਤੋਂ ਬੜਾ ਪਵਿੱਤਰ ਅਤੇ ਬੋਝਲ ਜਿਹਾ ਹੈ। ਰਿਵਾਜ ਅਨੁਸਾਰ ਉਹ ਭਾਣਜੀ ਦੇ ਵਿਆਹ ਤੇ ਬਾਲੂ, ਸੁਹਾਗ ਚੂੜਾ, ਕਪੜੇ ਅਤੇ ਧਾਮ (ਰੋਟੀ) ਦਾ ਪ੍ਰਬੰਧ ਕਰਦਾ ਹੈ ਅਤੇ ਭਾਣਜੇ ਦੇ ਵਿਆਹ ਤੇ "ਸਿਹਰਾ", ਕਪੜੇ ਆਦਿ ਭੇਟਾ ਕਰਦਾ ਹੈ। ਭੈਣ ਦੇ ਘਰ ਬੱਚਾ ਹੋਣ ਤੇ ਉਹ ਉਸ ਨੂੰ ਮੇਵੇ, ਸੁੰਢ ਆਦਿ ਤਾਕਤਵਰ ਪਦਾਰਥ ਅਤੇ ਕਪੜੇ ਤੇ ਬੱਚੇ ਲਈ ਚੋਲਾ ਟੋਪਾ ਭੇਟਾ ਕਰਦਾ ਹੈ। ਗੁੰਤਰ, ਅੰਨ ਪ੍ਰਾਸ਼ਨ ਅਤੇ ਯੱਗ ਆਦਿ ਰਿਵਾਜ ਸਮੇਂ ਉਸ ਦੀ ਭੂਮਿਕਾ ਮਹੱਤਵਪੂਰਣ ਰਹਿੰਦੀ ਹੈ। ਯੱਗ ਸਮੇਂ ਕਾਸ਼ੀ ਪੜ੍ਹਨ ਜਾਣ ਦੇ ਰਿਵਾਜ ਵਿਚ ਉਹੀ ਭਾਣਜੇ ਨੂੰ ਰਸਤੇ ਵਿਚੋਂ ਸਮਝਾ ਕੇ ਵਾਪਸ ਲੈ ਆਉਂਦਾ ਹੈ। ਲੜਕੀ ਨੂੰ ਡੋਲੀ ਵਿਚ ਪਾਉਣ ਦੀ ਰਸਮ ਵੀ ਉਹੋ ਪੂਰੀ ਕਰਦਾ ਹੈ। ਭੈਣ ਭਾਈ ਦੀ ਆਪਸੀ ਮੁਹੱਬਤ ਬੜੀ ਗੂੜ੍ਹੀ ਹੁੰਦੀ ਹੈ। ਵਿਆਹ ਹੋਣ ਤੋਂ ਮਗਰੋਂ ਪਤਨੀ ਦਾ ਪ੍ਰਭਾਵ ਪੈਣ ਕਰਕੇ ਇਸ ਜ਼ਿੰਮੇਵਾਰੀ ਵਿਚ ਅਕਸਰ ਕੁਝ ਕਮੀ ਆਉਂਦੀ ਦੇਖੀ ਜਾਂਦੀ ਹੈ ਪਰੰਤੂ ਪਰੰਪਰਾ ਵਸ ਉਸਨੂੰ ਚਾਹੁੰਦਿਆਂ-ਨਾ ਚਾਹੁੰਦਿਆਂ ਇਹ ਸਾਰੇ ਰਿਵਾਜ ਨਿਭਾਉਣੇ ਪੈਂਦੇ ਹਨ।

ਮਾਂ ਪਿਉ ਨੂੰ ਪੂਰਾ ਆਦਰ ਦਿੱਤਾ ਜਾਂਦਾ ਹੈ। ਉਹਨਾਂ ਦੇ ਜਿਉਂਦੇ ਜੀਅ ਪੁੱਤਰਾਂ ਦਾ ਅੱਡ ਹੋ ਕੇ ਰਹਿਣਾ ਗ਼ੈਰ ਸਮਾਜਿਕ ਸਮਝਿਆ ਜਾਂਦਾ ਹੈ। ਉਨ੍ਹਾਂ ਦੀ ਹਰ ਇੱਛਾ ਪੂਰੀ ਕੀਤੀ ਜਾਂਦੀ ਹੈ। ਪਰਿਵਾਰ ਵਿਚ ਪਤਨੀ ਨੂੰ ਯਥਾ ਸਥਾਨ ਅਤੇ ਮੌਕੇ ਦੇ ਅਨੁਕੂਲ ਮਹੱਤਵ ਦਿੱਤਾ ਜਾਂਦਾ ਹੈ। ਜਠਾਣੀ ਦੀ ਖ਼ੂਬ ਚਲਦੀ ਹੈ। ਪਰਿਵਾਰ ਦੇ ਸੰਗਠਨ ਵਿਚ ਨਣਦ ਦੀ ਭੂਮਿਕਾ ਵੀ ਨਜ਼ਰ ਅੰਦਾਜ਼ ਨਹੀਂ ਕੀਤੀ ਜਾਂਦੀ। ਕਈ ਪਰਿਵਾਰ ਨਣਦ ਦੀ ਮੁਦਾਖਲਤ ਕਾਰਨ ਉਜੜਦੇ ਦੇਖੇ ਜਾਂਦੇ

ਹਨ। ਨਣਦ ਭਾਬੀ ਦੀ ਘੱਟ ਹੀ ਬਣਦੀ ਹੈ। ਕੁਟੁੰਬ ਦੇ ਚੰਗੇ ਮਾੜੇ ਕੰਮਾਂ ਵਿਚ "ਜੇਠ" ਅਤੇ ਜਠਾਣੀ ਦੀ ਸਹਿਮਤੀ ਜ਼ਰੂਰ ਲਈ ਜਾਂਦੀ ਹੈ। ਦਰਾਣੀ-ਜਠਾਣੀ ਦੇ ਆਪਸੀ ਮੱਤਭੇਦਾਂ ਬਾਰੇ ਆਮ ਲੋਕ-ਗੀਤ ਮਿਲਦੇ ਹਨ। ਵਿਆਹ ਦੇ ਸਮੇਂ ਵੱਡੇ ਭਾਈ, ਮਾਮੇ, ਤਾਏ, ਚਾਚੇ ਆਦਿ ਸੰਬੰਧੀਆਂ ਨੂੰ ਪਿਆਜੀ ਪੱਗਾਂ ਬੰਨ੍ਹਾ ਕੇ ਮਾਣ ਆਦਰ ਦਿੱਤਾ ਜਾਂਦਾ ਹੈ।

ਤਾਏ-ਚਾਚੇ ਦੇ ਲੜਕੇ ਲੜਕੀਆਂ ਸੱਕੇ ਭੈਣਾਂ ਭਰਾਵਾਂ ਵਾਂਗ ਮੰਨੇ ਜਾਂਦੇ ਹਨ। ਮਾਸੀ ਦੀ ਸੰਤਾਨ ਵੀ ਸਕਿਆਂ ਵਾਂਗੂ ਸਮਝੀ ਜਾਂਦੀ ਹੈ। ਮਾਸੀ, ਮਾਮੀ, ਸੱਸ, ਨਣਦ, ਭੂਆ, ਭੈਣ ਅਤੇ ਮਾਸੜ, ਮਾਮਾ, ਸਹੁਰਾ, ਨਣਦੋਈਆ, ਭਣਵਈਆ ਆਦਿ ਔਰਤ ਮਰਦ ਸੰਬੰਧ ਬੜੇ ਆਦਰਯੋਗ ਹਨ। ਰਿਸ਼ਤੇਦਾਰੀਆਂ ਅਕਸਰ ਪਿੰਡ ਦੇ ਲਾਗੇ ਚਾਗੇ ਜਾਂ ਆਪਣੀ ਤਹਿਸੀਲ ਤੱਕ ਹੀ ਸੀਮਤ ਰੱਖੀਆਂ ਜਾਂਦੀਆਂ ਹਨ ਤਾਂ ਕਿ ਵਰਤੋਂ ਵਿਹਾਰ ਸਮੇਂ ਆਉਣ ਜਾਣ ਦੀ ਸਹੂਲਤ ਰਹੇ। ਬ੍ਰਾਹਮਣ ਅਤੇ ਰਾਜਪੂਤਾਂ ਵਿਚ ਕੁਲ, ਗੋਤ, ਬੰਸ ਪਰੰਪਰਾ, ਛੋਟੇ ਵੱਡੇ, ਉਚੇ ਨੀਵੇਂ, ਨਗਰਕੋਟੀਏ-ਭਟੇਡੂ ਆਦਿ ਦਾ ਵਿਚਾਰ ਕੀਤਾ ਜਾਂਦਾ ਹੈ। ਲੜਕੀ ਅਕਸਰ ਨਗਰਕੋਟੀਆਂ ਦੇ ਵਿਆਹੀ ਜਾਂਦੀ ਹੈ। ਰਾਜਪੂਤਾਂ, ਬ੍ਰਾਹਮਣਾਂ ਅਤੇ ਮਹਾਜਨਾਂ ਦੀਆਂ ਰਿਸ਼ਤੇਦਾਰੀਆਂ ਚੰਬਾ, ਪੰਜਾਬ ਅਤੇ ਜੰਮੂ ਤੱਕ ਮਿਲਦੀਆਂ ਹਨ। ਇਨ੍ਹਾਂ ਜਾਤੀਆਂ ਦੇ ਪੇਕਿਆਂ ਦਾ ਬੜਾ ਮਹੱਤਵ ਹੈ। ਨੂੰਹਾਂ ਅਤੇ ਧੀਆਂ ਨੂੰ ਤਿਉਹਾਰਾਂ ਅਤੇ ਵਰਤਾਂ ਸਮੇਂ ਕਪੜੇ ਲੀੜੇ, ਖਾਣ ਪੀਣ ਦੀਆਂ ਚੀਜ਼ਾਂ, ਪਕਵਾਨ ਅਤੇ ਮੇਵੇ ਆਦਿ ਭੇਜੇ ਜਾਂਦੇ ਹਨ। ਧੀ ਦੇ ਵਿਆਹ ਤੋਂ ਮਗਰੋਂ ਉਸ ਦੇ ਘਰ ਦਾ ਅੰਨ ਜਲ ਨਹੀਂ ਖਾਧਾ ਪੀਤਾ ਜਾਂਦਾ। ਮਜਬੂਰੀ ਦੀ ਹਾਲਤ ਵਿਚ ਤਿਆਗ ਵਜੋਂ ਉਸ ਨੂੰ ਪੈਸੇ ਦੇ ਦਿੱਤੇ ਜਾਂਦੇ ਹਨ। ਹੋਰ ਜਾਤੀ ਵਰਗਾਂ ਵਿਚ ਇਸ ਤਰ੍ਹਾਂ ਦਾ ਪ੍ਰਹੇਜ਼ ਘਟ ਕੀਤਾ ਜਾਂਦਾ ਹੈ। ਜੇਠੇ ਸੰਬੰਧਾਂ ਨੂੰ ਆਦਰ ਦੇਣ ਲਈ ਬਹੂਆਂ ਉਹਨਾਂ ਦੇ ਪੈਰੀਂ ਹੱਥ ਲਾਉਂਦੀਆਂ ਹਨ। ਪੇਕਿਉਂ ਆ ਕੇ ਜਾਂ ਪੁੱਤਰ ਜੰਮਣ ਤੋਂ ਬਾਅਦ ਪੈਰੀਂ ਹੱਥ ਲਾਉਂਦੇ ਹਨ, ਪੈਸੇ ਭੇਟ ਕੀਤੇ ਜਾਂਦੇ ਹਨ ਜਿਸ ਨੂੰ "ਪੈਰ ਬੰਦਾਈ" ਕਹਿੰਦੇ ਹਨ।

ਕਿਸਾਨੀ ਅਤੇ ਕੰਮੀ ਵਰਗਾਂ ਵਿਚ ਰਿਸ਼ਤੇਦਾਰੀਆਂ ਛੋਟੀ ਉਮਰ ਵਿਚ ਹੀ ਬਣਾ ਦਿਤੀਆਂ ਜਾਂਦੀਆਂ ਹਨ। ਕਿਤੇ ਕਿਤੇ ਬੱਚਾ ਜੰਮਣ ਤੋਂ ਪਹਿਲਾਂ ਹੀ ਸੰਬੰਧ ਜੋੜਨ ਦੇ ਸੰਕੇਤ ਮਿਲਦੇ ਹਨ। ਦਿਉਰ ਭਾਬੀ ਦੇ ਸੰਬੰਧ ਹਰੇਕ ਥਾਂ ਤੇ ਅਣ-ਉਪਚਾਰਕ ਹਨ। ਘਰ ਵਿਚ ਵਹੁਟੀ ਆਉਣ ਤੇ ਦਿਉਰ ਨੂੰ ਉਸ ਦੀ ਗੋਦੀ ਵਿਚ ਬਿਠਾਉਣ, ਘੁੰਡ ਚੁਕਣ ਆਦਿ ਦਾ ਰਿਵਾਜ ਵੀ ਮਿਲਦਾ ਹੈ। ਜਨ ਜਾਤੀਆਂ ਵਿਚ ਭਾਬੀ ਨਾਲ ਵਿਆਹ ਕਰਨ ਦੀ ਖੁਲ੍ਹ ਹੈ। ਉਚੇ ਘਰਾਂ ਵਿਚ ਇਸ ਸੰਬੰਧ ਨੂੰ ਮਾਂ ਬਰਾਬਰ ਸਮਝਿਆ ਜਾਂਦਾ ਹੈ। ਕਿੰਨਰਾਂ ਵਿਚ ਪ੍ਰਚਲਤ ਬਹੁਪਤੀ ਰਿਵਾਜ ਭਾਈਆਂ ਵਿਚ ਆਪਸੀ ਮੁਹੱਬਤ ਦਾ ਸੰਕੇਤ ਦਿੰਦਾ ਹੈ। ਵਿਆਹ ਦੇ ਸਮੇਂ ਵੀ ਹੱਥ ਵਿਚ ਬੰਨ੍ਹਿਆ ਡੋਰੀ ਦਾ ਕੰਗਣ ਖੁਲ੍ਹਾ ਕੇ ਭਾਈ-ਭੈਣ ਦੇ ਰਿਸ਼ਤੇ ਬਣਦੇ ਹਨ। ਔਰਤਾਂ ਵਿਚ

ਕਰਵਾ ਚੌਥ ਵਰਤ ਉਤੇ ਔਲੀਆਂ (ਮਿੱਟੀ ਦੇ ਕੁੱਜੇ) ਲੈ ਦੇ ਕੇ ਭੈਣ ਦਾ ਰਿਸ਼ਤਾ ਬਨਾਉਣ ਦਾ ਰਿਵਾਜ ਵੀ ਮਿਲਦਾ ਹੈ। ਇਥੇ ਕੰਨਿਆਂ ਨੂੰ ਦੇ (ਦੇਵੀ) ਕਿਹਾ ਜਾਂਦਾ ਹੈ। ਉਹ ਸਾਰੇ ਪਿੰਡ ਦੀ ਧੀ ਸਮਝੀ ਜਾਂਦੀ ਹੈ। ਸਾਰਿਆਂ ਤੋਂ ਉਸ ਨੂੰ ਲਾਡ ਪਿਆਰ ਮਿਲਦਾ ਹੈ। ਤਿਉਹਾਰਾਂ ਤੇ ਉਸ ਨੂੰ ਮਿਠਾਈਆਂ ਅਤੇ ਕਪੜੇ ਲੀੜੇ ਦਿੱਤੇ ਜਾਂਦੇ ਹਨ। ਜਨਮ ਦਿਨ ਸਮੇਂ ਅਤੇ ਨਰਾਤਿਆਂ ਵਿਚ ਕੰਜਕਾਂ ਪੂਜੀਆਂ ਜਾਂਦੀਆਂ ਹਨ।

## ਜਨਮ

ਪੁੱਤਰ ਜੰਮਣ ਨਾਲ ਸਾਰਾ ਪਿੰਡ ਮਹਿਕ ਉਠਦਾ ਹੈ। ਦੀਵੇ ਜਗਾਏ ਜਾਂਦੇ ਹਨ। ਆਂਢ-ਗੁਆਂਢ ਦੀਆਂ ਔਰਤਾਂ ਵਧਾਈਆਂ, ਸੋਹਰ ਅਤੇ ਭਿਆਈਆਂ (ਜਨਮ ਸਮੇਂ ਦੇ ਗੀਤ) ਗਾਉਂਦੀਆਂ ਹਨ। ਵਹੁਟੀ ਨੂੰ ਬੜਾ ਆਦਰ ਦਿੱਤਾ ਜਾਂਦਾ ਹੈ। ਜਨਮ ਸਮੇਂ ਸਾਰੀਆਂ ਹਾਜ਼ਰ ਔਰਤਾਂ ਨੂੰ ਵਧਾਈਆਂ ਵਜੋਂ ਗੁੜ, ਪਤਾਸੇ ਅਤੇ ਪੈਸੇ ਵੰਡੇ ਜਾਂਦੇ ਹਨ। ਪ੍ਰਸੂਤ ਦਾ ਕੰਮ ਪਿੰਡ ਦੀਆਂ ਬੁੱਢੀਆਂ ਦਾਈਆਂ ਕਰਦੀਆਂ ਹਨ। ਉਨ੍ਹਾਂ ਨੂੰ ਮਿਹਨਤਾਨੇ ਤੋਂ ਇਲਾਵਾ ਗੁੰਤਰ[1] ਅਤੇ ਆਏ ਮਹੀਨੇ ਕੀਤੇ ਜਾਣ ਬਾਰੇ ਤੋਂਲਾ ਦਾ ਅੰਨ ਪਾਣੀ ਦਿੱਤਾ ਜਾਂਦਾ ਹੈ। ਕਿੰਨਰ ਦੇ ਇਲਾਕੇ ਵਿਚ ਖਾਂਦਾ ਪੀਂਦਾ ਟੱਬਰ ਪੁੱਤਰ ਦੀ ਪ੍ਰਾਪਤੀ ਪਿਛੋਂ ਕੁਝ ਸਮੇਂ ਬਾਅਦ ਦੇਵਤੇ ਦੀ ਪਾਲਕੀ ਨੂੰ ਆਪਣੇ ਘਰ ਲੈ ਆਉਂਦਾ ਹੈ ਅਤੇ ਪਿੰਡ ਵਾਲਿਆਂ ਨੂੰ ਰੋਟੀ ਖੁਆਈ ਜਾਂਦੀ ਹੈ। ਇਸ ਸਮੇਂ "ਸ਼ਰਾਬ" ਵੀ ਪਿਆਈ ਜਾਂਦੀ ਹੈ। ਦੇਵਤੇ ਨੂੰ ਘਰ ਬੁਲਾਉਣ ਦੀ ਇਸ ਰਸਮ ਨੂੰ "ਸ਼ੁਕੁਦ" ਕਿਹਾ ਜਾਂਦਾ ਹੈ। ਇਸ ਮੌਕੇ 'ਤੇ ਬੱਕਰੇ ਦੀ ਬਲੀ ਦਿਤੀ ਜਾਂਦੀ ਹੈ। ਪੁੱਤ ਜੰਮਣ ਤੇ ਖੁਲ੍ਹਾ ਖ਼ਰਚ ਕੀਤਾ ਜਾਂਦਾ ਹੈ। ਬ੍ਰਾਹਮਣ-ਸਮਾਜ ਵਿਚ ਨਾਮਕਰਣ, ਚੂੜਾਕਰਣ, ਅੰਨ ਜੁਠਾਲਣ ਆਦਿ ਸੰਸਕਾਰ ਸ਼ਾਸਤਰਾਂ ਦੀ ਵਿਧੀ ਅਨੁਸਾਰ ਕਰਾਏ ਜਾਂਦੇ ਹਨ। ਜਨਮ ਪਤਰੀਆਂ ਬਣਵਾਈਆਂ ਜਾਂਦੀਆਂ ਹਨ। ਜੀਵਨ ਵਿਚ ਜਨਮ ਪਤਰੀਆਂ ਦਾ ਬੜਾ ਮਹੱਤਵ ਮੰਨਿਆ ਜਾਂਦਾ ਹੈ। ਵਿਆਹ ਇਸੇ ਦੇ ਆਧਾਰ ਤੇ ਤੈਅ ਕੀਤਾ ਜਾਂਦਾ ਹੈ। ਕਈ ਵਾਰ ਉਨ੍ਹਾਂ ਦੇ "ਮਿਲਾਨ" ਨਾ ਹੋਣ ਨਾਲ ਰਿਸ਼ਤੇਦਾਰੀਆਂ ਨਹੀਂ ਬਣ ਸਕਦੀਆਂ। ਸੋਲਨ ਦੇ ਇਲਾਕੇ ਵਿਚ ਕੁਝ ਬੱਚਿਆਂ ਨੂੰ ਜੰਮਦਿਆਂ ਹੀ ਇਕ ਖ਼ਾਸ ਥਾਂ ਤੇ ਲਿਜਾ ਕੇ ਜਲਧਾਰਾ ਦੇ ਹੇਠਾਂ ਤਿੰਨ ਦਿਨ ਰੱਖਿਆ ਜਾਂਦਾ ਹੈ। ਫਿਰ ਬੱਚੇ ਨੂੰ ਘਰ ਲਿਆਉਂਦੇ ਹਨ।

ਬੱਚਾ ਜੰਮਣ ਸਮੇਂ ਜੱਚਾ ਨੂੰ ਵੱਖਰੇ ਕਮਰੇ ਵਿਚ ਰੱਖਦੇ ਹਨ। ਆਦਿਮ ਇਲਾਕਿਆਂ ਵਿਚ ਜੱਚਾ ਨੂੰ ਡੰਗਰਾਂ ਵਾਲੇ "ਖੁੱਡ" ਵਿਚ ਹੀ ਰੱਖਣ ਦਾ ਰਿਵਾਜ ਹੈ। ਜਨਮ ਤੋਂ ਬਾਅਦ ਵਿਚ ਬੱਚੇ ਨੂੰ ਨੁਹਾ ਧੁਆ ਕੇ ਕਪੜੇ ਵਿਚ ਲਪੇਟ ਕੇ ਰੱਖਿਆ

1. ਸ਼ੁੱਧੀ ਸੰਸਕਾਰ

ਜਾਂਦਾ ਹੈ। ਰਿਵਾਜ ਅਨੁਸਾਰ ਵੀਹ ਦਿਨ ਜਾਂ ਸਪਤਾਹ ਤੱਕ ਦਾ ਸੂਤਕ ਮੰਨਿਆ ਜਾਂਦਾ ਹੈ। ਇਸ ਅਰਸੇ ਵਿਚ ਸੂਤਕ ਪਰਿਵਾਰ ਨੂੰ ਦੇਵਤੇ ਨੂੰ ਹੱਥ ਲਾਉਣ ਦੀ ਆਗਿਆ ਨਹੀਂ ਹੁੰਦੀ। ਭੁੱਲ ਹੋ ਜਾਣ ਤੇ ਦੇਵਤਾ ਜੂਠਾ ਹੋ ਜਾਂਦਾ ਹੈ। ਉਸ ਨੂੰ ਮਨਾਉਣ ਲਈ ਬਲੀ ਦੇਣੀ ਪੈਂਦੀ ਹੈ। ਬੱਚੇ ਨੂੰ ਘੁੱਟੀ ਪਿਆਉਣਾ, ਪਿਉ ਦਾ ਮੂੰਹ ਦਿਖਾਉਣਾ ਆਦਿ ਰਸਮਾਂ ਵੀ ਪੂਰੀਆਂ ਕੀਤੀਆਂ ਜਾਂਦੀਆਂ ਹਨ। ਘੁੱਟੀ ਦੇ ਰਿਵਾਜ ਪਿਛੇ ਇਕ ਗੂੜ੍ਹਾ ਵਿਸ਼ਵਾਸ ਕੰਮ ਕਰਦਾ ਹੈ। ਜਿਸ ਸੁਭਾਅ ਦਾ ਵਿਅਕਤੀ ਬੱਚੇ ਨੂੰ ਗੁੜ੍ਹਤੀ ਦੇਵੇਗਾ ਬੱਚੇ ਦਾ ਸੁਭਾਅ, ਤਰੱਕੀ ਅਤੇ ਭਵਿੱਖ ਬਹੁਤਾ ਕੁਝ ਉਸ ਵਰਗਾ ਹੀ ਬਣਦਾ ਹੈ। ਇਸ ਲਈ ਪਰਿਵਾਰ ਦੇ ਕਿਸੇ ਸੀਲ ਸੁਭਾਅ ਵਾਲੇ ਵਿਅਕਤੀ ਰਾਹੀਂ ਚਾਂਦੀ ਦੇ ਰੁਪੈ ਨਾਲ ਬੱਚੇ ਨੂੰ ਗੁੜ੍ਹਤੀ ਦਿੱਤੀ ਜਾਦੀ ਹੈ। ਸ਼ੁੱਧੀ-ਪ੍ਰਥਾ ਪ੍ਰੋਹਤ ਜਾਂ ਲਾਮੇ ਦੁਆਰਾ ਕਰਾਈ ਜਾਂਦੀ ਹੈ। ਵੱਡੇ ਘਰਾਂ ਵਿਚ ਇਸ ਪ੍ਰਥਾ ਦਾ ਅਨੁਸ਼ਠਾਨਕ ਰੂਪ ਮਿਲਦਾ ਹੈ। ਪੰਜ ਗਾਊਂ ਦੁਆਰਾ ਸ਼ੁਧੀ ਪ੍ਰਥਾ ਨੂੰ ਇਥੇ ਗੂੰਤਰ ਕਿਹਾ ਜਾਂਦਾ ਹੈ। ਇਸ ਵਿਚ ਸੁੰਢ ਬਣਾਉਣ ਅਤੇ ਸਾਕ-ਸੰਬੰਧੀਆਂ ਵਿਚ ਗੁੜ ਛੋਲੇ ਵੰਡਣ ਦਾ ਰਿਵਾਜ ਮਿਲਦਾ ਹੈ।

ਆਦਿਮ ਖੇਤਰਾਂ ਵਿਚ ਜਿਨ੍ਹਾਂ ਪਰਿਵਾਰਾਂ ਵਿਚ ਪੁੱਤ ਜੰਮੇ ਹੋਣ ਉਹ ਤਿਉਹਾਰਾਂ ਉਤੇ ਦੇਵਤਿਆਂ ਨੂੰ ਬੱਕਰੇ ਦੀ ਬਲੀ ਦਿੰਦੇ ਹਨ। ਪਿੰਡ ਦੀ ਦੇਵੀ ਨੂੰ ਚੜ੍ਹਾਏ ਗਏ ਬੱਕਰੇ ਦੇ ਮਾਸ ਦੀਆਂ ਸੋਟੀਆਂ ਬਣਾ ਕੇ ਪਿੰਡ ਦੇ ਪਿਤਾ ਆਪਣੇ ਪੁੱਤਰਾਂ ਨੂੰ ਵਾਰ ਵਾਰ ਮਾਰਦੇ ਹਨ। ਦੇਵਤੇ ਨੂੰ ਪੈਸੇ ਵੀ ਚੜ੍ਹਾਏ ਜਾਂਦੇ ਹਨ। ਧੀ ਦਾ ਜੰਮਣਾ ਆਪਣੇ ਨਾਲ ਕਈ ਜ਼ਿੰਮੇਵਾਰੀਆਂ ਲੈ ਕੇ ਆਉਂਦਾ ਹੈ। ਇਸ ਲਈ ਇਸ ਸਮੇਂ ਖ਼ੁਸ਼ੀ ਘਟ ਹੀ ਮਨਾਈ ਜਾਂਦੀ ਹੈ। ਕੁਝ ਇਲਾਕਿਆਂ ਵਿਚ ਧੀ ਦੇ ਜੰਮਣ ਤੇ ਪਿੰਡ ਦੀਆਂ ਕੁੜੀਆਂ ਬੱਚੀ ਦੇ ਪਿਤਾ ਨੂੰ ਮਾਰਦੀਆਂ ਹਨ ਅਤੇ ਉਹ ਭੱਜਣ ਦੀ ਕੋਸ਼ਿਸ਼ ਕਰਦਾ ਹੈ। ਬੱਚੇ ਦੀ ਜਨਮ ਤਿਥੀ, ਵਾਰ, ਨਛੱਤਰ ਅਤੇ ਗ੍ਰਹਿਆਂ ਨੂੰ ਦੇਖ ਕੇ ਪੰਡਤ, ਜੋਤਸ਼ੀ, ਲਾਮੇ ਆਦਿ ਦੁਆਰਾ ਜਨਮ ਲਗਨ ਤਿਆਰ ਕਰਕੇ ਭਵਿੱਖ ਬਾਣੀਆਂ ਕੀਤੀਆਂ ਜਾਂਦੀਆਂ ਹਨ। ਮਾੜੇ ਗ੍ਰਹਿਆਂ ਨੂੰ ਸੰਤੁਸ਼ਟ ਕਰਨ ਲਈ ਗ੍ਰਹਿ ਪੂਜਾ, ਤੱਲਾ, ਦਾਨ ਆਦਿ ਕਰਾਏ ਜਾਂਦੇ ਹਨ। ਚਾਂਦੀ ਅਤੇ ਤਾਂਬੇ ਵਿਚ ਮੜ੍ਹੇ ਤਵੀਤ ਅਤੇ ਜੰਤਰ ਬੱਚਿਆਂ ਦੇ ਗਲਾਂ ਵਿਚ ਆਮ ਦੇਖੇ ਜਾਂਦੇ ਹਨ। ਜਨਮ ਲਗਨ ਅਤੇ ਰਾਸ਼ੀ ਵਿਚਾਰ ਨੂੰ ਸਾਰਾ ਪਰਿਵਾਰ ਬੜਾ ਮਹੱਤਵ ਦਿੰਦਾ ਹੈ। ਗੰਡਮੂਲਾਂ ਵਿਚ ਜਨਮੇ ਬੱਚਿਆਂ ਨੂੰ ਨਹਿਸ਼ ਸਮਝ ਕੇ ਕਿਸੇ ਨੂੰ ਭੇਟਾ ਕਰ ਦਿੱਤਾ ਜਾਂਦਾ ਹੈ। ਘਰ ਵਿਚ ਉਨ੍ਹਾਂ ਦਾ ਪਾਲਣ ਪੋਸਣ ਘਰ ਦੇ ਬਾਕੀ ਜੀਆਂ ਲਈ ਚੰਗਾ ਨਹੀਂ ਮੰਨਿਆ ਜਾਂਦਾ। ਸਤਵੇਂ ਮਹੀਨੇ ਬੱਚੇ ਨੂੰ "ਖੀਰਪੂ"[1] ਲਾਇਆ ਜਾਂਦਾ ਹੈ। ਬਾਂਸ ਦੀ ਬਣੀ ਚੰਗੇਰ ਵਿਚ ਅੱਡ ਅੱਡ ਪ੍ਰਕਾਰ ਦੀਆਂ ਚੀਜ਼ਾਂ, ਕਪੜੇ, ਤਰਲ ਪਦਾਰਥ

1. ਬੱਚੇ ਨੂੰ ਪਹਿਲੀ ਵਾਰ ਅੰਨ ਮੂੰਹ ਲਾਉਣ ਦਾ ਸੰਸਕਾਰ।

ਰੱਖ ਕੇ ਬੱਚੇ ਨੂੰ ਉਸ ਵਿਚ ਬਿਠਾ ਦਿੱਤਾ ਜਾਂਦਾ ਹੈ। ਉਹ ਸਭ ਤੋਂ ਪਹਿਲਾਂ ਜਿਸ ਵਸਤੂ ਨੂੰ ਹੱਥ ਲਾਉਂਦਾ ਹੈ ਉਸੇ ਮੁਤਾਬਕ ਉਸਦੇ ਭਵਿੱਖ ਦਾ ਨਿਰਣਾ (ਫ਼ੈਸਲਾ) ਕਰ ਲਿਆ ਜਾਂਦਾ ਹੈ। ਇਸ ਰਸਮ ਤੋਂ ਮਗਰੋਂ ਚਾਂਦੀ ਦੀ ਬਣੀ ਦੁੱਭ ਨਾਲ ਉਸ ਨੂੰ ਖੀਰ ਖੁਆਈ ਜਾਂਦੀ ਹੈ। ਕੰਜਕਾਂ ਨੂੰ ਵੀ ਖੀਰ ਪਰੋਸੀ ਜਾਂਦੀ ਹੈ। ਸੋਹਰ ਗਾਏ ਜਾਂਦੇ ਹਨ।

## ਉਤਰ ਅਧਿਕਾਰ

ਉਤਰ ਅਧਿਕਾਰ ਦਾ ਸਰੂਪ ਅੱਡੋ ਅੱਡ ਇਲਾਕਿਆਂ ਵਿਚ ਕੁਝ ਫ਼ਰਕ ਨਾਲ ਮਿਲਦਾ ਹੈ। ਇਥੋਂ ਦੇ ਆਦਿਮ-ਅਨਾਦਿਮ ਇਲਾਕਿਆਂ ਵਿਚ ਸਾਂਝੇ ਪਰਿਵਾਰ ਦਾ ਰਿਵਾਜ ਪਰੰਪਰਾ ਤੋਂ ਚਲਿਆ ਆ ਰਿਹਾ ਹੈ। ਇਸ ਦਾ ਮੂਲ ਆਧਾਰ ਖ਼ੂਨ ਦਾ ਰਿਸ਼ਤਾ ਹੈ। ਪੁੱਤਰ ਨੂੰ ਆਪਣੇ ਪਿਉ ਦੀ ਜਾਇਦਾਦ ਦਾ ਸਿੱਧਾ ਅਧਿਕਾਰ ਮਿਲਦਾ ਹੈ। ਕਿਸੇ ਵਿਅਕਤੀ ਦੀਆਂ ਇਕ ਤੋਂ ਜ਼ਿਆਦਾ ਪਤਨੀਆਂ ਦੇ ਬੱਚੇ ਹੋਣ ਦੀ ਹਾਲਤ ਵਿਚ ਸਾਰੇ ਬੱਚਿਆਂ ਦਾ ਅਧਿਕਾਰ ਬਰਾਬਰ ਹੈ। ਜੇ ਕਿਸੇ ਦਾ ਪੁੱਤਰ ਨਾ ਹੋਵੇ ਤਾਂ ਜਾਇਦਾਦ ਧੀਆਂ ਵਿਚ ਬਰਾਬਰ ਬਰਾਬਰ ਵੰਡ ਦਿੱਤੀ ਜਾਂਦੀ ਹੈ। ਜੇਕਰ ਵਿਆਹ ਤੋਂ ਮਗਰੋਂ ਲੜਕੀ ਸਹੁਰੇ ਜਾ ਵੱਸੇ ਜਾਂ ਨਿਰਸੰਤਾਨ ਚੱਲ ਵਸੇ ਤਾਂ ਉਸ ਦੀ ਜਾਇਦਾਦ ਪਿਉ ਦੇ ਸਭ ਤੋਂ ਕਰੀਬੀ ਸੰਬੰਧੀਆਂ ਵਿਚ ਵੰਡ ਦਿੱਤੀ ਜਾਂਦੀ ਹੈ। ਆਦਿਮ ਇਲਾਕਿਆਂ ਵਿਚ 1956 ਵਾਲਾ ਹਿੰਦੂ ਉਤਰ ਅਧਿਕਾਰ ਐਕਟ ਨਹੀਂ ਮੰਨਿਆ ਜਾਂਦਾ ਹੈ। ਉਥੇ ਇਲਾਕੇ ਦੀ ਪ੍ਰਥਾ ਨੂੰ ਹੀ ਮਾਨਤਾ ਦਿੱਤੀ ਜਾਂਦੀ ਹੈ।

ਸਪੀਤੀ ਪਰਿਵਾਰਾਂ ਦੀਆਂ ਰਸਮਾਂ ਜ਼ਰਾ ਵੱਖਰੀਆਂ ਹਨ। ਉਥੋਂ ਦੇ ਪਰਿਵਾਰ ਦਾ ਸਰੂਪ "ਜੇਠੰਸ਼ੀ" ਹੈ। ਜਿਉਂ ਹੀ ਜੇਠੇ ਪੁੱਤਰ ਦਾ ਵਿਆਹ ਹੁੰਦਾ ਹੈ, ਉਹ ਪਰਿਵਾਰ ਦੀ ਜ਼ਿੰਮੇਵਾਰੀ ਸੰਭਾਲ ਲੈਂਦਾ ਹੈ। ਉਸ ਨੂੰ "ਰੰਬਗਚੇਪਾ" ਕਹਿੰਦੇ ਹਨ। ਪੁੱਤਰ ਦੁਆਰਾ ਜ਼ਿੰਮੇਵਾਰੀ ਸੰਭਾਲਣ ਤੇ ਪਿਉ ਛੋਟੇ ਜੇਹੇ ਘਰ ਵਿਚ ਜਾ ਵਸਦਾ ਹੈ। ਅਜਿਹੀ ਹਾਲਤ ਵਿਚ ਉਸ ਨੂੰ "ਰਬੰਗਚੁਗਪਾ" ਕਿਹਾ ਜਾਂਦਾ ਹੈ। ਨਿਰਬਾਹ ਕਰਨ ਲਈ ਉਸ ਨੂੰ ਥੋੜੀ ਬਹੁਤੀ ਭੋਇੰ ਵੀ ਮਿਲ ਜਾਂਦੀ ਹੈ। ਜਿਸ ਨਾਲ ਉਹ ਆਪਣੀਆਂ ਪਰਿਵਾਰਕ ਜ਼ਿੰਮੇਵਾਰੀਆਂ ਤੋਂ ਮੁਕਤ ਜੀਵਨ ਬਿਤਾਉਂਦਾ ਹੈ। ਛੋਟੇ ਭਾਈ ਬੁੱਧ ਵਿਹਾਰਾਂ ਵਿਚ ਚਲੇ ਜਾਂਦੇ ਹਨ। ਜੇਕਰ ਵੱਡੇ ਭਾਈ ਦੀ ਔਲਾਦ ਨਾ ਹੋਵੇ ਤਾਂ ਉਸ ਦਾ ਛੋਟਾ ਭਾਈ ਉਨ੍ਹਾਂ ਰਸਮਾਂ ਮੁਤਾਬਕ ਹੀ ਪਰਿਵਾਰ ਦੀ ਜ਼ਿੰਮੇਵਾਰੀ ਸੰਭਾਲਦਾ ਹੈ। ਇਸ ਤਰ੍ਹਾਂ ਉਥੋਂ ਦੀ ਜ਼ਮੀਨ ਛੋਟੇ ਛੋਟੇ ਟੁਕੜਿਆਂ ਵਿਚ ਵੰਡੀ ਜਾਂਦੀ ਹੈ। ਜੇਕਰ ਪੁੱਤਰਾਂ ਦੇ ਸੰਤਾਨ ਨਾ ਹੋਵੇ ਤਾਂ ਲੜਕੀ ਵਾਸਤੇ ਅਜਿਹਾ ਵਰ ਲਭਿਆ ਜਾਂਦਾ ਹੈ, ਜਿਹੜਾ ਘਰ ਜੁਆਈ ਬਣ ਕੇ ਰਹੇ। ਅਜਿਹੇ ਪਤੀ ਨੂੰ "ਮਕਪਾ" ਕਹਿੰਦੇ ਹਨ। ਜੇਕਰ ਲੜਕੀ ਬਾਂਝ ਹੋਵੇ ਜਾਂ ਨਿਰਸੰਤਾਨ ਮਰ ਜਾਵੇ ਤਾਂ ਆਦਮੀ ਉਸੇ ਦੀ ਭੈਣ ਨੂੰ ਜਾਂ ਕਿਸੇ ਕਰੀਬੀ ਸੰਬੰਧੀ ਦੀ ਲੜਕੀ ਨੂੰ ਲੈ ਆਉਂਦਾ ਹੈ, ਜਿਸਨੂੰ ਜਾਇਦਾਦ ਦਾ ਅਧਿਕਾਰ ਮਿਲਦਾ ਹੈ।

ਕਿੰਨੌਰ ਅਤੇ ਅੰਦਰਲੇ ਮਹਾਸੂ ਦੇ ਇਲਾਕਿਆਂ ਵਿਚ ਬਹੁਪਤੀ ਪਰਿਵਾਰ ਮਿਲਦੇ ਹਨ। ਅਜਿਹੇ ਪਰਿਵਾਰਾਂ ਵਿਚ ਪਤੀ ਦੀ ਮੌਤ ਉਤੇ ਜਾਇਦਾਦ ਦਾ ਅਧਿਕਾਰ ਉਸ ਦੇ ਭਾਈ ਨੂੰ ਮਿਲਦਾ ਹੈ। ਜੇਕਰ ਸਾਰੇ ਭਾਈ ਮਰ ਜਾਣ ਤਾਂ ਜਾਇਦਾਦ ਦਾ ਅਧਿਕਾਰ ਪੁੱਤਰਾਂ ਨੂੰ ਦੇ ਦਿੱਤਾ ਜਾਂਦਾ ਹੈ। ਗ਼ੈਰ-ਕਾਨੂੰਨੀ ਸੰਬੰਧਾਂ ਰਾਹੀਂ ਜਿਵੇਂ ਕਿ ਕਿਸੇ ਵਿਧਵਾ ਜਾਂ ਕੁਆਰੀ ਕੁੜੀ ਦੇ ਜਨਮੇ ਬੱਚਿਆਂ ਨੂੰ ਪਿਤਰੀ ਅਧਿਕਾਰ ਨਹੀਂ ਮਿਲਦੇ। ਉਨ੍ਹਾਂ ਨੂੰ "ਪੋਲਤੂ" ਕਿਹਾ ਜਾਂਦਾ ਹੈ। ਕੁਝ ਇਲਾਕਿਆਂ ਵਿਚ ਅਜਿਹੇ ਬੱਚਿਆਂ ਨੂੰ "ਚੁਕੰਦੂ" ਕਿਹਾ ਜਾਂਦਾ ਹੈ। ਪਰਿਵਾਰ ਦੇ ਮੈਂਬਰਾਂ ਦੁਆਰਾ ਇਹਨਾਂ ਨੂੰ ਸੇਵਕ ਰੂਪ ਵਿਚ ਰੱਖਣ ਦਾ ਰਿਵਾਜ ਹੈ। ਇਸ ਦੇ ਬਦਲੇ ਰੋਜ਼ੀ ਰੋਟੀ ਲਈ ਥੋੜੀ ਜਿਹੀ ਜ਼ਮੀਨ ਦੇ ਦਿੱਤੀ ਜਾਂਦੀ ਹੈ। ਹੁਣ ਜਾ ਕੇ ਉਨ੍ਹਾਂ ਨੂੰ ਅਦਾਲਤਾਂ ਦੀ ਸੁਰੱਖਿਆ ਪ੍ਰਾਪਤ ਹੋਈ ਹੈ। ਜਿਸ ਨਾਲ ਬਰਾਬਰ ਦੇ ਉਤਰ ਅਧਿਕਾਰ ਦੇ ਦਰਵਾਜ਼ੇ ਖੁਲ੍ਹ ਗਏ ਹਨ। ਹੋਰ ਇਲਾਕਿਆਂ ਵਿਚ ਇਸ ਦੇ ਜੇਠੰਡ, ਪਗਬੰਡ ਅਤੇ ਚੂੰਡਬੰਡ ਲੋਕ ਪ੍ਰਸਿੱਧ ਰੂਪ ਹਨ। ਜੇਠੰਡ ਵਿਚ ਵੱਡੇ ਲੜਕੇ ਨੂੰ ਜ਼ਿਆਦਾ ਹਿੱਸਾ ਮਿਲਦਾ ਹੈ। ਇਸ ਵਿਚ ਇਕ ਖੇਤ, ਇਕ ਗਾਂ, ਬਲਦ ਜਾਂ ਕੋਈ ਹੋਰ ਚੀਜ਼ ਦਿੱਤੀ ਜਾਂਦੀ ਹੈ। ਗਦੀਆਂ ਵਿਚ ਸਾਰੀ ਜਾਇਦਾਦ ਦੇ ਬਰਾਬਰ ਬਰਾਬਰ ਹਿੱਸਿਆਂ ਵਿਚੋਂ ਕੁਲ ਦੀ ਜਾਇਦਾਦ ਦਾ ਵੀਹਵਾਂ ਹਿੱਸਾ ਜੇਠੰਡ ਦੇ ਰੂਪ ਵਿਚ ਦਿੱਤਾ ਜਾਂਦਾ ਹੈ। ਨਾਲ ਹੀ ਵੱਡੇ ਲੜਕੇ ਨੂੰ ਪਿਤਾ ਦੇ ਕਰਜ਼ੇ ਦਾ ਵੀਹਵਾਂ ਹਿੱਸਾ ਲੈਣਾ ਪੈਂਦਾ ਹੈ। ਹੁਣ ਇਹ ਰਸਮ ਖ਼ਤਮ ਹੋ ਚੁਕੀ ਹੈ। ਚੂੰਡਬੰਡ ਵਿਚ ਸਾਰੀਆਂ ਪਤਨੀਆਂ ਨੂੰ ਲੜਕਿਆਂ ਬਰਾਬਰ ਹਿੱਸਾ ਮਿਲਦਾ ਹੈ। ਇਸ ਦਾ ਖੇਤਰ ਬੜਾ ਵਿਆਪਕ ਹੈ। ਪਗਬੰਡ ਵਿਚ ਆਦਮੀ ਦੀ ਜਾਇਦਾਦ ਪਹਿਲਾਂ ਸਾਰੀਆਂ ਔਰਤਾਂ ਵਿਚ ਮਗਰੋਂ ਸਾਰੇ ਲੜਕਿਆਂ ਵਿਚ ਬਰਾਬਰ ਹਿੱਸਿਆਂ ਵਿਚ ਵੰਡੀ ਜਾਂਦੀ ਹੈ। ਇਸ ਪ੍ਰਥਾ ਦੀ ਗੱਦੀਆਂ ਵਿਚ ਪਰੰਪਰਾ ਹੈ। ਰਾਜਪੂਤਾਂ ਵਿਚ ਵੀ "ਦਾਇ ਭਾਗ" ਦਾ ਰਿਵਾਜ ਸੀ। ਕੁਝ ਪਰਿਵਾਰਾਂ ਵਿਚ ਇਸ ਭਾਗ ਦਾ ਅਧਿਕਾਰੀ ਜੇਠਾ ਪੁੱਤਰ ਹੁੰਦਾ ਹੈ।

ਪਰੰਤੂ ਸੰਨ 1956 ਵਿਚ ਬਣੇ ਹਿੰਦੂ ਐਕਟ ਨੂੰ, ਆਦਿਮ ਖੇਤਰਾ ਨੂੰ ਛੱਡ ਕੇ ਸਾਰੇ ਹੀ ਮਾਨਤਾ ਦਿੱਤੀ ਜਾਂਦੀ ਹੈ। ਇਸ ਅਨੁਸਾਰ ਪਿਤਾ ਦੀ ਜਾਇਦਾਦ ਲੜਕੇ ਲੜਕੀਆਂ ਵਿਚ ਬਰਾਬਰ ਬਰਾਬਰ ਵੰਡੀ ਜਾਂਦੀ ਹੈ। ਪਰ ਪੁੱਤਰੀਆਂ ਦੇ ਨਾ ਸਵੀਕਾਰ ਕਰਨ ਤੇ ਜਾਇਦਾਦ ਪੁੱਤਰਾਂ ਦੇ ਨਾਂ ਹੋ ਜਾਂਦੀ ਹੈ। ਪਿਤਾ ਆਪਣੀ ਜਾਇਦਾਦ ਦੀ ਸੁਰੱਖਿਆ ਲਈ ਮਰਨ ਤੋਂ ਪਹਿਲਾਂ ਪੁੱਤਰਾਂ ਦੇ ਨਾਂ ਵਸੀਅਤ ਵੀ ਕਰਦਾ ਹੈ। ਜਿਸ ਨੂੰ ਕਦਹਿਰੀਆਂ ਵਿਚ ਮਾਨਤਾ ਦਿੱਤੀ ਜਾਂਦੀ ਹੈ। ਪੁੱਤਰਾਂ ਦਾ ਜੇ ਪਿਤਾ ਨਾਲ ਕੀਤਾ ਜਾਂਦਾ ਸਲੂਕ ਸੰਤੋਖਜਨਕ ਨਾ ਹੋਵੇ ਤਾਂ ਉਹ ਆਪਣੀ ਜਾਇਦਾਦ ਪੁੱਤਰਾਂ ਨੂੰ ਨਾ ਦੇ ਕੇ ਕਿਸੇ ਤੀਜੇ ਵਿਅਕਤੀ ਨੂੰ ਦੇ ਦਿੰਦਾ ਹੈ ਜਿਹੜਾ ਉਹਨਾਂ ਦੀ ਸੇਵਾ ਸੰਭਾਲ ਦੀ ਜ਼ਿੰਮੇਵਾਰੀ ਲੈਂਦਾ ਹੈ। ਨਤੀਜੇ ਵਜੋਂ ਪੁੱਤਰ ਆਪਣੇ ਪਿਤਾ ਸੰਬੰਧੀ ਭਾਵਕ ਅਤੇ ਆਗਿਆਕਾਰ ਰਹਿੰਦਾ ਹੈ।

## ਵਿਆਹ

ਵਿਆਹ ਖ਼ੁਸ਼ੀ ਦਾ ਮੌਕਾ ਸਮਝਿਆ ਜਾਂਦਾ ਹੈ। ਯੋਗ ਵਰ ਦੀ ਤਲਾਸ਼ ਲਈ ਮਾਤਾ-ਪਿਤਾ, ਸਾਕ-ਸੰਬੰਧੀ ਕਈ ਪਾਸਿਆਂ ਤੋਂ ਕੋਸ਼ਿਸ਼ ਕਰਦੇ ਰਹਿੰਦੇ ਹਨ। ਲੜਕਾ ਲੜਕੀ ਲੱਭਣ ਦਾ ਕਾਰਜ ਇਕ ਵਿਚੋਲਾ ਕਰਦਾ ਹੈ। ਜਿਸ ਨੂੰ ਰੂਵਾਰੂ, ਧਾਮੂ, ਮਾਜ਼ੋਮੀ, ਆਦਿ ਕਹਿੰਦੇ ਹਨ। ਉਹ ਦੋਹਾਂ ਧਿਰਾਂ ਦੀ ਆਰਥਕ ਸਮਾਜਕ ਅਤੇ ਨੈਤਿਕ ਮਾਣ ਮਰਿਆਦਾ ਅਤੇ ਹਾਲਾਤ ਦੀ ਘੋਖ ਪੜਤਾਲ ਕਰਕੇ ਫ਼ੈਸਲਾ ਲੈਂਦਾ ਦਿੰਦਾ ਹੈ। ਵੱਡੇ ਪਰਿਵਾਰਾਂ ਸੰਬੰਧੀ ਇਹ ਫ਼ੈਸਲਾ ਜਨਮ ਪਤਰੀਆਂ ਦੇ ਆਧਾਰ ਤੇ ਹੁੰਦਾ ਹੈ। ਨਹੀਂ ਤਾਂ ਰਾਸ਼ੀ ਨਛੱਤਰ ਦਾ ਵਿਚਾਰ ਕਰਕੇ ਸੰਬੰਧ ਨਿਸ਼ਚਤ ਕੀਤੇ ਜਾਂਦੇ ਹਨ। ਆਪਣੇ ਗੋਤ ਵਿਚ ਵਿਆਹ ਕਰਨ ਨੂੰ ਭੈੜਾ ਸਮਝਿਆ ਜਾਂਦਾ ਹੈ। ਰਿਸ਼ਤਾ ਪੱਕਾ ਹੋਣ ਤੇ ਟਿੱਕਾ ਭੇਜਿਆ ਜਾਂਦਾ ਹੈ। ਲੜਕੇ ਵਾਲਿਆਂ ਨੂੰ ਚਾਹ ਉਤੇ ਬੁਲਾਉਣ ਦੀ ਪ੍ਰਥਾ ਵੀ ਰਹੀ ਹੈ। ਮੰਗਲ ਗੀਤ, ਸੁਹਾਗ ਗੀਤ ਅਤੇ ਸਿਹਰੇ ਗਾਏ ਜਾਂਦੇ ਹਨ ਅਤੇ ਗੁੜ ਛੋਲੇ ਵੰਡੇ ਜਾਂਦੇ ਹਨ।

ਆਦਿਮ ਖੇਤਰਾਂ ਵਿਚ ਦੋਵੇਂ ਧਿਰਾਂ ਛੰਙ (ਸ਼ਰਾਬ) ਵੀ ਪੀਂਦੀਆਂ-ਪਿਲਾਉਂਦੀਆਂ ਹਨ। ਇਸ ਸਮੇਂ ਕਰੀਬੀ ਸੰਬੰਧੀ ਬੁਲਾਏ ਜਾਂਦੇ ਹਨ। ਕੁਝ ਇਲਾਕਿਆਂ ਵਿਚ "ਫਾਗੁਲੀ" ਆਦਿ ਤਿਉਹਾਰਾਂ ਉਤੇ ਲੜਕੀ ਦੇ ਨਾਂ ਪੋਲਟੂ, ਕਪੜੇ ਲੀੜੇ ਅਤੇ ਦਹੀਂ ਆਦਿ ਵੀ ਭੇਜੇ ਜਾਂਦੇ ਹਨ। ਕਿੰਨੌਰ ਵਿਚ ਇਸ ਰਿਵਾਜ ਨੂੰ "ਛਰਮੀ-ਨਾਟਾ" ਅਤੇ ਬਾਕੀ ਥਾਵਾਂ ਤੇ ਇਸ ਨੂੰ ਤਿਉਹਾਰ ਭੇਜਣਾ ਕਿਹਾ ਜਾਂਦਾ ਹੈ। ਵਿਆਹ ਦੀ ਤਾਰੀਖ਼ ਦਾ ਫ਼ੈਸਲਾ ਦੋਨਾਂ ਧਿਰਾਂ ਦੇ ਪ੍ਰੋਹਤਾਂ ਦੁਆਰਾ ਜਨਮ ਪਤਰੀਆਂ ਦੇਖ ਕੇ ਕੀਤਾ ਜਾਂਦਾ ਹੈ। ਕੰਮੀ, ਕਿਸਾਨ ਅਤੇ ਆਦਿਮ ਜਨ-ਜਾਤੀਆਂ ਵਿਚ ਨਾਮ ਰਾਸ਼ੀ ਦੇ ਆਧਾਰ ਤੇ ਹੀ ਇਸਦਾ ਫ਼ੈਸਲਾ ਕਰ ਲਿਆ ਜਾਂਦਾ ਹੈ। ਵਿਆਹ ਦੇ ਸਾਰੇ ਕਾਰਜਾਂ ਨੂੰ ਲੜਕੀ ਤੋਂ ਲੁਕਾ ਰੱਖਣ ਦੀ ਪ੍ਰਥਾ ਹੈ। ਕਿੰਨੌਰ ਵਿਚ ਬਰਾਤ ਆਉਣ ਦੀ ਸੂਚਨਾ ਅਚਾਨਕ ਮਿਲਣ ਤੇ ਲੜਕੀ ਜ਼ੋਰ ਜ਼ੋਰ ਨਾਲ ਚੀਕਾਂ ਮਾਰਨ ਲੱਗਦੀ ਹੈ। ਉਸ ਦੀਆਂ ਸਹੇਲੀਆਂ ਵੀ ਨਾਲ ਹੀ ਰੋਣ ਲੱਗ ਪੈਂਦੀਆਂ ਹਨ।

ਵਿਆਹ ਰੂਪਾਂ ਵਿਚ ਵੀ ਅਨੇਕ ਪ੍ਰਕਾਰ ਦੀਆਂ ਪਰੰਪਰਾਵਾਂ ਜੁੜੀਆਂ ਹੋਈਆਂ ਹਨ। ਮੈਦਾਨੀ ਇਲਾਕਿਆਂ ਦਾ ਵਿਆਹ ਕਿੰਨੌਰ ਦੇ "ਅਨੇਕੰ" ਅਤੇ "ਨੋਟਿਫ ਫੀਰਫ" ਅਤੇ ਲਾਹੌਲ ਸਪੀਤੀ ਦੇ "ਮੋਫ" ਅਤੇ "ਕਵਾਚੀ" ਵਿਆਹਾਂ ਵਰਗਾ ਹੁੰਦਾ ਹੈ। ਲਾਹੌਲ ਦੇ ਇਲਾਕਿਆਂ ਨੂੰ ਛੱਡ ਕੇ ਬਾਕੀ ਸਭ ਥਾਵਾਂ ਤੇ ਲਾੜਾ-ਲਾੜੀ ਪਾਲਕੀਆਂ ਵਿਚ ਜਾਂਦੇ ਹਨ। ਉਥੇ ਵਿਦਾਈ ਦੇ ਸਮੇਂ ਲੜਕੀ ਆਪਣੇ ਪਿਤਾ ਦੇ ਪੈਰੀਂ ਹੱਥ ਲਾਉਂਦੀ ਹੈ। ਪਰ ਮੈਦਾਨੀ ਇਲਾਕਿਆਂ ਵਿਚ ਅਜਿਹੀ ਪ੍ਰਥਾ ਨਹੀਂ ਹੈ। ਕਿੰਨੌਰ ਵਿਚ ਮਾਂ-ਪ੍ਰਧਾਨ ਪ੍ਰਣਾਲੀ ਹੈ। ਸਾਰੇ ਭਾਈਆਂ ਦੀ ਇਕ ਹੀ ਪਤਨੀ ਹੁੰਦੀ ਹੈ। ਜੇਕਰ ਭਾਈ ਛੇ ਤੋਂ ਵੱਧ ਹੋਣ ਤਾਂ ਦੂਜੀ ਔਰਤ ਵੀ ਆ ਸਕਦੀ ਹੈ। ਸਾਰੇ ਭਾਈ ਹੀ ਪਿਉ ਕਹਾਉਂਦੇ ਹਨ। ਵੱਡਾ "ਤੇਗ ਬਾਬਲ" ਅਤੇ ਛੋਟਾ "ਗੌਤਾ ਬਾਬਲ"

ਹੁੰਦਾ ਹੈ।

ਮੈਦਾਨੀ ਇਲਾਕਿਆਂ ਵਿਚ ਪ੍ਰਚੱਲਤ ਸਲੀਕੇ ਵਾਲੇ ਵਿਆਹ ਦੀਆਂ ਰਸਮਾਂ ਪੰਜਾਬ ਆਦਿ ਇਲਾਕਿਆਂ ਵਰਗੀਆਂ ਹਨ। ਇਸ ਵਿਚ ਲੌਕਿਕ ਰਿਵਾਜਾਂ ਨੂੰ ਸਮਾਨ ਅੰਤਰ ਮਹੱਤਵ ਦਿੱਤਾ ਜਾਂਦਾ ਹੈ। ਸਾਰੇ ਹੀ ਸ਼ਾਂਤੀ, ਲਗਨ, ਵੇਦੀ, ਵਿਦਾ, ਅੰਦੋਰਣ (ਵਹੁਟੀ ਦਾ ਆਗਮਨ) ਬਾਰ ਰੁਕਾਈ ਥੋੜ੍ਹੇ ਬਹੁਤ ਅੰਤਰ ਨਾਲ ਸਾਰੇ ਇਕੋ ਜਿਹੇ ਮਿਲਦੇ ਹਨ। ਲੜਕੀ ਨਾਲ "ਪਚੇਕਣ" (ਨਾਇਣ) ਭੇਜੀ ਜਾਂਦੀ ਹੈ, ਜਿਹੜੀ ਉਸ ਨੂੰ ਸਹੁਰਿਆਂ ਦੇ ਹਾਲਾਤ ਨਾਲ ਜਾਣੂ ਕਰਾਉਂਦੀ ਹੈ ਅਤੇ ਉਥੋਂ ਦੇ ਰੀਤੀ ਰਿਵਾਜਾਂ ਨੂੰ ਸਮਝਣ ਵਿਚ ਸਹਾਇਤਾ ਦਿੰਦੀ ਹੈ। ਲਾਹੌਲ ਵਿਚ ਲੜਕੀ ਦੇ ਘਰੋਂ ਜਦੋਂ ਬਰਾਤ ਵਿਦਾ ਹੁੰਦੀ ਹੈ ਤਾਂ ਪਿੰਡ ਦੀਆਂ ਕੁੜੀਆਂ ਕੁਝ ਦੂਰੀ ਤੇ ਬਰਾਤ ਦਾ ਰਾਹ ਰੋਕ ਲੈਂਦੀਆਂ ਹਨ। ਲਾੜਾ ਉਨ੍ਹਾਂ ਨੂੰ ਸੌ ਦਾ ਨੋਟ ਭੇਟਾ ਚੜ੍ਹਾਉਂਦਾ ਹੈ ਅਤੇ ਇਹ ਭਰੋਸਾ ਦੁਆਉਂਦਾ ਹੈ ਕਿ ਉਹ ਉਨ੍ਹਾਂ ਦੀ ਸਹੇਲੀ ਦੀ ਦੇਖ ਭਾਲ ਆਦਰ ਮਾਨ ਨਾਲ ਕਰੇਗਾ, ਤਾਂ ਜਾ ਕੇ ਉਹ ਰਾਹ ਛੱਡਦੀਆਂ ਹਨ। ਘਰ ਪ੍ਰਵੇਸ਼ ਦੀ ਰਾਤ ਨੂੰ "ਬਿਆਹ ਲੁਆੜ" (ਚਤੁਸ਼ਟੀ ਹਵਨ) ਦੀ ਰਸਮ ਹੁੰਦੀ ਹੈ। ਭੱਟ ਜਾਂ ਕੁਲਪ੍ਰੋਹਤ ਹਵਨ ਕਰਵਾਉਂਦੇ ਹਨ। ਲਾੜਾ-ਲਾੜੀ ਖੀਰ ਬਣਾਉਂਦੇ ਹਨ। ਸਾਰੇ ਸਾਕ-ਸੰਬੰਧੀ ਨਵੀਂ ਜੋੜੀ ਦੇ ਸੁਖੀ ਜੀਵਨ ਦੀ ਮੰਗਲ ਕਾਮਨਾ ਕਰਦੇ ਹਨ। ਫੇਰੋਣੀ (ਬਾਰ ਰੁਕਾਈ) ਵੇਲੇ ਲਾੜੇ ਲਾੜੀ ਦਾ ਵਿਸ਼ੇਸ਼ ਸਨਮਾਨ ਕੀਤਾ ਜਾਂਦਾ ਹੈ। ਗੁੜ-ਘੀ ਖਾਣ ਦੀਆਂ ਰਸਮਾਂ ਹੁੰਦੀਆਂ ਹਨ। ਵੱਡੇ ਘਰਾਂ ਵਿਚ ਕੁੜੀ ਨੂੰ ਸੁਹਾਗ ਦੇ ਕਪੜੇ ਲੀੜੇ ਮਾਮਾ ਦਿੰਦਾ ਹੈ ਅਤੇ ਬਾਕੀ ਲਾੜੇ ਦੇ ਮਾਂ ਪਿਉ। ਲਾੜੇ ਦੇ ਘਰ ਵਾਲਿਆਂ ਵਲੋਂ ਲਗਨ ਸਮੇਂ "ਬਰਾਸੂਹੀ"[1] ਦਿਖਾਈ ਜਾਂਦੀ ਹੈ ਜਿਸ ਨਾਲ ਉਨ੍ਹਾਂ ਦੇ ਗ਼ਰੀਬ ਜਾਂ ਅਮੀਰ ਹੋਣ ਦਾ ਸੰਕੇਤ ਮਿਲਦਾ ਹੈ। ਦਿਖਾਵੇ ਖ਼ਾਤਰ ਲੋਕ ਕਰਜ਼ਾ ਲੈ ਕੇ ਵੀ ਆਪਣੀ ਸ਼ੋਭਾ ਵਧਾਉਣ ਲਈ ਪ੍ਰੇਸ਼ਾਨ ਰਹਿੰਦੇ ਹਨ। ਕੰਮੀ ਜਾਤੀਆਂ ਵਿਚ ਲੜਕੇ ਵਾਲਿਆਂ ਤੋਂ ਮੰਗਣੀ ਦੇ ਸਮੇਂ ਹੀ ਤੈਅ ਕੀਤੇ ਹੋਏ ਗਹਿਣੇ ਅਤੇ ਕਪੜੇ, ਤੋਲ ਵਿਚ ਅਤੇ ਗਿਣਤੀ ਵਿਚ ਪੂਰੇ ਪੂਰੇ ਲੈ ਲਏ ਜਾਂਦੇ ਹਨ। ਪੱਧਰੇ ਇਲਾਕਿਆਂ ਵਿਚ ਲੜਕੀ ਦਾ ਭਾਈ ਲਾੜੇ ਨੂੰ ਇਸ਼ਨਾਨ ਕਰਾ ਕੇ ਧੋਤੀ ਅਤੇ ਅੰਗੂਠੀ ਭੇਟ ਕਰਕੇ ਲਗਨ ਮੰਡਪ ਵਿਚ ਲੈ ਜਾਂਦਾ ਹੈ। ਪਰ ਕਿੰਨੌਰ ਆਦਿ ਇਲਾਕਿਆਂ ਵਿਚ ਲੜਕੀ ਦੇ ਪਿਤਾ ਦੁਆਰਾ ਲਾੜੇ ਨੂੰ ਸਫ਼ੈਦ ਪਗੜੀ ਬਨ੍ਹਾ ਕੇ ਮਿਆਨ ਵਿਚ ਬੰਦ ਤਲਵਾਰ ਜਾਂ ਕਟਾਰ ਉਸ ਦੇ ਕਮਰਬੰਦ ਵਿਚ ਪਹਿਨਾਈ ਜਾਂਦੀ ਹੈ। ਨਾਲ ਹੀ ਸ਼ਰਾਬ ਪੀਣ ਦੇ ਦੋਵੇਂ ਪਿਆਲੇ (ਬਾਰਿਚ) ਵੀ ਮਾਜੋਮੀ (ਵਿਚੋਲਾ) ਅਤੇ ਲਾੜੇ ਨੂੰ ਭੇਟਾ ਕੀਤੇ ਜਾਂਦੇ ਹਨ। ਇਨ੍ਹਾਂ ਇਲਾਕਿਆਂ ਵਿਚ ਲਾੜੇ ਦੀ ਬਰਾਤ ਪਰਤਣ 'ਤੇ ਪਿੰਡ ਵਾਲੇ ਉਸ ਨੂੰ ਪਿੰਡ ਤੋਂ ਬਾਹਰ ਰੋਕ ਕੇ ਮਿਸ਼ਾਲਾਂ ਲੈ ਕੇ ਉਸਦਾ ਸਵਾਗਤ ਕਰਦੇ ਹਨ। ਬੱਕਰਿਆਂ

---

1. ਵਰੀ—ਲੜਕੀ ਲਈ ਲਿਆਂਦੇ ਗਏ ਕਪੜੇ ਲੀੜੇ ਆਦਿ।

ਦੀ ਬਲੀ ਦਿੱਤੀ ਜਾਂਦੀ ਹੈ। ਸਰ੍ਹੋਂ ਬਾਲ ਕੇ ਬੂ-ਬੂ ਕੀਤਾ ਜਾਂਦਾ ਹੈ। ਇਸ ਵਿਚ ਭੂਤ-ਪ੍ਰੇਤਾਂ ਨੂੰ ਭਜਾਉਣ ਦੀ ਕੋਸ਼ਿਸ਼ ਦੀ ਪ੍ਰਥਾ ਦਾ ਸੰਕੇਤ ਮਿਲਦਾ ਹੈ। ਪਰ ਹੁਣ ਇਸ ਵਿਚ ਵੀ ਦਿਖਾਵਾ ਵੱਧ ਗਿਆ ਹੈ। ਇਸ ਸੂਬੇ ਵਿਚ ਵਿਆਹ ਦੇ ਕੁਝ ਹੋਰ ਵੀ ਦਿਲਚਸਪ ਰੂਪ ਹਨ ਜਿਨ੍ਹਾਂ ਦੀ ਸੰਖੇਪ ਜਾਣਕਾਰੀ ਦੇਣੀ ਬਿਹਤਰ ਰਹੇਗੀ।

ਦਾਰੋਸ਼ ਡਬ-ਡਬ, ਦਮ-ਚਲਸ਼ਿਸ਼, ਦੁਆਲ ਯਾ ਹਾਰ, ਬੋਟਾ-ਸੱਟਾ, ਝਾਲਰਾ, ਗਾਦਰ, ਮੂਲ-ਵਿਆਹ, ਝਿੰਡਰੂਕ (ਬਰਾੜ ਵਿਆਹ) ਯੂਥ ਵਿਆਹ ਆਦਿ ਦੀਆਂ ਰਸਮਾਂ ਰੌਚਿਕ ਅਤੇ ਇਲਾਕਾਈ ਅਧਿਐਨ ਦੀ ਦ੍ਰਿਸ਼ਟੀ ਤੋਂ ਮਹੱਤਵਪੂਰਨ ਹਨ। ਦਾਰੋਸ਼ ਡਬ-ਡਬ ਇਕ ਆਦਿਮ ਪ੍ਰਥਾ ਹੈ। ਇਹ ਕਿੰਨਰ ਪ੍ਰਦੇਸ਼ ਵਿਚ ਪ੍ਰਚੱਲਤ ਹੈ। ਇਸ ਵਿਚ ਕਿਸੇ ਸੁੰਦਰ ਲੜਕੀ ਨੂੰ ਪੁਰਬ-ਤਿਉਹਾਰ ਦੇ ਮੌਕੇ ਤੇ ਜਬਰਨ ਘੜੀਸ ਕੇ ਲਿਆਂਦਾ ਜਾਂਦਾ ਹੈ। ਜਿਹੜਾ ਲੜਕਾ ਕਿਸੇ ਲੜਕੀ ਨੂੰ ਭਜਾਉਣ ਲਈ ਸਭ ਤੋਂ ਪਹਿਲਾਂ ਹੱਥ ਲਾਉਂਦਾ ਹੈ, ਉਹ ਉਸਦਾ ਹੋਣ ਵਾਲਾ ਪਤੀ ਬਣ ਜਾਂਦਾ ਹੈ। ਲੜਕੀ ਰੋਂਦੀ, ਕੂਕਦੀ, ਚੱਕ ਮਾਰਦੀ ਹੋਈ ਆਪਣੀ ਅਸਹਿਮਤੀ ਜ਼ਾਹਰ ਕਰਦੀ ਹੈ ਪਰ ਉਥੇ ਉਸ ਨੂੰ ਛੁਡਾਉਣ ਦੀ ਕੋਈ ਪ੍ਰਥਾ ਨਹੀਂ। ਰਾਤ ਨੂੰ ਸਾਰਾ ਪਿੰਡ ਲੜਕੀ ਨੂੰ ਸਮਝਾ ਕੇ ਉਸ ਨੂੰ ਮਨਾਉਣ ਦੀ ਕੋਸ਼ਿਸ਼ ਕਰਦਾ ਹੈ। ਉਸ ਦੀ ਸਹਿਮਤੀ ਤੇ ਦੂਜੇ ਦਿਨ ਮਾਜੋਮੀ ਲੜਕੀ ਵਾਲੀ ਧਿਰ ਨੂੰ "ਇਜਿਤ" ਆਦਿ ਭੇਟ ਕਰਕੇ ਮਨਾਉਣ ਦੀ ਕੋਸ਼ਿਸ਼ ਕਰਦਾ ਹੈ। ਦੇਵਤੇ ਨੂੰ ਵੀ "ਇਜਿਤ" ਭੇਟ ਕੀਤੀ ਜਾਂਦੀ ਹੈ। ਇਜਿਤ ਪ੍ਰਥਾ ਵਿਚ ਸ਼ਰਾਬ ਦੀ ਬੋਤਲ ਅਤੇ ਪੰਜ ਰੁਪੈ ਮਾਤਾ-ਪਿਤਾ ਨੂੰ ਭੇਟ ਕੀਤੇ ਜਾਂਦੇ ਹਨ।

'ਦੰਮ ਚਲਸ਼ਿਸ਼' ਵਿਚ ਲੜਕਾ ਲੜਕੀ ਆਪਸ ਵਿਚ ਮੁਹੱਬਤ ਹੋਣ ਤੇ ਘਰੋਂ ਭੱਜ ਜਾਂਦੇ ਹਨ। ਲੜਕੇ ਦਾ ਪਿਤਾ ਮਾਜੋਮੀ ਨੂੰ ਭੇਜ ਕੇ ਲੜਕੀ ਦੇ ਮਾਤਾ ਪਿਤਾ ਨੂੰ ਇਜਿਤ ਆਦਿ ਦੇ ਕੇ ਵਿਆਹ ਦੀ ਗੱਲ ਮਨਾਉਣ ਦਾ ਯਤਨ ਕਰਦਾ ਹੈ। ਇਸ ਵਿਚ ਲੜਕੀ ਦੇ ਕਰੀਬੀ ਸੰਬੰਧੀਆਂ ਨੂੰ ਵੀ "ਇਜਿਤ"[1] ਦੇਣੀ ਪੈਂਦੀ ਹੈ। ਸਹਿਮਤੀ ਦੀ ਹਾਲਤ ਵਿਚ ਉਨ੍ਹਾਂ ਦੇ ਵਿਆਹ ਕਰ ਦਿੱਤੇ ਜਾਂਦੇ ਹਨ। ਝਿੰਡਰੂਕ ਵਿਆਹ ਵਿਚ ਲੜਕਾ ਲੜਕੀ ਆਪਸ ਵਿਚ ਪ੍ਰੇਮ ਹੋਣ ਤੇ ਘਰੋਂ ਭੱਜ ਕੇ ਕਿਸੇ ਨਿਰਜਨ ਥਾਂ ਤੇ ਝਾੜੀਆਂ ਨੂੰ ਅੱਗ ਲਾ ਕੇ ਫੇਰੇ ਲੈ ਲੈਂਦੇ ਹਨ। ਟਾਸ਼ਿਸ਼ ਵਿਆਹ ਪ੍ਰਥਾ ਵਿਚ ਲੜਕੀ ਨੂੰ ਵਿਦਾ ਕਰਦੇ ਸਮੇਂ ਸੋਗ ਦੀਆਂ ਧੁਨਾਂ ਵਜਾਈਆਂ ਜਾਂਦੀਆਂ ਹਨ। ਵਿਦਾਈ ਸਮੇਂ ਜੁਆਈ ਸੱਸ ਨੂੰ ਮਾਸੌਰ (ਦੁਧ ਜਾਂ ਪਾਲਣ ਪੋਸਣ ਦੀ ਕੀਮਤ), ਪੰਜ ਸੌ ਰੁਪੈ ਭੇਟ ਕਰਦਾ ਹੈ। ਇਹ ਤਿਬਤੀ ਰਿਵਾਜਾਂ ਦਾ ਪ੍ਰਭਾਵ ਹੈ।

ਘਰ ਕਰਨਾ ਜਾਂ ਹਾਰੀ ਜਾਂ ਹਾਰ ਪ੍ਰਥਾ ਵੀ ਵਿਆਹ ਪ੍ਰਥਾ ਦਾ ਇਕ ਰੂਪ ਹੈ। ਇਸ ਨੂੰ ਸਮਾਜਕ ਦ੍ਰਿਸ਼ਟੀ ਤੋਂ ਘਟੀਆ ਨਹੀਂ ਸਮਝਿਆ ਜਾਂਦਾ। ਜਦੋਂ ਕੋਈ ਔਰਤ ਆਪਣੇ ਪਤੀ ਜਾਂ ਪਤੀਆਂ ਤੋਂ ਅਸੰਤੁਸ਼ਟ ਕਿਤੇ ਹੋਰ ਜਾ ਕੇ ਵਸਣਾ ਚਾਹਵੇ ਤਾਂ

---

1. ਸ਼ਰਾਬ ਦੀ ਬੋਤਲ ਅਤੇ ਪੈਸੇ।

ਅਜਿਹੀ ਹਾਲਤ ਵਿਚ ਉਸ ਦੇ ਹੋਣ ਵਾਲੇ ਪਤੀ ਨੂੰ ਉਸਦੇ ਪਹਿਲੇ ਪਤੀ ਨਾਲ ਹਿਸਾਬ ਕਿਤਾਬ ਕਰਨਾ ਪੈਂਦਾ ਹੈ । ਤਾਂ ਜਾ ਕੇ ਉਹ ਉਸਦੀ ਪਤਨੀ ਬਣ ਸਕਦੀ ਹੈ । ਅਜਿਹੀ ਪ੍ਰਥਾ ਰਾਹੀਂ ਹੋਣ ਵਾਲੇ ਵਿਆਹਾਂ ਨੂੰ "ਝਾਂਝਰਾ" ਜਾਂ ਝੰਝਰਾੜਾ ਕਹਿੰਦੇ ਹਨ । ਇਸ ਵਿਆਹ ਰੂਪ ਵਿਚ ਔਰਤ ਜਿਸ ਆਦਮੀ ਕੋਲ ਜਾ ਵਸਦੀ ਹੈ ਉਹ ਆਪਣੇ ਸਾਕ ਸੰਬੰਧੀਆਂ ਨੂੰ ਬੁਲਾ ਕੇ ਰਾਤ ਨੂੰ ਸ਼ਿਵਜੀ ਨੂੰ "ਨੁਆਲਾ" ਦਿੰਦਾ ਹੈ । ਉਸ ਨੂੰ ਗੁਰ ਜਾਂ ਚੇਲੇ ਦੁਆਰਾ ਦੇਵਤੇ ਦਾ ਅਸ਼ੀਰਵਾਦ ਮਿਲਦਾ ਹੈ ਉਸ ਤੋਂ ਬਾਅਦ ਉਹ ਔਰਤ ਨੂੰ ਆਪਣਾ "ਬਾਲੂ" ਪਹਿਨਾ ਦਿੰਦਾ ਹੈ । ਕਈ ਵਾਰ ਇਹ ਪ੍ਰਥਾ ਔਰਤ ਦੇ, ਕਿਸੇ ਦੇ ਘਰ ਜਾ ਵਸਣ ਤੋਂ ਪੰਜ ਛੇ ਸਾਲ ਬਾਅਦ ਵੀ ਪੂਰੀ ਕੀਤੀ ਜਾਂਦੀ ਹੈ ।

ਗੱਦੀਆਂ ਅਤੇ ਕੁਝ ਹੋਰ ਕੰਮੀ ਜਾਤੀਆਂ ਵਿਚ ਵੱਟੇ ਦੇ ਵਿਆਹ ਦਾ ਵੀ ਰਿਵਾਜ ਹੈ । ਇਸ ਵਿਚ ਪਿਤਾ ਆਪਣੀ ਲੜਕੀ ਨੂੰ ਦੂਜੇ ਦੇ ਘਰ ਬਹੂ ਬਣਾ ਕੇ ਭੇਜ ਦੇਂਦਾ ਹੈ ਅਤੇ ਉਥੋਂ ਲਾੜੇ ਦੀ ਭੈਣ ਨੂੰ ਬਹੂ ਬਣਾ ਕੇ ਲਿਆਉਂਦਾ ਹੈ । ਇਸ ਵਿਚ ਜੇਕਰ ਇਕ ਪੱਖ ਦੀ ਔਰਤ ਕਿਸੇ ਕਾਰਨ ਸਹੁਰੇ ਨਾ ਜਾਵੇ ਤਾਂ ਦੂਜੀ ਧਿਰ ਵੀ ਆਪਣੀ ਧੀ ਨੂੰ ਨਹੀਂ ਭੇਜਦੀ । ਅਜਿਹੀ ਹਾਲਤ ਵਿਚ ਉੱਚੇ ਵਰਗ ਦੇ ਲੋਕਾਂ ਦੀ ਪੰਚੀ (ਪੰਚਾਇਤ) ਬੁਲਾਈ ਜਾਂਦੀ ਹੈ । ਵਿਹਾਰ ਅਤੇ ਹੋਰ ਉਚਿਤ-ਅਣਉਚਿਤ ਗੱਲਾਂ ਦੋਹਾਂ ਧਿਰਾਂ ਦੇ ਸਾਹਮਣੇ ਰੱਖੀਆਂ ਜਾਂਦੀਆਂ ਹਨ । ਨਿਰਣਾ ਕਰਨ ਲਈ ਦੋਵੇਂ ਧਿਰਾਂ ਵਿਹਾਰ ਵਿਚ ਨਰਮਾਈ ਦਿਖਾਉਣ, ਬਹੂਆਂ ਨੂੰ ਸੁਖ-ਸਹੂਲਤਾਂ ਪ੍ਰਦਾਨ ਕਰਨ ਦਾ ਵਚਨ ਲੈਂਦੇ ਦਿੰਦੇ ਹਨ ਅਤੇ ਇਨ੍ਹਾਂ ਹੀ ਸ਼ਰਤਾਂ ਤੇ ਲਿਖਤੀ "ਰਾਜੀਤੋਆ" (ਸਮਝੌਤਾ) ਹੁੰਦਾ ਹੈ ਜਿਸ ਦੀ ਨਕਲ ਦੋਹਾਂ ਕੋਲ ਰਹਿੰਦੀ ਹੈ । ਗੱਦੀਆਂ ਵਿਚ ਵਿਆਹ ਦੀ ਰਸਮ ਦੋ ਵਾਰ ਹੁੰਦੀ ਹੈ । ਲੜਕੀ ਅਕਸਰ ਅੱਠਾਂ ਦਸਾਂ ਵਰ੍ਹਿਆਂ ਦੀ ਹੀ ਮੰਗ ਦਿੱਤੀ ਜਾਂਦੀ ਜਾਂਦੀ ਹੈ । ਮੰਗਣੀ ਦੇ ਸਮੇਂ "ਜੂਠ-ਪਾਨਾ" ਰਸਮ ਕੀਤੀ ਜਾਂਦੀ ਹੈ । ਸੰਗਰਾਂਦ ਜਾਂ ਵਰਤ ਆਦਿ ਦੇ ਦਿਨ ਲੜਕੀ ਵਾਲਿਆਂ ਦੇ ਘਰ ਜਾ ਕੇ ਗੁੜ ਦੀ ਭੇਲੀ ਨੂੰ ਤਿੰਨ ਸੱਟਾਂ ਮਾਰ ਕੇ ਭੰਨਿਆ ਜਾਂਦਾ ਹੈ । ਇਹ "ਗੁੜ ਛੋਲੇ" ਦੀ ਰਸਮ ਲੜਕੀ ਦਾ ਨਾਂ ਲੈ ਕੇ ਕੀਤੀ ਜਾਂਦੀ ਹੈ । ਇਸ ਮਗਰੋਂ ਲਾੜੇ ਵਾਲਿਆਂ ਤੇ ਲਾਲ ਰੰਗ ਸੁੱਟਿਆ ਜਾਂਦਾ ਹੈ । ਮੁੜਦਿਆਂ ਇਹੋ ਗੁੜ ਰਸਤੇ ਵਿਚ ਲੋਕਾਂ ਨੂੰ ਵੰਡਿਆ ਜਾਂਦਾ ਹੈ ਅਤੇ ਇਹ ਜਾਣਕਾਰੀ ਦਿੱਤੀ ਜਾਂਦੀ ਹੈ ਕਿ ਫਲਾਣੇ ਦੀ ਲੜਕੀ ਨਾਲ ਸੰਬੰਧ ਜੋੜ ਆਏ ਹਾਂ । ਮਿਥੀ ਤਾਰੀਖ਼ ਤੇ ਵਿਆਹ ਹੁੰਦਾ ਹੈ । ਇਸ ਵਿਚ ਸਾਰੀਆਂ ਰਸਮਾਂ ਬਾਕੀ ਇਲਾਕਿਆਂ ਵਾਂਗੂੰ ਹੀ ਕੀਤੀਆਂ ਜਾਂਦੀਆਂ ਹਨ । ਪਰ ਲੜਕੀ ਲਗਨ ਅਤੇ ਵੇਦੀ ਵਿਚ ਨਜ਼ਰਾਂ ਨੀਵੀਆਂ ਕਰੀ ਰੱਖਦੀ ਹੈ । ਲਾਵਾਂ ਫੇਰੇ ਵੀ ਉਸਨੂੰ ਭਰਜਾਈਆਂ ਦੁਆਰਾ ਹੀ ਉਠਾ ਕੇ ਕਰਵਾਈਆਂ ਜਾਂਦੀਆਂ ਹਨ । ਇਨ੍ਹਾਂ ਵਿਚ ਦਾਜ ਦੀ ਪ੍ਰਥਾ ਵੀ ਨਾਂ-ਮਾਤਰ ਹੀ ਹੈ । ਲੜਕੀਆਂ ਉਮਰ ਸਿਰ ਵਿਆਹ ਦਿੱਤੀਆਂ ਜਾਂਦੀਆਂ ਹਨ । ਇਸ ਲਈ ਪੰਜ ਦਸ ਮਹੀਨਿਆਂ ਪਿੱਛੋਂ "ਸਦਣੋਜ" ਹੁੰਦਾ ਹੈ । ਇਹ ਵੀ ਵਿਆਹ ਦਾ

ਹੀ ਰੂਪ ਹੈ। ਲਾੜਾ ਬਣ ਠਣ ਕੇ ਦੋ ਚਾਰ ਰਿਸ਼ਤੇਦਾਰਾਂ ਨਾਲ ਸਹੁਰੇ ਜਾਂਦਾ ਹੈ। ਇਕ ਦੋ ਦਿਨ ਉਥੇ ਠਹਿਰਨ ਮਗਰੋਂ ਵਾਜੇ-ਗਾਜੇ ਨਾਲ ਕੰਨਿਆ ਉਸ ਨਾਲ ਵਿਦਾ ਕਰ ਦਿੱਤੀ ਜਾਂਦੀ ਹੈ। ਸਮਰਥਾ ਅਨੁਸਾਰ ਤੋਹਫ਼ੇ ਵੀ ਭੇਟਾ ਕੀਤੇ ਜਾਂਦੇ ਹਨ। ਲੜਕੇ ਦੇ ਘਰ ਮੁੜ ਕੇ ਧਾਮ ਲਗਦੀ ਹੈ। ਸੁਰ ਵਿਚ ਮਸਤ ਗੱਦੀ ਗੱਦਣਾਂ "ਡੰਗੀ ਨਾਚ" ਨੱਚਦੇ ਗੀਤ ਗਾਉਂਦੇ ਖ਼ੁਸ਼ੀ ਵਿਚ ਫੁੱਲੇ ਨਹੀਂ ਸਮਾਉਂਦੇ।

ਪਾਂਗੀ ਵਿਚ ਵਿਆਹ ਸਮੇਂ ਛੋਟਾ ਭਾਈ ਲਾੜੀ (ਬਹੂ) ਦੀ ਮਾਤਾ ਨੂੰ ਇਕ ਰੁਪੱਈਆ ਭੇਟ ਕਰਦਾ ਹੈ ਜਿਹੜੇ ਉਸਦਾ ਦੂਜੇ ਪਤੀ ਵਜੋਂ ਅਧਿਕਾਰ ਸਥਾਪਤ ਕਰਦਾ ਹੈ। ਪਰੰਤੂ ਦੋ ਤੋਂ ਜਿਆਦਾ ਭਾਈਆਂ ਨੂੰ ਕਿਸੇ ਵੀ ਔਰਤ ਨੂੰ ਪਤਨੀ ਬਣਾ ਕੇ ਰੱਖਣ ਦੀ ਪ੍ਰਥਾ ਨਹੀਂ ਹੈ। ਪੰਗਵਾਲਿਆਂ ਦੇ ਰਿਵਾਜ ਲਾਹੌਲੀਆਂ ਵਰਗੇ ਹੀ ਹਨ। ਪਰ ਪੰਗਵਾਲ (Monogamous) ਇਕ ਪਤਨੀ ਵਾਲੇ ਹਨ ਅਤੇ ਲਾਹੌਲੀ ਬਹੁ-ਪਤੀ (Polyandrous) ਹਨ। ਪਾਂਗੀ ਵਿਚ ਵਿਧਵਾ ਨਾਲ ਵਿਆਹ ਕਰਨ ਵਾਲੇ ਨੂੰ "ਟੋਪੀ ਲਿਆਉਣਾ" ਕਹਿੰਦੇ ਹਨ। ਪਰ ਇਹ ਵਿਆਹ ਦਾ ਘਟੀਆ ਰੂਪ ਹੈ।

## ਪੁਨਰ-ਵਿਆਹ ਅਤੇ ਸਤੀ ਪ੍ਰਥਾ

ਉਚ ਵਰਗਾਂ ਅਤੇ ਜਾਤੀਆਂ ਵਿਚ ਪੁਨਰ-ਵਿਆਹ ਦੀ ਪ੍ਰਥਾ ਨਹੀਂ ਪਰ ਕੰਮੀ ਅਤੇ ਹਰੀਜਨ ਕਾਮੇ ਵਰਗਾਂ ਵਿਚ ਅਜਿਹੀ ਪ੍ਰਥਾ ਹੈ। ਇਕ ਭਾਈ ਨੂੰ ਵਿਆਹੁਣ ਤੇ ਦੂਜੇ ਭਾਈ ਰਾਹੀਂ ਉਸਦੀ ਪਤਨੀ ਨੂੰ ਬਾਲੂ ਪਹਿਨਾਇਆ ਜਾਂਦਾ ਹੈ ਜਿਸਨੂੰ ਉਹ ਪਤਨੀ ਦੇ ਰੂਪ ਵਿਚ ਰੱਖ ਕੇ ਘਰ ਗ੍ਰਹਿਸਥੀ ਚਲਾ ਸਕਦਾ ਹੈ। ਕਈ ਵਾਰ ਵਿਧਵਾ ਆਪਣਾ ਪੁਰਾਣਾ ਘਰ ਛੱਡ ਕੇ ਦੂਜੇ ਦੇ ਘਰ ਵੀ ਜਾ ਵੱਸਦੀ ਹੈ ਜਿਸਨੂੰ "ਘਰ ਕਰਨਾ" ਕਿਹਾ ਜਾਂਦਾ ਹੈ। ਕਈ ਔਰਤਾਂ ਆਪਣੇ ਜੀਵਨ ਵਿਚ ਚਾਰ ਪੰਜ ਤੋਂ ਜ਼ਿਆਦਾ ਘਰ ਵੀ ਕਰਦੀਆਂ ਹਨ। ਇਸ ਹਾਲਤ ਵਿਚ ਪਿੱਛਲੇ ਪਤੀ ਦੇ ਬੱਚਿਆਂ ਦੀ ਜ਼ਿੰਮੇਵਾਰੀ ਵੀ ਨਵੇਂ ਪਤੀ ਨੂੰ ਲੈਣੀ ਪੈਂਦੀ ਹੈ। ਵੱਡੇ ਘਰਾਂ ਵਿਚ ਪਤੀ ਦੇ ਮਰਨ ਤੇ ਪਤਨੀਆਂ ਸਤੀ ਹੁੰਦੀਆਂ ਰਹੀਆਂ ਹਨ। ਪਿੰਡਾਂ ਦੇ ਬਾਹਰ ਬਣੀਆਂ "ਦੇਹਰੀਆਂ"[1] ਸਤੀ ਪ੍ਰਥਾ ਦੀ ਗਵਾਹੀ ਦੇਂਦੀਆਂ ਹਨ। ਵੱਡੇ ਵਰਗਾਂ ਵਿਚ ਇਸਤਰੀ ਜੀਵਨ ਬੜਾ ਮਹੱਤਵਪੂਰਨ ਹੈ। ਪਤੀ ਧਰਮ ਲਈ ਉਹ ਕਈ ਵਰਤ ਰੱਖਦੀ ਹੈ। ਉਹ ਪਤੀ ਦੀ ਮੌਤ ਤੇ ਜੀਵਨ ਭਰ ਅਕਸਰ ਵਿਧਵਾ ਜੀਵਨ ਜੀਉਂਦੀ ਹੈ। ਕਿਸੇ ਹੋਰ ਆਦਮੀ ਦਾ ਖ਼ਿਆਲ ਤੱਕ ਨਹੀਂ ਲਿਆਉਂਦੀ। ਇਨ੍ਹਾਂ ਵਰਗਾਂ ਵਿਚ ਪੁਨਰ-ਵਿਆਹ ਦਾ ਨਾਂ ਲੈਣਾ ਪਾਪ ਸਮਝਿਆ ਜਾਂਦਾ ਹੈ। ਪਤੀ ਦੀ ਯਾਦ ਵਿਚ ਔਰਤ ਜੁਆਨੀ ਵਿਚ ਗੱਲ ਗੱਲ ਤੇ ਵਿਚਾਰ ਕਰਦੀ ਮਰਿਆਦਾ ਤੇ ਪੱਥਰ ਦੀ ਸਿਲ ਬਣ ਕੇ ਅਡਿਗ ਖੜ੍ਹੀ ਰਹਿੰਦੀ ਹੈ।

---

1. ਪੱਥਰ ਅਤੇ ਚੂਨੇ ਦੇ ਬਣੇ ਛੋਟੇ ਛੋਟੇ ਮੰਦਰ।

## ਤਲਾਕ ਅਤੇ ਛੱਡ ਦੇਣਾ

ਔਰਤਾਂ ਵਿਚ ਇਕ ਤੋਂ ਜ਼ਿਆਦਾ ਪਤੀ ਅਪਨਾਉਣ ਜਾਂ ਇਕ ਪਤੀ ਨੂੰ ਛੱਡ ਕੇ ਦੂਜੇ ਦੇ ਘਰ ਜਾ ਬੈਠਣ ਦੀ ਪ੍ਰਥਾ ਕੰਮੀ ਅਤੇ ਕਿਸਾਨੀ ਵਰਗਾਂ ਵਿਚ ਕਿਤੇ ਕਿਤੇ ਮਿਲਦੀ ਹੈ। ਉਚ-ਕੁਲ ਵਿਚ ਇਸਨੂੰ ਘਿਰਣਾਯੋਗ ਸਮਝਿਆ ਜਾਂਦਾ ਹੈ। ਜੀਵਨ ਵਿਚ ਜੋ ਆਦਮੀ ਪਤੀ ਰੂਪ ਵਿਚ ਮਿਲਦਾ ਹੈ, ਉਹ ਪਰਮੇਸ਼ਰ ਹੈ, ਅਜਿਹੀ ਧਾਰਨਾ ਹੈ ਇਥੋਂ ਦੀ ਇਸਤਰੀ ਦੀ। ਉਸ ਦੀਆਂ ਰੁਚੀਆਂ, ਸੁਭਾਉ, ਰੰਗ, ਰੂਪ, ਗੁਣ ਕੁਝ ਵੀ ਕਿਉਂ ਨਾ ਹੋਣ ਉਹ ਉਸ ਲਈ ਹਰ ਹਾਲਤ ਵਿਚ ਪੂਜਣਯੋਗ ਹੈ, ਮਾਨਯੋਗ ਹੈ।

ਇਥੇ ਕੁਝ ਆਦਿਮ ਜਾਤੀਆਂ ਵਿਚ ਤਲਾਕ ਦੇ ਰਿਵਾਜ ਹਨ ਜਿਨ੍ਹਾਂ ਨੂੰ "ਹਾਰੀ" ਜਾਂ 'ਹਾਰ' ਕਿਹਾ ਜਾਂਦਾ ਹੈ। ਇਸਨੂੰ ਕਚਹਿਰੀਆਂ ਵਿਚ ਵੀ ਜ਼ਿਆਦਾ ਮਾਨਤਾ ਪ੍ਰਾਪਤ ਹੈ। ਇਸਨੂੰ "ਸ਼ੁਰ" ਦੀ ਲਕੜੀ ਨੂੰ ਦੋਹਾਂ ਸਿਰਿਆਂ ਤੋਂ ਫੜ ਕੇ ਪਤੀ ਪਤਨੀ ਸਭ ਦੇ ਸਾਹਮਣੇ ਤੋੜ ਕੇ ਪਿਛਾਂਹ ਸੁੱਟ ਦਿੰਦੇ ਹਨ। ਲਾਹੌਲ ਵਿਚ "ਸ਼ੁਰ" ਦੀ ਲੱਕੜੀ ਦੀ ਥਾਂ ਉੱਨ ਦਾ ਧਾਗਾ ਤੋੜਿਆ ਜਾਂਦਾ ਹੈ। ਕਈ ਥਾਵਾਂ ਤੇ ਸਾਲ ਦੇ ਰੁੱਖ ਦੇ ਪੱਤਿਆਂ ਨੂੰ ਪਤੀ ਪਤਨੀ ਸਾਰੇ ਪਿੰਡ ਦੇ ਸਾਹਮਣੇ ਤੋੜ ਕੇ ਦੋ ਟੋਟੇ ਕਰ ਦਿੰਦੇ ਹਨ। ਕਿਤੇ ਕਿਤੇ ਇਸਨੂੰ "ਦੇਹਰੀ" ਪ੍ਰਥਾ ਵੀ ਕਿਹਾ ਜਾਂਦਾ ਹੈ। ਇਨ੍ਹਾਂ ਦੋਨਾਂ ਰਸਮਾਂ ਨੂੰ ਹਾਲੀਂ ਤੱਕ ਸਮਾਜਕ ਮਾਣ ਆਦਰ ਨਹੀਂ ਮਿਲ ਸਕਿਆ। ਤਲਾਕ ਦੀ ਹਾਲਤ ਵਿਚ ਔਰਤਾਂ ਦੇ ਜਾਇਦਾਦ ਦੇ ਅਧਿਕਾਰ ਖ਼ਤਮ ਹੋ ਜਾਂਦੇ ਹਨ।

"ਹਾਰ ਅਤੇ "ਦੇਹਰੀ ਪ੍ਰਥਾ" ਵਿਚ ਤਲਾਕ ਲੈਣ-ਦੇਣ ਵਾਲਿਆਂ ਵਿਚ ਪ੍ਰਭਾਵਿਤ ਪੱਖ ਨੂੰ ਹਰਜਾਨਾ ਦੇਣਾ ਪੈਂਦਾ ਹੈ। ਤਾਂ ਜਾ ਕੇ ਤਲਾਕ ਸਵੀਕਾਰ ਹੁੰਦਾ ਹੈ ਅਤੇ ਆਪਣੇ ਘਰ ਬਿਠਾਉਣ ਵਾਲੇ ਵਿਅਕਤੀ ਦਾ ਉਸ ਨੂੰ ਪਤਨੀ ਵਜੋਂ ਰੱਖਣ ਦਾ ਅਧਿਕਾਰ ਬਣਦਾ ਹੈ। ਗੱਦੀਆਂ ਵਿਚ ਤਲਾਕ ਨੂੰ "ਫਾਰਗਤੀ ਦੇਣਾ" ਕਿਹਾ ਜਾਂਦਾ ਹੈ। ਫਾਰਗਤੀ ਪਿੰਡ ਦੇ ਲੰਬਰਦਾਰ ਕੋਲ ਜਾ ਕੇ ਦਿੱਤੀ ਜਾਂਦੀ ਹੈ। ਉਹ ਦੋਨਾਂ ਦੀ ਲਿਖਤ ਪੜ੍ਹਤ ਕਰਦਾ ਹੈ ਅਤੇ ਪ੍ਰਭਾਵਿਤ ਪੱਖ ਨੂੰ ਬਣਦੇ ਪੈਸੇ ਦੁਆ ਕੇ ਸਮੱਸਿਆ ਨੂੰ ਸ਼ਾਂਤੀ ਨਾਲ ਨਿਪਟਾਉਂਦਾ ਰਿਹਾ ਹੈ। ਆਜ਼ਾਦੀ ਤੋਂ ਬਾਅਦ ਲੋਕਾਂ ਦੇ ਪੜ੍ਹਨ ਲਿਖਣ ਵਿਚ ਸਹਿਜ ਵਿਕਾਸ ਅਤੇ ਪ੍ਰਗਤੀ ਹੋਈ ਹੈ। ਪੁਰਾਣੇ ਮਾਪ-ਦੰਡ ਬਦਲੇ ਜਾ ਰਹੇ ਹਨ। ਇਸਤ੍ਰੀ ਸਿਖਿਆ ਦੇ ਪ੍ਰਸਾਰ ਨੇ ਉਸ ਦੇ ਪੁਰਾਣਿਆਂ ਵਿਚਾਰਾਂ ਨੂੰ ਬਦਲ ਕੇ ਵਿਸ਼ੇਸ਼ ਭੂਮਿਕਾ ਨਿਭਾਈ ਹੈ। ਇਸ ਲਈ ਹੁਣ ਤਲਾਕ ਦਾ ਅਨੁਪਾਤ ਪਹਿਲੇ ਦੇ ਮੁਕਾਬਲੇ ਕੁਝ ਵੱਧ ਗਿਆ ਹੈ, ਨਾਲ ਹੀ ਵਰ ਦੀ ਤਲਾਸ਼ ਲਈ ਵੀ ਦੋਵੇਂ ਧਿਰਾਂ ਜ਼ਿਆਦਾ ਜਾਗਰੂਕ ਹੋ ਗਈਆਂ ਹਨ ਜਿਸ ਨਾਲ ਕੁਝ ਵਰਗਾਂ ਵਿਚ ਤਲਾਕ ਦੀਆਂ ਸੰਭਾਵਨਾਵਾਂ ਘਟ ਗਈਆ ਹਨ। ਹੁਣ ਤਲ਼ਾਕ ਦਾ ਕਾਰਨ ਆਰਥਿਕ ਹਾਲਾਤ ਦੀ ਥਾਂ ਨਾਜਾਇਜ਼ ਸੰਬੰਧ ਜ਼ਿਆਦਾ ਮੰਨੇ ਜਾਂਦੇ ਹਨ। ਤਲਾਕ ਦੇ ਮਾਮਲਿਆਂ ਨੂੰ ਨਿਪਟਾਉਣ ਲਈ ਕੁਝ ਵਰਗਾਂ ਵਿਚ "ਪੰਚੀ ਬਲਾਉਣ" (ਬਰਾਦਰੀ ਦੀ ਪੰਚਾਇਤ) ਦਾ ਵੀ ਰਿਵਾਜ ਹੈ। ਉਸ ਦਾ ਫ਼ੈਸਲਾ ਦੋਨਾਂ ਧਿਰਾਂ ਨੂੰ ਮਨਜ਼ੂਰ ਹੁੰਦਾ ਹੈ।

## ਮੌਤ

ਵੱਖੋ ਵੱਖ ਧਰਮਾਂ ਵਾਲੇ ਇਸ ਸੂਬੇ ਵਿਚ ਮੌਤ ਸੰਬੰਧੀ ਰਿਵਾਜ ਵੀ ਬੜੇ ਰੌਚਿਕ ਅਤੇ ਵਚਿੱਤਰ ਹਨ। ਮੌਤ ਨੇੜੇ ਆਈ ਦੇਖ ਕੇ ਵਿਅਕਤੀ ਨੂੰ ਮੰਜੇ ਤੋਂ ਚੁੱਕ ਕੇ ਧਰਤੀ ਤੇ ਸਿੱਧਾ ਲਿਟਾ ਦਿੱਤਾ ਜਾਂਦਾ ਹੈ। ਧਰਤੀ ਨੂੰ ਹਰੇ ਗੋਹੇ ਨਾਲ ਲਿਪਿਆ ਜਾਂਦਾ ਹੈ ਇਸ ਸਮੇਂ ਉਸ ਦਾ ਸਿਰ ਉੱਤਰ ਵੱਲ ਕਰ ਦਿੱਤਾ ਜਾਂਦਾ ਹੈ। ਦਮ ਨਿਕਲਦਿਆਂ ਹੀ ਸੰਖ ਵਜਾਇਆ ਜਾਂਦਾ ਹੈ। ਸੰਬੰਧੀ ਜ਼ੋਰ ਜ਼ੋਰ ਦੀ ਰੋਣ ਲੱਗਦੇ ਹਨ। ਮੰਜੇ ਤੇ ਹੋਈ ਮੌਤ ਚੰਗੀ ਨਹੀਂ ਮੰਨੀ ਜਾਂਦੀ। ਗਊ ਦਾਨ, ਅੰਨ ਦਾਨ ਆਦਿ ਕਰਨਾ ਸ਼ੁਭ ਸਮਝਿਆ ਜਾਂਦਾ ਹੈ। ਵਿਸ਼ਵਾਸ ਹੈ ਕਿ ਅਜਿਹਾ ਕਰਨ ਨਾਲ ਉਸ ਨੂੰ ਮੁਕਤੀ ਮਿਲਦੀ ਹੈ। ਗੀਤਾ ਸੁਣਾਈ ਜਾਂਦੀ ਹੈ, ਮਰਨ ਕਿਨਾਰੇ ਪਏ ਵਿਅਕਤੀ ਕੋਲੋਂ ਰਾਮ ਰਾਮ ਕਹਾਇਆ ਜਾਂਦਾ ਹੈ। ਗਊ ਦਾਨ ਨਾਲ ਵੈਤ੍ਰਣੀ ਨਦੀ ਪਾਰ ਕਰਨ ਵਿਚ ਸੌਖ ਰਹਿੰਦੀ ਹੈ, ਅਜਿਹੀ ਲੋਕ ਧਾਰਨਾ ਹੈ। ਮੌਤ ਹੁੰਦਿਆਂ ਹੀ ਰੂੰ ਦੀ ਬੱਤੀ ਅਲਸੀ ਦੇ ਤੇਲ ਪਾ ਕੇ ਦੀਵਾ ਬਾਲ ਕੇ ਮੋਏ ਦੇ ਕਮਰੇ ਦੇ ਇਕ ਖੂੰਜੇ ਰੱਖ ਕੇ ਕਿਸੇ ਚੰਗੇਰ ਜਾਂ ਖਾਰਟੂ ਨਾਲ ਢੱਕ ਦਿੱਤਾ ਜਾਂਦਾ ਹੈ, ਇਹ ਦੀਵਾ ਮੌਤਾ ਦਾ ਪ੍ਰਤੀਕ ਹੁੰਦਾ ਹੈ। ਸੱਥਰ ਤੇ ਆਉਣ ਵਾਲੇ ਇਸੇ ਕਮਰੇ ਵਿਚ ਆ ਕੇ ਬੈਠਦੇ ਹਨ। ਸਿਆਪਾ ਆਦਿ ਵੀ ਦੀਵੇ ਸਾਹਮਣੇ ਕੀਤਾ ਜਾਂਦਾ ਹੈ। ਮੋਏ ਨੂੰ ਹਰੇ ਕੇਲੇ ਦੇ ਪੱਤੇ ਉਤੇ ਵੇਹੜੇ ਵਿਚ ਲਿਟਾ ਕੇ ਇਸ਼ਨਾਨ ਆਦਿ ਕਰਾ ਕੇ ਅਰਥੀ ਜਾਂ ਸੰਦੂਕ ਵਿਚ ਰੰਗ ਬਰੰਗੀਆਂ ਰੇਸ਼ਮੀ ਟੱਲੀਆਂ (ਖੱਫਣਾ) ਨਾਲ ਢੱਕ ਕੇ ਸ਼ਮਸ਼ਾਨ ਘਾਟ ਲਿਜਾਇਆ ਜਾਂਦਾ ਹੈ। ਰਸਤੇ ਵਿਚ ਕੁਝ ਥਾਵਾਂ ਤੇ ਠਹਿਰਾ ਦੇ ਕੇ ਮੋਏ ਦੇ ਨਾਂ ਪੱਥਰ ਅਤੇ ਬਸੂਟੀ ਦੇ ਹਰੇ ਪੱਤੇ ਧੋ ਕੇ ਇਕ ਥਾਂ ਤੇ ਰੱਖੇ ਜਾਂਦੇ ਹਨ। ਚਿਖਾ ਨੂੰ ਅੱਗ ਦਿਖਾਉਣ ਤੋਂ ਪਹਿਲਾ ਪਿੰਡਦਾਨ ਕਰਾਇਆ ਜਾਂਦਾ ਹੈ। ਚਿਖਾ ਵਿਚ 'ਡੱਕਾ ਸੁਟਣਾ' ਸ਼ੁਭ ਸਮਝਿਆ ਜਾਂਦਾ ਹੈ। ਇਸ ਤੋਂ ਮਗਰੋਂ ਲੋਕੀਂ ਨਹਾ ਧੋ ਕੇ ਮੋਏ ਦੇ ਘਰ ਮੁੜਦੇ ਹਨ। ਜਦੋਂ ਤਕ ਲਾਸ਼ ਘਰ ਵਿਚ ਰਹਿੰਦੀ ਹੈ ਉਦੋਂ ਤੱਕ ਘਰ ਵਿਚ ਕਿਸੇ ਕਿਸਮ ਦਾ ਭੋਜਨ ਆਦਿ ਨਹੀਂ ਬਣਦਾ। ਮੋਏ ਦੇ ਘਰ ਅਤੇ ਕਰੀਬੀ ਸੰਬੰਧੀਆਂ ਦੇ ਘਰੀਂ ਇਕ ਮਹੀਨੇ ਤੱਕ ਦਾ ਸੂਤਕ ਰਹਿੰਦਾ ਹੈ। ਇਸ ਅਰਸੇ ਤੱਕ ਮਾਸ, ਮੱਛੀ, ਲਸਣ, ਹਿੰਗ, ਪਿਆਜ਼ ਆਦਿ ਦੀ ਵਰਤੋਂ ਨਹੀਂ ਕੀਤੀ ਜਾਂਦੀ। (ਸੂੰਧਾ) ਹਿੰਗ ਖੁਆਉਣਾ ਇਸ ਸਮੇਂ ਦੀ ਵਿਸ਼ੇਸ਼ ਰਸਮ ਹੈ। ਇਸ ਵਿਚ ਮੋਏ ਦੇ ਪਰਿਵਾਰ ਦੇ ਕੁੜਮ ਹਿੰਗ ਮਿਲੇ ਅਤੇ ਤਲੇ ਹੋਏ ਪਦਾਰਥ ਲਿਆਉਂਦੇ ਹਨ ਅਤੇ ਸੋਗੀ ਪਰਿਵਾਰ ਨੂੰ ਖੁਆਉਂਦੇ ਹਨ। ਮਗਰੋਂ ਉਨ੍ਹਾਂ ਦਾ ਮਾਸ ਹਿੰਗ ਆਦਿ ਖਾਣਾ ਖੁਲ੍ਹ ਜਾਂਦਾ ਹੈ। ਕਈ ਪਰਿਵਾਰਾਂ ਵਿਚ ਬੁੱਢੇ-ਬੁੱਢੀਆਂ ਦੇ ਮਰਨ ਤੇ ਸੋਗ ਮਨਾਇਆ ਜਾਂਦਾ ਹੈ। ਇਸ ਵਿਚ ਬੱਕਰੇ ਝਟਕਾਏ ਜਾਂਦੇ ਹਨ ਅਤੇ ਰੋਟੀ ਦਾ ਨਿਉਂਦਾ ਦਿੱਤਾ ਜਾਂਦਾ ਹੈ। ਤੀਜੇ ਦਿਨ ਫੁੱਲ ਚੁਗੇ ਜਾਂਦੇ ਹਨ। ਇਹ ਫੁੱਲ ਹਰਿਦੁਆਰ, ਰਵਾਲਸਰ ਜਾਂ ਮਾਨਸਰੋਵਰ ਵਿਚ ਪ੍ਰਵਾਹ ਦਿੱਤੇ ਜਾਂਦੇ ਹਨ। ਦਸ ਦਿਨ ਤੱਕ ਸੋਗ ਰਹਿੰਦਾ ਹੈ। ਬੁਧਵਾਰ, ਵੀਰਵਾਰ ਅਤੇ ਸ਼ੁਕਰਵਾਰ

ਦੇ ਦਿਨ ਸੋਗ ਤੇ ਜਾਣ ਲਈ ਚੰਗੇ ਦਿਨ ਮੰਨੇ ਜਾਂਦੇ ਹਨ। ਮਹੀਨੇ ਦੇ ਆਖ਼ਰ ਵਿਚ ਲੜਕੀਆਂ ਸੋਗ ਕਰਨ ਆਉਂਦੀਆਂ ਹਨ। ਨਜ਼ਦੀਕੀ ਸੰਬੰਧੀਆਂ ਦਾ ਮੁੰਡਨ ਕੀਤਾ ਜਾਂਦਾ ਹੈ। ਵਿਧਵਾ ਦੇ ਸੁਹਾਗ ਦੇ ਕਪੜੇ ਲੁਹਾ ਲਏ ਜਾਂਦੇ ਹਨ। ਦਸਵੇਂ ਦਿਨ "ਕਪੜ ਧੁਆਈ" ਹੁੰਦੀ ਹੈ। ਇਨ੍ਹਾਂ ਦਿਨਾਂ ਵਿਚ ਗਰੁੜ ਪੁਰਾਣ ਦੀ ਕਥਾ ਚਾਰਜ[1] ਦੁਆਰਾ ਸੁਣਾਈ ਜਾਂਦੀ ਹੈ। ਆਦਿਮ ਜਾਤੀਆਂ ਵਿਚ "ਲਾਮਾ" ਧਾਰਮਿਕ ਪੁਸਤਕ ਪੜ੍ਹਦਾ ਹੈ। ਮੌਤ ਦੇ ਦਿਨ ਆਏ ਮਹੀਨੇ "ਮਾਹਕ" ਕਰਾਇਆ ਜਾਂਦਾ ਹੈ। ਮੋਏ ਦਾ ਮੁਹਰਾ (ਪੱਥਰ ਦੀ ਮੂਰਤੀ) ਬਣਾ ਕੇ ਬੌਲੀਆਂ ਤੇ ਰੱਖਿਆ ਜਾਂਦਾ ਹੈ। ਇਸ ਤੋਂ ਪਹਿਲੀ ਰਾਤ ਨੂੰ ਚੁੱਕ ਕੇ ਦੀਵਾ ਕਪੜੇ ਲੀੜੇ ਆਦਿ ਦੂਰ ਕਿਤੇ ਨਦੀ ਨਾਲੇ ਵਿਚ ਸੁੱਟ ਦਿੱਤੇ ਜਾਂਦੇ ਹਨ।

ਛੋਟੀ ਉਮਰ ਦੀ ਮੌਤ ਹੋਣ ਦੀ ਹਾਲਤ ਵਿਚ "ਕਿਰਿਆ" ਤੋਂ ਮਗਰੋਂ "ਸਪਿੰਡ" ਕਰਾਈ ਜਾਂਦੀ ਹੈ। ਇਸ ਹਾਲਤ ਵਿਚ "ਮੱਟਣ" ਜਾ ਕੇ ਪਿੰਡ ਦਾਨ ਵੀ ਕਰਾਇਆ ਜਾਂਦਾ ਹੈ। ਸਾਲ ਬਾਅਦ ਬਰਸੀ ਅਤੇ ਚਾਰ ਸਾਲ ਬਾਅਦ "ਚਹੁੰ ਸਾਲਾ ਸਰਾਧ" ਹੁੰਦਾ ਹੈ। ਇਸ ਵਿਚ ਤਿੰਨ, ਪੰਜ, ਸੱਤ, ਨੌਂ ਜਾਂ ਗਿਆਰਾਂ ਬੰਦੇ ਸੱਦੇ ਜਾਂਦੇ ਹਨ। ਇਨ੍ਹਾਂ ਨੂੰ ਦੱਛਣਾ ਵਜੋਂ ਮੋਤੀ ਗੜਵੀ ਗਿਲਾਸ ਭੇਟ ਕੀਤੇ ਜਾਂਦੇ ਹਨ। ਪਿੰਡ ਨੂੰ ਰੋਟੀ ਲਈ ਨਿਉਂਦਿਆ ਜਾਂਦਾ ਹੈ। ਆਦਿਮ ਇਲਾਕਿਆਂ ਨੂੰ ਛੱਡ ਕੇ ਮੌਤ ਸੰਬੰਧੀ ਰਿਵਾਜ ਅਕਸਰ ਇਕੋ ਜਿਹਾ ਹੈ। ਇਥੇ ਉਹਨਾਂ ਇਲਾਕਿਆਂ ਦੀਆਂ ਕੁਝ ਪ੍ਰਥਾਵਾਂ ਦਿੱਤੀਆਂ ਜਾਂਦੀਆਂ ਹਨ।

ਕਿੰਨੌਰ ਵਿਚ ਕਿਤੇ ਵੀ ਮੌਤ ਹੋ ਜਾਣ ਤੇ ਰਾਤ ਨੂੰ ਸਾਰਾ ਪਿੰਡ ਉਸ ਦੇ ਘਰ ਇਕੱਠਾ ਹੋ ਜਾਂਦਾ ਹੈ ਜਿਸਨੂੰ "ਦੁਮ ਰਾਤਿਙ" ਕਿਹਾ ਜਾਂਦਾ ਹੈ। ਇਥੇ ਮੁਰਦੇ ਨੂੰ ਵੱਡੇ ਬਰਤਣ "ਲਮਕੁੰਨਿਆਲ" ਦੇ ਉਤੇ ਖੜਾ ਕਰਕੇ ਨੁਆ੍ਹ ਧੁਆ ਕੇ ਸਫੇਦ ਕਪੜੇ ਵਿਚ ਲਪੇਟ ਦਿੱਤਾ ਜਾਂਦਾ ਹੈ। ਮੁਰਦੇ ਨੂੰ ਦੋ ਆਦਮੀ ਚੁਕ ਕੇ ਸ਼ਮਸ਼ਾਨ ਭੂਮੀ ਲੈ ਜਾਂਦੇ ਹਨ। ਉਸ ਨੂੰ ਇਕ ਵੱਡੇ ਤਖ਼ਤੇ ਤੇ ਲੱਤਾਂ ਨੂੰ ਗੋਡਿਆਂ ਪਿੱਛੇ ਕਰ ਕੇ ਚਾਰ ਖੁੰਟੀਆਂ ਦੇ ਸਹਾਰੇ ਬਿਠਾ ਦਿੱਤਾ ਜਾਂਦਾ ਹੈ। ਜੇਕਰ ਲੱਤਾਂ ਸਿਧੀਆਂ ਰੱਖੀਆਂ ਜਾਣ ਤਾਂ ਸਰੀਰ ਵਿਚ ਭੂਤ ਦੇ ਆ ਵੜਨ ਦਾ ਡਰ ਬਣਿਆ ਰਹਿੰਦਾ ਹੈ। ਲਾਮੇ ਦੁਆਰਾ ਮ੍ਰਿਤਕ ਦੀ ਬੋਦੀ ਫੜ ਕੇ ਕੰਨ ਵਿਚ ਤਿੰਨ ਵਾਰ "ਫੋਆ" ਕਹਿਣ ਦਾ ਰਿਵਾਜ ਹੈ। ਲਾਮਾ ਮ੍ਰਿਤਕ ਦੇ ਸਿਰ ਵੱਲ ਬੈਠ ਕੇ ਮੰਤਰ ਪੜ੍ਹਦਾ ਹੈ ਉਸ ਦੀ ਆਤਮਾ ਨੂੰ ਬਾਹਰ ਜਾਣ ਦਾ ਰਾਹ ਦਿਖਾਉਂਦਾ ਹੈ। ਇਸ ਕਰਮ ਵਿਚ ਮ੍ਰਿਤਕ ਦੇ ਸਿਰ ਵਿਚੋਂ ਖ਼ੂਨ ਦੀ ਬੂੰਦ ਨਿਕਲ ਆਵੇ ਤਾਂ ਅਸ਼ੁਭ ਸਮਝੀ ਜਾਂਦੀ ਹੈ। ਮ੍ਰਿਤਕ ਦੀ ਅਰਥੀ ਘਰ ਤੋਂ ਸ਼ਮਸ਼ਾਨ ਘਾਟ ਲਿਜਾਣ ਤੋਂ ਬਾਅਦ ਦਾਲ ਮਿਲੀ ਰੋਟੀ ਛੱਤ ਉਪਰ ਸੁੱਟੀ ਜਾਂਦੀ ਹੈ ਜਿਹੜੀ ਕਾਵਾਂ ਰਾਹੀਂ ਮ੍ਰਿਤਕ ਦੀ ਆਤਮਾ ਨੂੰ ਮਿਲ ਜਾਂਦੀ ਹੈ।

---

1. ਇਕ ਖ਼ਾਸ ਜਾਤੀ ਜੋ ਮੋਏ ਦੇ ਘਰ ਕਥਾ ਵਾਰਤਾ ਕਰਦੀ ਹੈ।

ਲਾਮੇ ਦੁਆਰਾ ਹਫਤੇ ਵਿਚ (ਮੌਤ ਵਾਲੇ ਦਿਨ) ਮ੍ਰਿਤਕ ਦੇ ਘਰ ਪੋਥੀ (ਛੋਸ) ਪੜ੍ਹੀ ਜਾਂਦੀ ਹੈ। ਮੌਤ ਵਾਲੇ ਦਿਨ ਲਾਮਾ ਉਹਨਾਂ ਨੂੰ ਮ੍ਰਿਤਕ ਦੇ ਅਗਲੇ ਜਨਮ ਦੀ ਕਥਾ ਸੁਣਾਉਂਦਾ ਹੈ। ਜੇਕਰ ਮ੍ਰਿਤਕ ਸੰਕਟ ਵਾਲੀ ਜੂਨ ਵਿਚ ਪੈਣ ਵਾਲਾ ਹੋਵੇ ਤਾਂ ਦਾਨ ਆਦਿ ਵੀ ਕਰਾਇਆ ਜਾਂਦਾ ਹੈ। ਕੁਝ ਜਾਤੀਆਂ ਵਿਚ ਸੱਤ ਦਿਨ ਤਕ ਦੀਵਾ ਜਗਾਇਆ ਜਾਂਦਾ ਹੈ। ਤੀਜੇ ਦਿਨ "ਛੋਲਿਆਂ" ਦੀ ਰਸਮ ਅਤੇ ਤੇਰ੍ਹਵੇਂ ਦਿਨ ਕਿਰਿਆ ਵਾਂਗੂੰ "ਦਮਕੋਚਫ" ਦੀ ਰਸਮ ਹੁੰਦੀ ਹੈ। ਪੰਦਰ੍ਹਵੇਂ ਦਿਨ ਲਾਮਾ ਹਵਨ ਕਰਾਉਂਦਾ ਹੈ। ਸਾਲ ਮਗਰੋਂ "ਫੁਲਯਾਚ" ਜਾਂ "ਡਖਯਾਫ" ਦੇ ਸਮੇਂ ਲਾਮਾ ਮ੍ਰਿਤਕ ਦੇ ਨਾਂ ਕਪੜੇ ਅਤੇ ਭੋਜਨ ਲੈਂਦਾ ਹੈ। ਫੁੱਲ ਚੁਗਣ ਲਈ ਚੋਟੀਆਂ ਤੇ ਗਏ ਲੋਕਾਂ ਰਾਹੀਂ ਪਿੱਤਰਾਂ ਦੇ ਨਾਂ ਪੱਥਰ ਰੱਖਣ ਅਤੇ ਝੰਡੇ ਗੱਡਣ ਦੀ ਪ੍ਰਥਾ ਵੀ ਮਿਲਦੀ ਹੈ।)

60 (ਲਾਹੌਲ ਘਾਟੀ ਵਿਚ ਇਹ ਪ੍ਰਥਾ ਕੁਝ ਇਲਾਕਾਈ ਭੇਦ ਨਾਲ ਮਿਲਦੀ ਹੈ। ਉਥੇ ਕਿਸੇ ਬੁੱਢੇ ਦੀ ਮੌਤ ਹੋ ਜਾਣ ਤੇ ਉਸ ਨੂੰ ਲਾਮੇ ਦੇ ਪਹੁੰਚਣ ਤਕ ਹੱਥ ਨਹੀਂ ਲਾਇਆ ਜਾਂਦਾ। ਲਾਮਾ ਮ੍ਰਿਤਕ ਦੇ ਕੰਨ ਵਿਚ ਆਤਮਾ ਨੂੰ ਜਾਣ ਦਾ ਸੰਕੇਤ ਦਿੰਦਾ ਹੈ। ਇਸਨੂੰ "ਫੂਹਾਂ" ਕਿਹਾ ਜਾਂਦਾ ਹੈ। ਮਗਰੋਂ ਮ੍ਰਿਤਕ ਨੂੰ ਲੋਹੇ ਜਾਂ ਲਕੜੀ ਦੀ ਕੁਰਸੀ ਤੇ ਬੈਠਾ ਕੇ ਖੂੰਜੇ ਵਿਚ ਰੱਖ ਦਿੱਤਾ ਜਾਂਦਾ ਹੈ। ਘੀ ਦਾ ਦੀਵਾ ਬਾਲਿਆ ਜਾਂਦਾ ਹੈ। ਪਰਿਵਾਰ ਦੀ ਹੈਸੀਅਤ ਅਨੁਸਾਰ ਮ੍ਰਿਤਕ ਨੂੰ ਦੋ ਤਿੰਨ ਦਿਨ ਘਰ ਵਿਚ ਰੱਖਿਆ ਜਾਂਦਾ ਹੈ। ਮ੍ਰਿਤਕ ਨੂੰ ਅਰਥੀ ਵਿਚ ਕਫਣ ਆਦਿ ਨਾਲ ਸਜਾ ਕੇ ਸ਼ਮਸ਼ਾਨ ਭੂਮੀ ਲੈ ਜਾਂਦੇ ਹਨ। ਲਾਮਾ ਮੰਤਰ ਪੜ੍ਹਦਾ ਹੈ, ਢੋਲ ਅਤੇ ਸੰਖ ਵੱਜਦੇ ਹਨ ਅਤੇ ਸੰਬੰਧੀ ਰੋਂਦੇ ਹਨ। ਸੰਖ ਅਤੇ ਝੰਡਾ ਲੈ ਕੇ ਦੋ ਵਿਅਕਤੀ ਅਰਥੀ ਦੇ ਨਾਲ ਨਾਲ ਚਲਦੇ ਹਨ। ਕੁਝ ਪਰਿਵਾਰਾਂ ਵਿਚ ਅਰਥੀ ਦੇ ਉਪਰ ਛੱਤਰੀ ਤਾਣ ਕੇ ਚਲਦੇ ਹਨ। ਰਸਤੇ ਵਿਚ ਅਰਥੀ ਨੂੰ ਠਹਿਰਾਅ ਦੇ ਕੇ ਢੋਲ ਸੰਖ ਅਤੇ ਝੰਡੇ ਵਾਲੇ ਵਿਅਕਤੀਆਂ ਦੁਆਰਾ ਉਸ ਦੀ ਪ੍ਰਕਰਮਾ ਕੀਤੀ ਜਾਂਦੀ ਹੈ। ਪ੍ਰਥਾ ਅਨੁਸਾਰ ਉਹਨਾਂ ਨੂੰ ਪੈਸੇ ਦਿੱਤੇ ਜਾਂਦੇ ਹਨ) (ਕਫਣ ਨੂੰ ਪੰਜ ਟੁਕੜਿਆਂ ਵਿਚ ਪਾੜ ਕੇ ਚਾਰ ਟੁਕੜੇ ਚਿਤਾ ਦੇ ਚਾਰੇ ਕਿਨਾਰਿਆਂ ਤੇ ਲਟਕਾ ਦਿਤੇ ਜਾਂਦੇ ਹਨ ਅਤੇ ਪੰਜਵਾਂ ਮ੍ਰਿਤਕ ਦੇ ਸਿਰ ਤੇ ਰੱਖਿਆ ਜਾਂਦਾ ਹੈ। ਲਾਮਾ ਅਗਨੀ ਮੰਤਰ ਪੜ੍ਹ ਕੇ ਚਿਤਾ ਵਿਚ ਘੀ, ਜੌਂ, ਚੌਲ ਆਦਿ ਸੁਟਵਾ ਕੇ ਅੱਗ ਦਿਖਵਾਉਂਦਾ ਹੈ। ਦੂਜੇ ਦਿਨ ਫੁੱਲ ਚੁਗ ਕੇ ਚੰਦਰਭਾਗਾ ਤੱਟ ਉਤੇ ਪ੍ਰਵਾਹ ਦਿਤੇ ਜਾਂਦੇ ਹਨ।)

61 (ਇਥੇ ਅਨੇਕਾਂ ਧਰਮਾਂ ਦੇ ਮੰਨਣ ਵਾਲੇ ਹਨ। ਹਰੇਕ ਆਪਣੇ ਧਰਮ ਨੂੰ ਮਾਨਤਾ ਦਿੰਦਾ ਹੈ। ਸਾਂਗਲਾ ਅਤੇ ਸਿਪੀਆਂ ਵਿਚ ਵੀ ਆਪਣੇ ਰਿਵਾਜ ਹਨ। ਸਪੀਤੀ ਘਾਟੀ ਦੇ ਮਰਨ ਸੰਸਕਾਰ ਤਾਂ ਬੜੇ ਅਜੀਬ ਹਨ। ਉਥੇ ਕਿਸੇ ਦੇ ਮਰਨ ਤੇ "ਝਾਂਵਾ" ਨੂੰ ਬੁਲਾ ਕੇ ਇਹ ਪਤਾ ਕੀਤਾ ਜਾਂਦਾ ਹੈ ਕਿ ਉਸ ਨੂੰ ਫੂਕਿਆ ਜਾਵੇ, ਦੱਬਿਆ ਜਾਵੇ ਜਾਂ ਟੁਕੜੇ ਕਰਕੇ ਪਹਾੜੀ ਉਤੇ ਪਸ਼ੂ ਪੰਛੀਆਂ ਦੇ ਖਾਣ ਲਈ ਸੁਟ ਦਿਤਾ ਜਾਵੇ। ਇਥੋਂ ਦੇ ਸਾਰੇ ਵਰਗ ਝਾਂਵਾ ਦੇ ਸੰਕੇਤ ਦਾ ਪਾਲਣ ਕਰਦੇ ਹਨ।)

## ਜੁਰਮ ਅਤੇ ਸਜ਼ਾ

ਇਸ ਧਰਤੀ ਦੇ ਲੋਕ ਸ਼ਾਂਤ ਅਤੇ ਭੋਲੇ ਸੁਭਾਅ ਦੇ ਹਨ। ਚੋਰੀ, ਹੱਤਿਆ ਅਤੇ ਪਰਾਇਆ ਹੱਕ ਮਾਰਨਾ ਪਾਪ ਸਮਝਿਆ ਜਾਂਦਾ ਹੈ। ਔਰਤਾਂ ਅਤੇ ਜ਼ਮੀਨ ਦੇ ਮਸਲਿਆਂ ਨੂੰ ਲੈ ਕੇ ਲੰਮੇ ਮੁਕੱਦਮੇ ਆਮ ਚਲਦੇ ਹਨ। ਕੁਝ ਜਾਤੀਆਂ ਵਿਚ ਬਦਲੇ ਦੀ ਭਾਵਨਾ ਜ਼ਿਆਦਾ ਹੁੰਦੀ ਹੈ। ਛੋਟੀਆਂ ਜਾਤੀਆਂ ਵਿਚ ਔਰਤਾਂ ਦੇ ਆਪ ਭੱਜ ਜਾਣ ਜਾਂ ਭਜਾ ਕੇ ਲੈ ਜਾਣ ਅਤੇ ਜ਼ਮੀਨ, ਆਵਾਸ ਸੰਬੰਧੀ ਸਮੱਸਿਆਵਾਂ ਨਾਲ ਜੁੜੇ ਕਈ ਦੰਗੇ ਫਸਾਦ ਹੁੰਦੇ ਰਹਿੰਦੇ ਹਨ ਪਰ ਉਸ ਦੇ ਗ਼ੁੱਸੇ, ਘਿਰਣਾ ਅਤੇ ਬਦਲੇ ਦਾ ਰੂਪ ਅਸਥਾਈ ਹੁੰਦਾ ਹੈ। ਔਰਤਾਂ ਵਿਚ ਆਤਮ ਹੱਤਿਆ ਦੀ ਪ੍ਰਵਿਰਤੀ ਵਧੇਰੇ ਮਿਲਦੀ ਹੈ। ਛੋਟੀਆਂ ਛੋਟੀਆਂ ਗੱਲਾਂ ਨੂੰ ਲੈ ਕੇ ਅਕਸਰ ਅਜਿਹੀਆਂ ਘਟਨਾਵਾਂ ਹੋ ਜਾਂਦੀਆਂ ਹਨ। ਘਰੇਲੂ ਝਗੜੇ, ਬੁਢਾਪਾ, ਗ਼ਰੀਬੀ ਅਤੇ ਅਸਾਧ ਰੋਗ ਵੀ ਆਤਮ ਹੱਤਿਆ ਦਾ ਕਾਰਨ ਬਣਦੇ ਹਨ।

ਜਾਤੀ ਅਤੇ ਸਮਾਜਕ ਝਗੜਿਆਂ ਦਾ ਨਿਪਟਾਰਾ "ਡੂਮ" ਜਾਂ "ਖੁਮਲੀ" (ਜਾਤੀ ਪੰਚਾਇਤ ਰੂਪ) ਵਿਚ ਕੀਤਾ ਜਾਂਦਾ ਹੈ। ਪੁਜਾਰੀ ਅਤੇ ਕਾਰਦਾਰ ਇਸਦੇ ਮੈਂਬਰ ਹੁੰਦੇ ਹਨ। ਕਾਰਦਾਰ ਨੂੰ ਪੁੱਛ ਕੇ ਪੁਜਾਰੀ ਦੁਆਰਾ ਉਸਦੀ ਬੈਠਕ ਬੁਲਾਈ ਜਾਂਦੀ ਹੈ। ਲਾਜ਼ਮੀ ਅਤੇ ਜਲਦੀ ਪੰਚਾਇਤ ਬੁਲਾਉਣ ਲਈ "ਠੇਕ" "ਦਾਸੀ" ਅਤੇ "ਡਾਲ" ਆਦਿ ਸ਼ਬਦ ਵਰਤੇ ਜਾਂਦੇ ਹਨ। ਜਿਸ ਵਿਚੋਂ ਗ਼ੈਰਹਾਜ਼ਰ ਨੂੰ ਇਕ ਰੁਪਿਆ ਜੁਰਮਾਨਾ ਹੁੰਦਾ ਹੈ। ਕੁੱਲੂ, ਕਿੰਨੌਰ, ਲਾਹੌਲ ਅਤੇ ਮਹਾਸੂ ਦੇ ਕੁਝ ਹਿੱਸਿਆਂ ਵਿਚ ਦੇਵਤੇ ਤੋਂ ਫ਼ੈਸਲਾ ਲੈਣ ਦੀ ਪ੍ਰਥਾ ਦਾ ਰਿਵਾਜ ਹੈ। ਮਲਾਣਾ ਵਿਚ "ਜਾਮਲੂ ਦੇਵਤਾ" ਅਤੇ ਡੋਡਰਾ ਕਵਾਰ ਵਿਚ ਮਹਾਸੂ ਦੇਲਤਾ ਲੋਕਾਂ ਦੀ ਹਰੇਕ ਸਮੱਸਿਆ ਦਾ ਫ਼ੈਸਲਾ ਦਿੰਦੇ ਹੋਏ ਭਵਿਖਬਾਣੀਆਂ ਕਰਦੇ ਹਨ। ਇਨ੍ਹਾਂ ਦੇਵਤਿਆਂ ਦਾ ਨਿਰਣਾ ਸਾਰਿਆਂ ਨੂੰ ਮੰਨਣਾ ਪੈਂਦਾ ਹੈ। ਫ਼ੈਸਲੇ ਦੀ ਅਪੀਲ ਨਹੀਂ ਹੁੰਦੀ।

ਜਮਾਤੀ ਕੀਮਤਾਂ ਅਤੇ ਜਾਤੀ ਮਾਨਤਾਵਾਂ ਨੂੰ ਤੋੜਣ ਵਾਲਿਆਂ ਦਾ ਹੁੱਕਾ ਪਾਣੀ ਛੇਕ ਦਿੱਤਾ ਜਾਂਦਾ ਹੈ। ਇਸ ਫ਼ੈਸਲੇ ਨੂੰ "ਛੇਕਾ" ਜਾਂ "ਬਣਜ" ਕਿਹਾ ਜਾਂਦਾ ਹੈ। ਜੋ ਪਰਿਵਾਰ ਛੇਕਿਆ ਜਾਂਦਾ ਹੈ ਉਸਦੇ ਘਰ ਪਿੰਡ ਅਤੇ ਜਾਤ ਦਾ ਕੋਈ ਵੀ ਆਦਮੀ ਸ਼ੁਭ-ਅਸ਼ੁਭ ਵਕਤ ਤੇ ਨਹੀਂ ਜਾਂਦਾ। ਅਜਿਹੇ ਵਿਅਕਤੀ ਜਾਂ ਪਰਿਵਾਰ ਨੂੰ ਦੁਬਾਰਾ ਜਾਤੀ ਵਿਚ ਮਿਲਾਉਣ ਲਈ ਮੰਦਰ ਵਿਚ ਪਿੰਡ ਦੀ ਸਾਰੀ ਬਰਾਦਰੀ ਇਕੱਠੀ ਹੁੰਦੀ ਹੈ। ਮਾਮਲੇ ਬਾਰੇ ਪੂਰੀ ਪੜਤਾਲ ਕਰਕੇ ਅਪਰਾਧੀ ਨੂੰ ਬੁਲਾਇਆ ਜਾਂਦਾ ਹੈ। ਰਿਆਸਤ ਦੇ ਪ੍ਰਮੁਖ ਅਤੇ ਦੇਵਤੇ ਦੇ ਕਾਰਦਾਰ ਦੀ ਸਲਾਹ ਨਾਲ ਬ੍ਰਾਹਮਣਾਂ ਦੁਆਰਾ ਮੰਤਰਾਂ ਨਾਲ ਸ਼ੁੱਧ ਕੀਤਾ "ਪੰਚਗਵਯੈ" ਪਿਲਾਇਆ ਜਾਂਦਾ ਹੈ। ਇਸਦੇ ਬਾਅਦ ਸਾਰੀ ਜਾਤੀ ਉਸਦੇ ਨਾਲ ਭੋਜਨ ਕਰਦੀ ਹੈ। ਮਗਰੋਂ ਉਹ ਦੇਵਤੇ ਨੂੰ ਭੇਟਾ ਚੜ੍ਹਾਉਂਦਾ ਹੈ। ਇਸ ਲਈ ਰਾਜਾ ਨੂੰ ਸ਼ੋਜੀਰ (ਕੁਝ ਪੈਸਾ) ਭੇਟ ਕਰਨ ਦੀ ਪ੍ਰਥਾ ਵੀ ਇਥੇ ਰਹੀ ਹੈ।

ਗਊ ਹੱਤਿਆ ਨੂੰ ਘੋਰ ਪਾਪ ਅਤੇ ਅਪਰਾਧ ਮੰਨਿਆ ਜਾਂਦਾ ਹੈ। ਅਜਿਹਾ ਕਰਨ ਵਾਲੇ ਨਾਲੋਂ ਸਾਰਾ ਪਿੰਡ ਸੰਬੰਧ ਤੋੜ ਲੈਂਦਾ ਹੈ। ਉਸੇ ਰਿਵਾਜ ਅਨੁਸਾਰ ਹਰਿਦੁਆਰ ਅਤੇ ਮੱਟਣ ਦੀਆਂ ਯਾਤਰਾਵਾਂ ਕਰਕੇ ਘਰ ਵਿਚ ਅਗਨ ਪਾਠ ਕਰਾਉਣਾ ਪੈਂਦਾ ਹੈ। ਤਾਂ ਜਾਕੇ ਪਿੰਡ ਵਾਲੇ ਉਨ੍ਹਾਂ ਨਾਲ ਮਿਲਣਾ ਵਰਤਣਾ ਸ਼ੁਰੂ ਕਰਦੇ ਹਨ। ਲੋਕ ਇਕ ਦੂਜੇ ਤੇ ਭਰੋਸਾ ਕਰਦੇ ਹਨ। ਉਹ ਸਾਲਾਂ ਤੱਕ ਬਿਨਾਂ ਕਿਸੇ ਡਰ ਦੇ ਆਪਣੀ ਜਾਇਦਾਦ ਪਰਿਵਾਰ ਅਤੇ ਪਸ਼ੂ ਬਿਨਾਂ ਕਿਸੇ ਲਿਖਤ-ਪੜ੍ਹਤ ਦੇ ਇਕ ਦੂਜੇ ਕੋਲ ਛੱਡ ਜਾਂਦੇ ਹਨ। ਅਮਾਨਤ ਵਿਚ ਖ਼ਿਆਨਤ ਕਰਨਾ ਘੋਰ ਅਪਰਾਧ ਮੰਨਿਆ ਜਾਂਦਾ ਹੈ। ਵਿਆਜ ਲੈਣ ਦੀ ਭਾਵਨਾ ਘਟ ਹੀ ਰਹੀ ਹੈ। ਦੁੱਧ ਵੇਚਣਾ ਅਤੇ ਮਕਾਨ ਦਾ ਕਿਰਾਇਆ ਲੈਣਾ ਚੰਗਾ ਨਹੀਂ ਸਮਝਦੇ। ਪਰ ਇਹਨਾਂ ਕੀਮਤਾਂ ਵਿਚ ਹੁਣ ਤਬਦੀਲੀ ਆ ਰਹੀ ਹੈ। ਸ਼ਾਹੂਕਾਰ ਕੰਮੀ ਵਰਗ ਦੀ ਅਨਪੜ੍ਹਤਾ ਦਾ ਨਾਜਾਇਜ਼ ਫ਼ਾਇਦਾ ਉਠਾ ਕੇ ਉਸ ਦੇ ਆਧਾਰ ਉਤੇ ਵਿਆਜ ਦਰ ਵਿਆਜ ਲਾਉਂਦਾ ਰਹਿੰਦਾ ਹੈ ਜਿਸਦਾ ਭੁਗਤਾਨ ਅਸੰਭਵ ਬਣ ਜਾਂਦਾ ਹੈ। ਇਸ ਲਈ ਦੋਨਾਂ ਧਿਰਾਂ ਵਿਚ ਲੈਣ ਦੇਣ ਸੰਬੰਧੀ ਝਗੜੇ ਚਲਦੇ ਰਹਿੰਦੇ ਹਨ। ਪੇਂਡੂ ਬੈਂਕਾਂ ਦੇ ਖੁਲ੍ਹਣ ਨਾਲ ਇਸ ਅਪਰਾਧ ਤੋਂ ਵੀ ਲੋਕਾਂ ਨੂੰ ਕੁਝ ਮੁਕਤੀ ਮਿਲੀ ਹੈ। ਹੁਣ ਹਰੇਕ ਪਿੰਡ ਦੀ ਪੰਚਾਇਤ ਹੈ। ਇਨਸਾਫ਼ ਅਤੇ ਸੁਧਾਰ ਦੇ ਕਾਰਜ ਇਹੋ ਕਰਦੀ ਹੈ। ਪੰਚਾਂ ਦੀ ਚੋਣ ਲੋਕੀਂ ਵੋਟ ਪਾ ਕੇ ਕਰਦੇ ਹਨ।

## ਠੋਡਾ ਅਤੇ ਬੁਹਾਰਾ ਪ੍ਰਥਾ

ਪੌਰਾਣਿਕ ਇਤਿਹਾਸ ਨਾਲ ਜੁੜੀਆਂ ਹੋਈਆਂ ਕਈ ਪ੍ਰਥਾਵਾਂ ਅੱਜ ਵੀ ਇਸ ਇਲਾਕੇ ਵਿਚ ਪ੍ਰਚਲਤ ਹਨ। ਇਹਨਾਂ ਵਿਚ ਠੋਡਾ ਜਾਂ ਠੋੜਾ ਪ੍ਰਥਾ ਦਾ ਜ਼ਿਕਰ ਕਰਨਾ ਬਣਦਾ ਹੈ। ਆਦਿਮ ਇਲਾਕਿਆਂ ਦੇ ਮੇਲਿਆਂ ਵਿਚ ਦਿਸਦੇ ਅੱਡ ਅੱਡ ਰੂਪ ਮਿਲਦੇ ਹਨ। ਇਸ ਵਿਚ ਤੀਰ-ਕਮਾਨ ਦਾ ਖੇਲ ਹੁੰਦਾ ਹੈ। ਰੁਚੀ ਰੱਖਣ ਵਾਲੇ, ਦੋ ਧੜਿਆਂ ਵਿਚ ਵੰਡੇ ਜਾਂਦੇ ਹਨ। ਇਕ ਨੂੰ 'ਪਾਸ਼ੀ' ਅਤੇ ਦੂਜੇ ਨੂੰ 'ਸ਼ਾਠੀ' ਕਿਹਾ ਜਾਂਦਾ ਹੈ। ਖਿਡਾਰੀ ਤੀਰ-ਕਮਾਨ ਲੈ ਕੇ ਇਕ ਦੂਜੇ ਦੀਆਂ ਪਿੰਨੀਆਂ ਤੇ ਤੀਰ ਮਾਰਦੇ ਹਨ। ਤੀਰ ਨਿਸ਼ਾਨੇ ਤੇ ਲੱਗੇ ਤਾਂ ਨਿਸ਼ਾਨਚੀ ਛਾਲ ਮਾਰ ਕੇ ਕਿਸੇ ਪਾਂਡੋ ਦਾ ਨਾਂ ਲੈ ਦਿੰਦਾ ਹੈ। ਅਜਿਹੀਆਂ ਖੇਲ ਪ੍ਰਥਾਵਾਂ ਦੁਆਰਾ ਪਾਂਡਵਾਂ ਦੀ ਬਹਾਦਰੀ ਦੀ ਯਾਦ ਮਨਾਈ ਜਾਂਦੀ ਹੈ।

ਬੁਹਾਰਾ ਪ੍ਰਥਾ ਕਿਸਾਨੀ ਵਰਗ ਦੇ ਸਹਿਯੋਗ ਭਾਵਨਾ ਦੀ ਜ਼ਿੰਦਾ ਮਿਸਾਲ ਹੈ। ਕੁਝ ਇਲਾਕਿਆਂ ਵਿਚ ਇਸ ਨੂੰ ਹੇਲਾ ਅਤੇ ਜੁਆਰੀ ਵੀ ਕਿਹਾ ਜਾਂਦਾ ਹੈ। ਬਿਜਾਈ, ਗੁਡਾਈ, ਕਟਾਈ, ਲਕੜੀ ਢੁਆਈ ਆਦਿ ਔਖੇ ਕੰਮਾਂ ਨੂੰ ਕੰਮੀ ਜਾਤੀਆਂ ਮਿਲ ਜੁਲ ਕੇ ਕਰਦੀਆਂ ਹਨ ਅਤੇ ਆਪਸ ਵਿਚ ਹੱਥ ਵੰਡਾਉਂਦੀਆਂ ਹਨ। ਇਸ ਪ੍ਰਥਾ ਨਾਲ ਗ਼ਰੀਬ ਅਤੇ ਨਾ ਸਰਦੇ ਪੁਜਦੇ ਕਿਸਾਨੀ ਵਰਗ ਦੇ ਕਾਰਜ ਵੀ ਠੀਕ ਸਮੇਂ ਤੇ ਬਿਨਾਂ

ਕੋਈ ਖ਼ਰਚ ਕੀਤਿਆਂ ਪੂਰੇ ਹੋ ਜਾਂਦੇ ਹਨ। ਅਜਿਹੇ ਸਹਿਯੋਗ ਭਰੇ ਕਿਸਾਨੀ ਦੇ ਮਿਹਨਤ ਦੇ ਕਾਰਜਾਂ ਦੇ ਦ੍ਰਿਸ਼ ਬੜੇ ਲੁਭਾਉਣੇ ਅਤੇ ਵਚਿੱਤਰ ਲੱਗਦੇ ਹਨ। ਇਕ ਵਿਅਕਤੀ ਮਨ੍ਹੇ ਤੇ ਖੜਾ ਹੋ ਕੇ ਢੋਲ ਵਜਾਉਂਦਾ ਹੈ ਅਤੇ ਕੰਮ ਕਰਨ ਵਾਲੇ ਸਾਰੇ ਲੋਕ ਉਸ ਤਾਲ ਦੀ ਮਸਤੀ ਵਿਚ ਕੰਮ ਕਰਦੇ ਹਨ। ਦੁਪਹਿਰ ਢਲਣ ਤੇ ਸਾਰਿਆਂ ਨੂੰ ਕਈ ਕਿਸਮ ਦੀਆਂ ਤਰਕਾਰੀਆਂ ਸਮੇਤ ਤਲੇ ਭਟੂਰੂ (ਕਣਕ ਦੀ ਗੋਲ ਅਤੇ ਮੋਟੀ ਰੋਟੀ) ਖੁਆਈਆਂ ਜਾਂਦੀਆਂ ਹਨ। ਔਰਤਾਂ ਕੰਮ ਕਰਦੀਆਂ ਹਨ ਅਤੇ ਗੀਤ ਗਾਉਂਦੀਆਂ ਹਨ।

**ਥਾਥਾ ਪ੍ਰਥਾ**

ਕਿੰਨਰ ਪ੍ਰਦੇਸ਼ ਵਿਚੋਂ ਭੂਤ ਪ੍ਰੇਤਾਂ ਦੇ ਪ੍ਰਭਾਵ ਤੋਂ ਬਚਣ ਲਈ "ਥਾਥਾ ਪ੍ਰਥਾ" ਦੀ ਪਰੰਪਰਾ ਹੈ। ਗਰੀਬ ਪਰਿਵਾਰਾਂ ਵਿਚ ਵੀ ਇਹ ਪ੍ਰਥਾ ਤਿੰਨ ਚਾਰ ਸਾਲ ਵਿਚ ਇਕ ਵਾਰ ਜ਼ਰੂਰ ਮਨਾਈ ਜਾਂਦੀ ਹੈ। ਇਸ ਵਿਚ ਮਿੱਟੀ ਦੇ ਇਕ ਸੌ ਅੱਠ ਦੀਵੇ ਬਾਲੇ ਜਾਂਦੇ ਹਨ ਜਿਸ ਤੋਂ ਇਹ ਭਾਵ ਲਿਆ ਜਾਂਦਾ ਹੈ ਕਿ ਜਿਸ ਨਾਲ ਆਉਣ ਵਾਲਾ ਸਮਾਂ ਰਾਤਾਂ ਦੇ ਅੰਧਕਾਰ ਤੋਂ ਮੁਕਤ ਹੋਵੇਗਾ। ਇਸ ਵਿਚ ਲਾਮੇ ਨੂੰ ਬੁਲਾ ਕੇ "ਵਿਕਯੂ" (ਗ੍ਰਿਹ ਦੇਵਤਾ) ਦੀ ਪੂਜਾ ਕਰਾਈ ਜਾਂਦੀ ਹੈ।

**ਭੂੰਡਾ ਪ੍ਰਥਾ**

ਇਸ ਸੂਬੇ ਵਿਚ ਨਰ ਬਲੀ ਦੀ ਪਰੰਪਰਾ ਰਹੀ ਹੈ, ਅਜਿਹਾ ਸੰਕੇਤ ਭੂੰਡਾ ਪ੍ਰਥਾ ਤੋਂ ਪਰਪੱਕ ਹੁੰਦਾ ਹੈ। ਇਹ ਪ੍ਰਥਾ ਵਿਸ਼ੇਸ਼ ਕਰਕੇ ਜ਼ਿਲ੍ਹਾ ਮਹਾਸੂ ਅਤੇ ਕੁੱਲੂ ਵਿਚ ਪ੍ਰਚਲਤ ਸੀ। ਇਹ ਹਰ ਬਾਰ੍ਹਵੇਂ ਸਾਲ ਜਾਂ ਘਟ ਵੱਧ ਸਮੇਂ ਵਿਚ ਮਨਾਈ ਜਾਂਦੀ ਹੈ। ਵਿਭਾਈ ਦਾ ਭੂੰਡਾ ਬਹੁਤ ਲੋਕ-ਪ੍ਰਸਿੱਧ ਹੈ ਜੋ ਸਤਲੁਜ ਦੀ ਘਾਟੀ ਵਿਚ ਹੈ। ਹੁਣ ਇਹ ਪ੍ਰਥਾ ਤਕਰੀਬਨ ਖ਼ਤਮ ਹੋ ਚੁਕੀ ਹੈ। ਅੰਤਮ ਭੂੰਡਾ ਬਾਰੇ ਇਹ ਕਿਹਾ ਜਾਂਦਾ ਹੈ : ਨਿਸ਼ਚਿਤ ਤਿਥ ਤੋਂ ਪਹਿਲਾਂ 'ਬੇਦਾ' ਜਾਤ ਦੇ ਇਕ ਆਦਮੀ ਨੂੰ ਨਰ ਬਲੀ ਲਈ ਚੁਣਿਆ ਗਿਆ। ਉਸ ਨੂੰ ਤਿਨ ਮਹੀਨੇ ਤਕ ਮੰਦਰ ਵਿਚ ਬੜੇ ਮਾਣ ਨਾਲ ਰੱਖਿਆ ਗਿਆ। ਇਸੇ ਦੌਰਾਨ ਉਹਨੇ ਘਾਹ ਦਾ ਚਾਰ-ਪੰਜ ਸੌ ਹੱਥ ਲੰਮਾ ਰੱਸਾ ਬਣਾਇਆ। ਨਿਸ਼ਚਤ ਦਿਨ ਵਾਜੇ-ਗਾਜੇ ਨਾਲ ਦੇਵਤਿਆਂ ਦਾ ਜਲੂਸ ਨਿਕਲਿਆ। ਸਭ ਤੋਂ ਅੱਗੇ ਬੇਦਾ ਸੀ। ਉਸ ਦੇ ਤਨ ਉਤੇ ਕੇਵਲ ਇਕੋ ਕਪੜਾ ਸੀ ਅਤੇ ਗਲ ਵਿਚ ਲਾਲ ਸੂਤ ਸੀ। ਉਸ ਦੇ ਹੱਥ ਵਿਚ ਨੀਲੇ ਸੂਤੀ ਕਪੜੇ ਦੀ ਛੱਤਰੀ ਸੀ ਅਤੇ ਉਸਨੂੰ ਉਸ ਦੀਆਂ ਦੋਨਾਂ ਪਤਨੀਆਂ ਨੇ ਸਾਂਭਿਆ ਹੋਇਆ ਸੀ। ਜਲੂਸ ਦੇ ਭੂੰਡਾ ਸਥਾਨ ਤੇ ਪਹੁੰਚਣ ਤੇ ਉਥੇ ਰੱਸੀ ਦਾ ਇਕ ਸਿਰਾ ਪਹਾੜ ਦੇ ਉਪਰ ਇਕ ਖੰਭੇ ਨਾਲ ਬੰਨ੍ਹ ਦਿੱਤਾ ਗਿਆ ਅਤੇ ਦੂਸਰਾ ਪਹਾੜ ਦੇ ਪੈਰਾਂ ਵਿਚ ਗੱਡੇ ਖੰਭੇ ਨਾਲ। ਫਿਰ ਉਸੇ ਤਰ੍ਹਾਂ ਜਲੂਸ ਵਿਚ ਬੇਦਾ ਨੂੰ ਲੈ ਕੇ ਮੰਦਰ ਚਲੇ ਗਏ। ਜਲੂਸ ਦੇ ਆਰੰਭ ਤੇ ਇਕ ਬੱਕਰੇ

ਦੀ ਬਲੀ ਦਿੱਤੀ ਗਈ। ਮੰਦਰ ਵਿਚ ਬੇਦਾ ਨੂੰ ਦੇਵਤੇ ਦੇ ਅਰਪਣ ਕੀਤਾ ਗਿਆ। ਮੁੜ ਕੇ ਜਲੂਸ ਫਿਰ ਭੂੰਡਾ ਦੇ ਸਥਾਨ ਤੇ ਪਹੁੰਚਿਆ। ਰੱਸੇ ਦੇ ਥਾਂ ਦੇ ਉਪਰ ਲੱਕੜੀ ਦਾ ਆਸਣ ਰੱਖਿਆ ਹੋਇਆ ਸੀ। ਬੋਝ ਨੂੰ ਸੰਭਾਲਣ ਵਾਸਤੇ ਦੋਨਾਂ ਪਾਸੇ ਰੇਤ ਨਾਲ ਭਰੀਆਂ ਬੋਰੀਆਂ ਲਟਕ ਰਹੀਆਂ ਸਨ ਜੋ ਬੇਦਾ ਦੇ ਪੈਰਾਂ ਨਾਲ ਲਗਾਈਆਂ ਹੋਈਆਂ ਸਨ। ਪ੍ਰੋਹਤ ਦੇ ਇਸ਼ਾਰੇ ਤੇ ਬੇਦਾ ਨੂੰ ਹੇਠਾਂ ਖਿਸਕਾ ਦਿੱਤਾ ਗਿਆ। ਉਹ ਬੜੇ ਜ਼ੋਰ ਨਾਲ ਹੇਠਾਂ ਵੱਲ ਡਿਗਿਆ। ਉਸਦਾ ਬਚਣਾ ਨਾ ਬਚਣਾ ਵਿਸ਼ੇਸ਼ ਹਾਲਾਤ ਤੇ ਨਿਰਭਰ ਕਰਦਾ ਸੀ। ਜੇਕਰ ਉਹ ਬਚ ਜਾਂਦਾ ਤਾਂ ਮੰਦਰ ਦੇ ਚੜ੍ਹਾਵੇ 'ਚੋਂ ਉਸਨੂੰ ਅੱਸੀ ਨੱਬੇ ਰੁਪੈ ਦਿਤੇ ਜਾਣੇ ਸਨ। ਦਰਸ਼ਕ ਵੀ ਸ਼ਰਧਾ ਭਾਵਨਾ ਅਨੁਸਾਰ ਉਸਨੂੰ ਭੇਟਾ ਚੜ੍ਹਾਉਂਦੇ ਹਨ। ਨਿਰਮੰਡ ਵਿਚ 1874 ਈ: ਵਿਚ ਭੂੰਡੇ ਦਾ ਰੱਸਾ ਟੁੱਟ ਗਿਆ ਜਿਸ ਨਾਲ ਬੇਦਾ ਮਾਰਿਆ ਗਿਆ। ਨਿਰਤ ਤੋਂ ਉਪਰਲੇ ਪਿੰਡ ਵਿਚ ਅੰਤਮ ਭੂੰਡਾ 1902 ਵਿਚ ਹੋਇਆ ਸੀ। ਹੁਣ ਇਹ ਪ੍ਰਥਾ ਤਕਰੀਬਨ ਬੰਦ ਹੈ।

## ਤਾਨਾਮਾਨਾ

ਇਸ ਸੂਬੇ ਵਿਚ ਭਾਰਤ ਤਿੱਬਤ ਸਰਹੱਦ ਉਤੇ ਵੱਸੇ ਜਨਜਾਤੀ ਲੋਕਾਂ ਵਿਚ ਮਹਾਮਾਰੀ ਨੂੰ ਰੋਕਣ ਲਈ ਕੁਝ ਵਰਜਤ ਉਪਾਅ ਵੀ ਕੀਤੇ ਜਾਂਦੇ ਹਨ, ਜਿਨ੍ਹਾਂ ਨੂੰ ਇਥੋਂ ਦੀ ਬੋਲੀ ਵਿਚ "ਤਾਨਾਮਾਨਾ" ਕਿਹਾ ਜਾਂਦਾ ਹੈ। ਇਸ ਇਲਾਕੇ ਵਿਚ ਮਹਾਮਾਰੀ ਵੇਲੇ ਇਲਾਜ ਕਰਨ ਗਏ ਡਾਕਟਰਾਂ ਦੇ ਦਲ ਨੂੰ, ਜਿਹੜਾ ਖਸਰੇ ਨਾਲ 31 (ਇਕੱਤੀ) ਬੱਚਿਆਂ ਦੇ ਅਚਾਨਕ ਮਰ ਜਾਣ ਦੀ ਖ਼ਬਰ ਸੁਣ ਕੇ ਉਸ ਇਲਾਕੇ ਵਿਚ ਗਿਆ ਸੀ, ਇਹ ਦੱਸਿਆ ਹੈ ਕਿ ਇਹ ਲੋਕ ਗ਼ਰੀਬ ਅਤੇ ਅਨਪੜ੍ਹ ਹਨ, ਪਰ ਸਿਹਤ ਸੰਬੰਧੀ ਠੀਕ ਗ਼ਲਤ ਤੋਂ ਅਨਜਾਣ ਨਹੀਂ ਹਨ। ਸ੍ਰੀ ਰਵੀਂਦਰ ਰਣਦੇਵ ਵੀ ਉਨ੍ਹਾਂ ਦੇ ਨਾਲ ਸਨ। ਉਹਨਾਂ ਨੇ ਇਸ ਪ੍ਰਥਾ ਨੂੰ ਸਪੱਸ਼ਟ ਕਰਦਿਆਂ ਇਦਾਂ ਲਿਖਿਆ ਹੈ—

"ਇਸ ਇਲਾਕੇ ਵਿਚ ਜਦੋਂ ਵੀ ਕੋਈ ਆਦਮੀ ਕਿਸੇ ਛੂਤ ਦੇ ਰੋਗ ਵਿਚ ਗ੍ਰਸਿਆ ਜਾਂਦਾ ਹੈ ਅਤੇ ਉਸ ਦੀ ਹਾਲਤ ਗੰਭੀਰ ਹੁੰਦੀ ਹੈ ਤਾਂ ਉਸਦੇ ਘਰ ਦੇ ਬੂਹੇ ਤੇ ਚੂਨੇ ਵਰਗਾ ਇਕ ਇਥੋਂ ਮਿਲਣ ਵਾਲਾ ਸਫ਼ੇਦ ਪੱਥਰ ਰੱਖ ਦਿੱਤਾ ਜਾਂਦਾ ਹੈ। ਇਹ ਪੱਥਰ ਇਹ ਗੱਲ ਦੱਸਦਾ ਹੈ ਕਿ ਇਸ ਘਰ ਵਿਚ ਕਿਸੇ ਨੂੰ ਛੂਤ ਦਾ ਰੋਗ ਚੰਬੜਿਆ ਹੈ। ਨਾਲ ਹੀ ਇਹ ਪੱਥਰ ਇਸ ਤਰ੍ਹਾਂ ਰੱਖਿਆ ਜਾਂਦਾ ਹੈ ਕਿ ਘਰ ਆਉਣ ਵਾਲੇ ਹਰੇਕ ਵਿਅਕਤੀ ਨੂੰ ਹੋਰ ਵੀ ਸਪਸ਼ਟ ਵਿਸ਼ਵਾਸ ਹੋ ਸਕੇ।"[1]

ਤਾਨਾਮਾਨਾ ਪ੍ਰਥਾ ਦੀਆਂ ਵਰਜਣਾਂ ਕਾਰਨ "ਛੋਟਾ ਸ਼ਾਗੋ" ਅਤੇ ਕੁਝ ਘਰਾਂ ਵਿਚ

1. ਦੈਨਿਕ ਵੀਰ ਪ੍ਰਤਾਪ, 27 ਫਰਵਰੀ 1978 ਵਿਚ ਪ੍ਰਕਾਸ਼ਤ ਲੇਖ ਜਨਜਾਤੀ ਇਲਾਕਿਆਂ ਦੀ ਇਕ ਨਿਸ਼ੇਧਾਤਮਕ ਚਕਿਤਸਾ ਵਿਧੀ—'ਤਾਨਾਮਾਨਾ'।

ਡਾਕਟਰਾਂ ਨੂੰ ਰੋਗੀ ਨੂੰ ਨਹੀਂ ਦੇਖਣ ਦਿੱਤਾ ਜਾਂਦਾ। ਵਾਤਾਵਰਣ ਨੂੰ ਦੂਸ਼ਿਤ ਹੋਣ ਤੋਂ ਬਚਾਉਣ ਲਈ ਹਰ ਪਿੰਡ ਦੇ ਦਰਵਾਜ਼ੇ ਤੇ ਖ਼ਾਸ ਨਿਗਰਾਨੀ ਰੱਖੀ ਜਾਂਦੀ ਹੈ ਤਾਂਕਿ ਕੋਈ ਰੋਗੀ ਵਿਅਕਤੀ ਪਿੰਡ ਵਿਚ ਨਾ ਆ ਜਾਵੇ। ਇਕ ਵਾਰੀ ਇਸੇ ਪ੍ਰਥਾ ਕਾਰਨ ਇਕ ਪਟਵਾਰੀ ਨੂੰ 14,500 ਫ਼ੁਟ ਦੀ ਉਚਾਈ ਤੇ ਸਥਿਤ ਕਿੱਬਰ ਪਿੰਡ ਦੇ ਬਾਹਰ ਰੋਕ ਦਿੱਤਾ ਗਿਆ ਅਤੇ ਉਸ ਨੂੰ ਬਹੁਤ ਦਿਨਾਂ ਤਕ ਇਕੱਲਿਆਂ ਰਹਿਣਾ ਪਿਆ। ਜਿਥੇ ਉਸ ਨੇ ਜਾਣਾ ਸੀ ਉਥੇ ਖਸਰੇ ਦੀ ਬੀਮਾਰੀ ਫੈਲਣ ਦੀ ਖ਼ਬਰ ਉਡੀ ਹੋਈ ਸੀ। ਰਾਜਾ ਅਤੇ ਕਿੱਬਰ ਦੇ ਵਿਚਕਾਰ, ਇਸ ਸਥਾਨ ਤੇ ਹਰੇਕ ਵਿਅਕਤੀ ਨੂੰ ਰੁਕਣਾ ਪੈਂਦਾ ਹੈ। ਉਸ ਨੂੰ ਅੱਗੇ ਤਦੇ ਜਾਣ ਦਿੱਤਾ ਜਾਂਦਾ ਹੈ ਜੇਕਰ ਉਥੋਂ ਦੇ ਲਾਮੇ ਨੂੰ ਇਹ ਵਿਸ਼ਵਾਸ ਜਿਹਾ ਹੋ ਜਾਵੇ ਕਿ ਉਸ ਨੂੰ ਕੋਈ ਅਜਿਹਾ ਰੋਗ ਨਹੀਂ ਜਿਹੜਾ ਉਸ ਇਲਾਕੇ ਵਿਚ ਛੂਤ ਦਾ ਰੋਗ ਫੈਲਾ ਦੇਵੇ। ਡਾਕਟਰਾਂ ਦਾ ਮੱਤ ਹੈ ਕਿ ਤਾਨਾਮਾਨਾ ਵਿਧੀ ਨਾਲ ਜਨਜਾਤੀ ਲੋਕ ਛੂਤ ਰੋਗ ਨੂੰ ਫੈਲਣ ਤੋਂ ਰੋਕ ਲੈਂਦੇ ਹਨ।

## ਡੂਮ

ਛੋਟੀਆਂ ਛੋਟੀਆਂ ਰਿਆਸਤਾਂ ਵਿਚ ਵੱਡੀ ਜਨਤਾ ਕਦੇ ਕਦੇ ਰਾਜੇ ਜਾਂ ਰਾਣਿਆਂ ਤੋਂ ਨਾ-ਖ਼ੁਸ਼ ਹੋ ਕੇ ਸਤਿਆਗ੍ਰਹਿ ਕਰ ਦਿੰਦੀ ਹੈ। ਅਜਿਹਾ ਤਾਂ ਹੀ ਹੁੰਦਾ ਹੈ ਜੇਕਰ ਸ਼ਾਸਕ ਦੇ ਅਤਿਆਚਾਰਾਂ ਦੀ ਸੀਮਾ ਲੰਘ ਜਾਵੇ। ਜਨਤਾ ਦੇ ਇਸ ਸਤਿਆਗ੍ਰਹਿ ਨੂੰ "ਡੂਮ" ਕਿਹਾ ਜਾਂਦਾ ਹੈ। "ਜਦੋਂ ਜਨਤਾ ਕਿਸੇ ਸ਼ਾਸਕ ਦਾ ਧਿਆਨ ਕਿਸੇ ਵਿਸ਼ੇਸ਼ ਸ਼ਿਕਾਇਤ ਵੱਲ ਦਿਵਾਉਣਾ ਚਾਹੁੰਦੀ ਹੈ ਤਾਂ ਲੋਕ ਆਪਣੇ ਆਪਣੇ ਘਰ ਛੱਡ ਕੇ ਜੰਗਲਾਂ ਨੂੰ ਚਲੇ ਜਾਂਦੇ ਹਨ। ਫ਼ਸਲਾਂ ਬਰਬਾਦ ਹੋ ਜਾਂਦੀਆਂ ਹਨ ਅਤੇ ਰਾਜ ਕਾਜ ਰੁੱਕ ਜਾਂਦਾ ਹੈ। ਉਹ ਆਪਣੇ ਪਿੰਡਾਂ ਨੂੰ ਉਦੋਂ ਹੀ ਮੁੜਦੇ ਹਨ ਜਦੋਂ ਉਹਨਾਂ ਦੀਆਂ ਮੰਗਾਂ ਮੰਨੀਆਂ ਜਾਣ। ਡੂਮ ਦੀ ਮਹੱਤਵਪੂਰਨ ਗੱਲ ਇਹ ਹੈ ਕਿ ਇਹ ਵਿਦਰੋਹ ਅਹਿੰਸਾਤਮਕ ਢੰਗ ਨਾਲ ਹੁੰਦਾ ਹੈ ਅਤੇ ਇਸ ਨਾਲ ਕਿਸੇ ਦੀ ਜਾਨ ਨੂੰ ਕੋਈ ਨੁਕਸਾਨ ਨਹੀਂ ਪਹੁੰਚਦਾ।"[1]

## ਬਲੀ ਦੀਆਂ ਪ੍ਰਥਾਵਾਂ

ਚੰਗੀਆਂ ਫ਼ਸਲਾਂ ਲੈਣ ਅਤੇ ਇਨ੍ਹਾਂ ਫ਼ਸਲਾਂ ਨੂੰ ਬੁਰੀਆਂ ਸ਼ਕਤੀਆਂ ਤੋਂ ਬਚਾਉਣ ਲਈ ਖੇਤਾਂ ਵਿਚ ਪਸ਼ੂ ਦੀ ਬਲੀ ਦੇਣ ਦੀ ਪ੍ਰਥਾ ਮਿਲਦੀ ਹੈ। ਫ਼ਸਲ ਪੱਕ ਜਾਣ ਤੇ ਇਕ ਬੱਕਰਾ ਜਾਂ ਕਾਲਾ ਮੀਢਾ ਖੇਤਾਂ ਦੀ ਪ੍ਰਕਰਮਾ ਕਰਾ ਕੇ ਉਥੇ ਹੀ ਝਟਕਾ ਦਿੱਤਾ ਜਾਂਦਾ ਹੈ। ਉਸ ਬਲੀ ਦੇ ਬੱਕਰੇ ਦਾ ਮਾਸ ਪਿੰਡ ਵਿਚ ਪ੍ਰਸ਼ਾਦ ਵਜੋਂ ਵੰਡਿਆ ਜਾਂਦਾ ਹੈ। ਜਖ, (ਯਕਸ਼) ਪੀਰ, ਦੇਵੀ, ਕੁਲ ਦੇਵਤੇ ਆਦਿ ਦੀਆਂ ਮੰਨਤਾਂ ਲਈ ਲੋਕ

1. ਡਾ. ਪੀ. ਸੀ. ਕਸ਼ਯਪ—ਕੁਲੂਈ ਲੋਕ ਸਾਹਿਤ੍ਯ।

ਯਾਤਰਾਵਾਂ ਕਰਦੇ ਹਨ। ਯਾਤਰਾ ਤੇ ਜਾ ਰਹੇ ਪਰਿਵਾਰ ਦੇ ਵੰਸ਼ਜ ਅਤੇ ਰਿਸ਼ਤੇਦਾਰ ਸੱਜ-ਧੱਜ ਕੇ ਅੰਨ ਆਦਿ "ਭੰਡਾਰੇ" ਦਾ ਪ੍ਰਬੰਧ ਕਰਕੇ ਬਲੀ ਦਾ ਬੱਕਰਾ ਲਈ ਝੰਡੇ ਅਤੇ ਢੋਲ ਦੇ ਨਾਲ ਗਾਉਂਦੇ ਵਜਾਉਂਦੇ ਦੇਵੀ ਦੇਵਤੇ ਦੇ ਸਥਾਨ ਵੱਲ ਤੁਰ ਪੈਂਦੇ ਹਨ। ਰਸਤੇ ਵਿਚ ਔਰਤਾਂ ਯਾਤਰਾ ਗੀਤ ਗਾਉਂਦੀਆਂ ਹਨ। ਇਕ ਬੁੱਢੀ ਔਰਤ ਪੋਚੇ ਨਾਲ ਰਸਤੇ ਵਿਚ ਪੈਰਾਂ ਦੀ ਸ਼ਕਲ ਵਰਗੇ "ਲੀਖਣੂ" ਪਾਉਂਦੀ ਜਾਂਦੀ ਹੈ। ਨਿਸਚਿਤ ਥਾਂ ਤੇ ਪਹੁੰਚ ਕੇ ਦੇਵੀ ਦੇਵਤਿਆਂ ਦੀ ਪੂਜਾ ਵਗੈਰਾ ਕਰਕੇ ਬਲੀ ਲਈ ਲਿਆਂਦੇ ਗਏ ਬੱਕਰੇ ਤੇ ਸਾਰੇ ਪਾਣੀ ਪਾਉਂਦੇ ਅਤੇ ਦੇਵੀ ਦੇਵਤੇ ਅੱਗੇ ਬਲੀ ਨੂੰ ਸਵੀਕਾਰ ਕਰਨ ਦੀ ਅਰਦਾਸ ਕਰਦੇ ਹਨ। ਜੇਕਰ ਬਲੀ ਝਟਕਾ ਨਾ ਮਾਰੇ (ਨਾ ਕੰਬੇ) ਤਾਂ ਸਮਝਿਆ ਜਾਂਦਾ ਹੈ ਕਿ ਦੇਵਤਾ ਖ਼ੁਸ਼ ਨਹੀਂ। ਅਜਿਹੀ ਹਾਲਤ ਵਿਚ ਪਰਿਵਾਰ ਦੇ ਸਾਰੇ ਲੋਕ ਦੇਵਤੇ ਦੀ ਬੰਦਨਾ ਕਰਦੇ ਹਨ ਅਤੇ ਗ਼ਲਤੀ ਦੀ ਭੁਲ ਬਖਸ਼ਾਉਂਦੇ ਹਨ। ਛੇਕੜ ਬੱਕਰਾ ਕੰਬ ਉਠਦਾ ਹੈ, ਸਾਰੇ ਦੇਵਤੇ ਦੀ ਜੈ ਬੁਲਾਉਂਦੇ ਹਨ ਅਤੇ ਬੱਕਰੇ ਨੂੰ ਝਟਕਾ ਦਿੱਤਾ ਜਾਂਦਾ ਹੈ। ਰਾਤ ਨੂੰ ਉਥੇ ਹੀ ਰੋਟੀ ਪੱਕਦੀ ਹੈ। ਰਾਤ ਭਰ ਗੀਤ ਗਾਏ ਜਾਂਦੇ ਹਨ। ਦੇਵਤੇ ਦੇ ਭਗਤਾਂ ਵਿਚ ਦੇਵਤਾ ਆਉਂਦਾ ਹੈ ਉਨ੍ਹਾਂ ਤੋਂ ਲੋਕ ਰੋਗ ਸੋਗ ਅਤੇ ਫ਼ਸਲ ਸੰਬੰਧੀ ਕਈ ਕਿਸਮ ਦੇ ਸੁਆਲ ਪੁੱਛਦੇ ਹਨ। ਸਵੇਰੇ ਫਿਰ ਦੇਵਤੇ ਦੀ ਪੂਜਾ ਕਰਕੇ ਲੋਕ ਘਰਾਂ ਨੂੰ ਮੁੜ ਆਉਂਦੇ ਹਨ।

ਕੂਲ੍ਹਾਂ (ਨਹਿਰਾਂ), ਬਉਲੀਆਂ, ਪੁਲਾਂ ਆਦਿ ਦਾ ਨਿਰਮਾਣ ਕਰਦੇ ਸਮੇਂ ਵੀ ਮਨੁੱਖ ਦੀ ਬਲੀ ਦਿੱਤੀ ਜਾਂਦੀ ਰਹੀ ਹੈ। ਇਸ ਪ੍ਰਥਾ ਦੇ ਸੰਕੇਤ ਇਥੇ ਦੀਆਂ ਪ੍ਰਚਲਤ ਲੋਕ ਗਾਥਾਵਾਂ ਵਿਚ ਮਿਲਦੇ ਹਨ। ਧਰਮਸ਼ਾਲਾ ਦੇ ਲਾਗੇ ਚੜੀ ਪਿੰਡ ਦੇ ਰਾਣੇ ਨੇ ਪਰਜਾ ਦੀ ਪਾਣੀ ਦੀ ਸਮੱਸਿਆ ਹੱਲ ਕਰਨ ਲਈ ਇਕ ਨਹਿਰ ਪੁਟਾਉਣੀ ਸ਼ੁਰੂ ਕੀਤੀ। ਪਰੰਤੂ ਜਦੋਂ ਉਸ ਵਿਚ ਪਾਣੀ ਚੜ੍ਹਾਇਆ ਜਾਂਦਾ ਤਾਂ ਨਦੀ ਦੇ ਕੰਢੇ ਤੇ ਬਣਿਆ ਬੰਨ੍ਹ ਟੁੱਟ ਜਾਂਦਾ। ਰਾਣਾ ਚਿੰਤਾਤੁਰ ਹੋਇਆ। ਕਈ ਉਪਾਅ ਸੋਚਦਾ। ਪਰ ਕੋਈ ਹੱਲ ਨਾ ਮਿਲਦਾ। ਇਕ ਰਾਤ ਉਹ ਚਿੰਤਾਮਗਨ ਹੀ ਸੌਂ ਗਿਆ। ਰਾਤ ਨੂੰ ਨਹਿਰ ਉਸ ਦੇ ਸੁਪਨੇ ਵਿਚ ਆਈ ਅਤੇ ਉਹਨੂੰ ਬਲੀ ਦੇਣ ਲਈ ਕਿਹਾ। ਰਾਜੇ ਨੇ ਆਪਣੀ ਬਹੂ ਦੀ ਬਲੀ ਦੇਣ ਦਾ ਸੰਕਲਪ ਕਰ ਲਿਆ। ਬਹੂ ਨੂੰ ਪੇਕੇ ਜਾਣ ਦੇ ਬਹਾਨੇ ਨਹਿਰ ਦੇ ਕਿਨਾਰੇ ਨਦੀ ਦੇ ਤੱਟ ਤੇ ਲੈ ਗਏ। ਉਸ ਨੂੰ ਪੂਜਾ ਦੇ ਬਹਾਨੇ ਡੋਲੀ ਵਿਚੋਂ ਉਤਾਰ ਕੇ ਬੰਨ੍ਹ ਉਤੇ ਬੰਦਨਾ ਕਰਨ ਲਈ ਕਿਹਾ। ਉਸ ਸਮੇਂ ਰਾਜੇ ਨੇ ਉਸ ਨੂੰ ਬੰਨ੍ਹ ਵਿਚ ਚਿਣਵਾ ਦਿੱਤਾ। ਨਹਿਰ ਬਣੀ ਅਤੇ ਕਲ-ਕਲ ਕਰਦਾ ਪਾਣੀ ਪਰਜਾ ਦੀਆਂ ਆਸਾਂ ਨੂੰ ਪੂਰੀਆਂ ਕਰਦਾ, ਖੇਤਾਂ ਦੀ ਪਿਆਸ ਬੁਝਾਉਣ ਲੱਗਾ।

ਇਸ ਤਰ੍ਹਾਂ ਚੰਬੇ ਦੇ ਰਾਜੇ ਦੀ ਰਾਣੀ "ਨੈਣਾ ਦੇਵੀ" ਨੇ ਚੰਬੇ ਸ਼ਹਿਰ ਦੀ ਜਲ ਸਮੱਸਿਆ ਨੂੰ ਦੂਰ ਕਰਨ ਲਈ ਖ਼ੁਦ ਜਾ ਕੇ ਆਤਮ ਬਲੀਦਾਨ ਦਿੱਤਾ ਅਤੇ ਸੁਪਨੇ ਵਿਚ ਸੁਣੀ ਰਾਜੇ ਦੀ ਗੱਲ ਨੂੰ ਸਾਕਾਰ ਕੀਤਾ। ਕਲੋਹੇ ਦੀ ਬਾਂ ਨਾਮੀ ਡੋਲਰੂ (ਚੇਲਾ ਗੀਤ) ਵਿਚ ਵੀ ਸੱਸ ਜਲ ਸਮੱਸਿਆ ਲਈ ਆਪਣੀ ਬਹੂ ਦੀ ਬਲੀ

ਚੜ੍ਹਾਉਂਦੀ ਹੈ। ਪਰੰਤੂ ਹੁਣ ਇਹ ਮਾਨਤਾਵਾਂ ਬਿਲਕੁਲ ਬਦਲ ਚੁਕੀਆਂ ਹਨ। ਹੁਣ ਨਰ-ਬਲੀਆਂ ਦੀ ਥਾਂ ਤੇ ਪਸ਼ੂ ਬਲੀ ਦਿੱਤੀ ਜਾਂਦੀ ਹੈ। ਕੁਝ ਲੋਕ ਪਸ਼ੂ ਬਲੀ ਤੋਂ ਪ੍ਰਹੇਜ਼ ਕਰਦੇ ਹਨ। ਇਸ ਲਈ ਉਹ ਮਿਠਾਈ, ਕੜ੍ਹਾਹ ਪ੍ਰਸ਼ਾਦ ਚੜ੍ਹਾ ਕੇ ਹੀ ਦੇਵੀ ਦੇਵਤੇ ਦੀਆਂ ਮਨੌਤੀਆਂ ਕਰ ਲੈਂਦੇ ਹਨ। ਮੁੱਲਾਣਾ (ਕੁਲੂ) ਅਤੇ ਡੋਡਰਾ ਕਵਾਰ (ਮਹਾਸੂ) ਆਦਿ ਇਲਾਕਿਆਂ ਵਿਚ ਹਰੇਕ ਗੱਲ ਦਾ ਨਿਰਣਾ ਸਥਾਨਕ ਦੇਵਤਿਆਂ "ਜਾਮਲੂ" ਜਾਂ "ਮਹਾਸੂ ਦੇਵਤੇ" ਤੋਂ ਲਿਆ ਜਾਂਦਾ ਹੈ। ਉਨ੍ਹਾਂ ਦੀ ਅਵਗਿਆ ਕਰਨ ਤੇ ਵਿਅਕਤੀ ਨੂੰ ਸਜ਼ਾ ਮਿਲਦੀ ਹੈ ਜਿਸ ਨੂੰ ਭੁਗਤਣ ਬਾਅਦ ਹੀ ਉਹ ਕਾਰਜਾਂ ਵਿਚ ਭਾਗ ਲੈ ਸਕਦਾ ਹੈ। ਸਥਾਨਕ ਪ੍ਰਥਾ ਅਤੇ ਪਰੰਪਰਾ ਅਧਿਐਨ ਦੀ ਦਿਸ਼ਾ ਵਿਚ ਇਹਨਾਂ ਦੇਵਤਿਆਂ ਦਾ ਅਧਿਐਨ ਵਿਆਪਕ ਸਮੇਂ ਅਤੇ ਪੈਨਿਆਂ ਦੀ ਮੰਗ ਕਰਦਾ ਹੈ। ਇਹ ਦੇਵਤੇ ਇਕ ਕਿਸਮ ਦੇ ਸਥਾਨਕ ਸਮਾਜਕ ਜੀਵਨ ਦੇ ਸ਼ਾਸਕ ਹਨ। ਇਹੋ ਇਹਨਾਂ ਦੀ ਪੰਚਾਇਤ ਅਤੇ ਕਚਹਿਰੀ ਹੈ। ਹਰੇਕ ਪੇਂਡੂ ਅਤੇ ਬਾਹਰ ਤੋਂ ਆਉਣ ਵਾਲਾ ਯਾਤਰੀ ਮਹਿਮਾਨ ਇਹਨਾਂ ਦੁਆਰਾ ਨਿਰਧਾਰਤ ਕੀਤੇ ਗਏ ਨਿਯਮਾਂ ਅਤੇ ਪ੍ਰਥਾਵਾਂ ਦੀ ਪਾਲਣਾ ਕਰਦਾ ਹੈ। ਦੇਵਤੇ ਦੇ ਰੁਸ ਜਾਣ ਨਾਲ ਕਿਸੇ ਵੀ ਅਸ਼ੁਭ ਕਾਰਜ ਦੀ ਸ਼ੰਕਾ ਬਣੀ ਰਹਿੰਦੀ ਹੈ।

ਇਥੇ ਨਵੀਂ ਫ਼ਸਲ ਪੱਕਣ ਤੇ ਦੇਵੀ-ਦੇਵਤਿਆਂ, ਵਿਸ਼ੇਸ਼ ਕਰਕੇ "ਬਾਬੇ" ਨੂੰ ਭੰਡਾਰਾ ਦਿੱਤਾ ਜਾਂਦਾ ਹੈ। "ਰੁੱਖ ਪੂਜਾ" ਦੀਆਂ ਪ੍ਰਥਾਵਾਂ ਵੀ ਆਮ ਦੇਖੀਆਂ ਜਾਂਦੀਆਂ ਹਨ। ਦਾੜਿਮ (ਅਨਾਰ), ਪਿੱਪਲ, ਬੋਹੜ, ਜਰੇੜੀ (ਬੇਰੀ), ਅੰਬ ਆਦਿ ਦਰਖ਼ਤਾਂ ਨੂੰ ਇਸਤ੍ਰੀਆਂ ਵਿਸ਼ੇਸ਼ ਦਿਨ ਵਾਰ ਵਰਤ ਆਦਿ ਦੇ ਸਮੇਂ ਬੜੀ ਸ਼ਰਧਾ ਨਾਲ ਪੂਜਦੀਆਂ ਹਨ। ਕਪੜੇ ਅਤੇ ਪਕਵਾਨ ਚੜ੍ਹਾਏ ਜਾਂਦੇ ਹਨ। ਵਟ-ਸਵਿਤ੍ਰੀ ਦੇ ਵਰਤ ਵਾਲੇ ਦਿਨ ਬੋਹੜ ਨੂੰ ਬੜੀ ਸੱਜ-ਧੱਜ ਅਤੇ ਸ਼ਰਧਾ ਨਾਲ ਪੂਜਿਆ ਜਾਂਦਾ ਹੈ। ਵਿਆਹ ਦੇ ਸਮੇਂ "ਦਾੜਿਮ ਪੂਜਨ" ਦੀ ਪਰੰਪਰਾ ਮਿਲਦੀ ਹੈ। ਇਸ ਰੁੱਖ ਨੂੰ ਸਾਖੀ ਮੰਨ ਕੇ ਲਾੜਾ ਅਤੇ ਵਹੁਟੀ ਪਿੰਡ ਦੇ ਕਿਸੇ ਚਹੇਤੇ ਆਦਮੀ-ਔਰਤ ਨਾਲ ਮੈਤਰੀ ਸੰਬੰਧ ਜੋੜਦੇ ਹਨ। ਨਵਾਂ ਅੰਨ ਆਉਣ ਤੇ ਕੰਜਕਾਂ ਪੂਜੀਆਂ ਜਾਂਦੀਆਂ ਅਤੇ ਸਾਕ-ਸੰਬੰਧੀਆਂ ਨੂੰ ਨਿਉਂਦਾ ਦਿੱਤਾ ਜਾਂਦਾ ਹੈ। ਖੀਰ, ਹਲਵਾ ਆਦਿ ਸੁਆਦੀ ਭੋਜਨ ਪਕਾਏ ਜਾਂਦੇ ਹਨ।

## ਵਰਤ ਅਤੇ ਮੇਖ

ਸੰਗਰਾਂਦ, ਪੁੰਨਿਆਂ, ਇਕਾਦਸ਼ੀ ਅਤੇ ਹੋਰ ਵਰਤਾਂ ਤੇ ਔਰਤਾਂ ਵਰਤ ਰੱਖਦੀਆਂ ਹਨ ਅਤੇ ਦੇਵੀ ਦੇਵਤਿਆਂ ਦੀ ਪੂਜਾ ਕਰਦੀਆਂ ਹਨ। ਵਿਹੜੇ ਦੇ ਬਾਹਰਲੇ ਦਰਵਾਜ਼ਿਆਂ ਤੇ ਗੋਹੇ ਨਾਲ ਲਿਪਾਈ ਕਰਕੇ ਪੋਚੇ ਨਾਲ "ਲੀਖਣੂ" ਲਿਖੇ ਜਾਂਦੇ ਹਨ। ਵੱਡੇ ਘਰਾਂ ਦੀਆਂ ਔਰਤਾਂ ਦੁਆਰਾ ਵਰਤਾਂ ਨੂੰ ਮਨਾਉਣਾ ਅਤੇ ਇਹਨਾਂ ਦੀ ਪਰੰਪਰਾ ਨੂੰ ਜੀਵਤ ਰੱਖਣਾ ਜੀਵਨ ਦਾ ਇਕ ਅਟੁਟ ਅੰਗ ਸਮਝਿਆ ਜਾਂਦਾ ਹੈ। ਮਜ਼ਦੂਰ

ਵਰਗਾਂ ਵਿਚ ਅਜਿਹੀਆਂ ਪਰੰਪਰਾਵਾਂ ਘਟ ਹੀ ਰਹੀਆਂ ਹਨ। ਹੁਣ ਕੁਝ ਦੇਖਾ ਦੇਖੀ ਕਰਕੇ ਇਹ ਪਰੰਪਰਾਵਾਂ ਇਨ੍ਹਾਂ ਵਰਗਾਂ ਵਿਚ ਵੀ ਉੱਠ ਰਹੀਆਂ ਹਨ। ਇਕਾਦਸ਼ੀ ਆਦਿ ਵਰਤਾਂ ਨੂੰ ਨਿਰੰਤਰ ਜਾਰੀ ਰੱਖਣ ਤੋਂ ਮਗਰੋਂ ਉਹਨਾਂ ਦਾ "ਮੋਖ" ਕੀਤਾ ਜਾਂਦਾ ਹੈ ਅਨੇਕ ਪ੍ਰਕਾਰ ਦੀ ਸਮੱਗਰੀ ਇਕੱਠੀ ਕਰਕੇ ਵਰਤ ਪੂਜਾ ਕਰਕੇ ਉਸਦੇ ਚੰਗੇ ਫਲ ਦੀ ਉਮੀਦ ਕੀਤੀ ਜਾਂਦੀ ਹੈ। ਇਸ ਤੋਂ ਮਗਰੋਂ ਵਰਤ ਨਹੀਂ ਰੱਖਿਆ ਜਾਂਦਾ। ਕੰਨਿਆਵਾਂ ਲਈ ਪੁੰਨਿਆ, ਇਕਾਦਸ਼ੀ ਅਤੇ ਵਰਤ ਪੂਜਾ (ਮਾਰਗ ਪੂਜਾ) ਦੇ ਵਰਤ ਅਤੇ "ਮੋਖ" ਜੀਵਨ ਵਿਚ ਜ਼ਰੂਰੀ ਸਮਝੇ ਗਏ ਹਨ। ਇਥੇ ਸੰਗਰਾਂਦ ਦੇ ਦਿਨ ਬ੍ਰਾਹਮਣ ਆਪਣੇ ਜਜਮਾਨਾਂ ਦੇ ਘਰ ਜਾਂਦੇ ਹਨ, ਜਿਹੜੇ ਉਨ੍ਹਾਂ ਨੂੰ ਸਰਦਾ ਬਣਦਾ ਦਾਨ ਦਿੰਦੇ ਹਨ।

ਨਵੀਂ ਬਹੂ ਆਉਣ ਦੇ ਨਾਲ ਲਾੜੇ ਵਾਲੇ ਘਰ ਅਨੇਕ ਲੋਕਾਚਾਰ ਅਤੇ ਰਸਮਾਂ ਨਿਭਾਈਆਂ ਜਾਂਦੀਆਂ ਹਨ। "ਗੁਣੇ ਬੰਡਣੇ" (ਮਿੱਠੇ ਪਕਵਾਨ ਜਿਵੇਂ ਕਿ ਸ਼ਕਰਪਾਰੇ) ਅਤੇ "ਮੂੰਹ ਦੇਖਣਾ" ਉਹਨਾਂ ਦੀਆਂ ਰੌਚਿਕ ਰਸਮਾਂ ਹਨ। ਦੇਵੀ ਦੇਵਤਿਆਂ ਕੁਲਜਾ ਦਾੜਨ ਪੂਜਾ ਆਦਿ ਤੋਂ ਮਗਰੋਂ ਬਹੂ ਨੂੰ "ਦੇਹਰੇ"[1] ਦੇ ਸਾਹਮਣੇ ਬੈਠਾ ਕੇ "ਗੁਣੇ" ਵੰਡਵਾਏ ਜਾਂਦੇ ਹਨ। ਸਭ ਤੋਂ ਪਹਿਲਾਂ ਲਾੜਾ ਆਪਣੀ ਬਹੂ ਨੂੰ ਰੁਪਈਏ ਅਤੇ ਗਹਿਣੇ ਕਪੜੇ ਭੇਟਾ ਕਰਕੇ ਗੁਣੇ ਲੈਂਦਾ ਹੈ। ਬਹੂ ਅੰਜੁਲੀ ਭਰ ਕੇ ਗੁਣੇ ਦਿੰਦੀ ਹੈ। ਲਾਗੇ ਚਾਗੇ ਬੈਠੀਆਂ ਨਣਦਾਂ, ਜਠਾਣੀਆਂ ਆਦਿ ਗੀਤ ਗਾਉਂਦੀਆਂ ਹਾਸੇ ਅਤੇ ਟਕੋਰਾਂ ਦਾ ਪੂਰਾ ਸੁਆਦ ਲੈਂਦੀਆਂ ਹਨ। ਇਸ ਸਮੇਂ ਦੇ ਗੀਤਾਂ ਵਿਚ ਇਹ ਉਮੀਦ ਜ਼ਾਹਰ ਕੀਤੀ ਜਾਂਦੀ ਹੈ ਕਿ ਬਹੂ! ਤੂੰ ਆਪਣੇ ਸੱਸ ਸਹੁਰੇ ਵਰਗੀ, ਉੱਤਮ ਪੁਰਖਾਂ ਵਰਗੀ, ਸੀਤਾ ਸਵਿਤਰੀ ਵਰਗੀ ਬਣੀਂ। ਨਾਲ ਹੀ ਗੀਤ ਵਿਚ ਇਹ ਜਾਣਕਾਰੀ ਦਿੱਤੀ ਜਾਂਦੀ ਹੈ ਕਿ ਇਸ ਸਮੇਂ ਤੇਰਾ ਕਿਹੜਾ ਸੰਬੰਧੀ ਹੈ ਜੋ ਤੇਥੋਂ ਗੁਣੇ ਲੈ ਰਿਹਾ ਹੈ। ਇਸ ਪ੍ਰਥਾ ਰਾਹੀਂ ਉਸਦੀ ਦਾਨ ਭਾਵਨਾ ਅਤੇ ਚਰਿੱਤਰ ਦੇ ਗੁਣਾਂ ਦਾ ਅਨੁਮਾਨ ਲਾਇਆ ਜਾਂਦਾ ਹੈ। ਨਾਲ ਹੀ ਸਾਕ-ਸੰਬੰਧੀਆਂ ਦੀ ਜਾਣਕਾਰੀ ਦਿੱਤੀ ਜਾਂਦੀ ਹੈ। ਇਸੇ ਤਰ੍ਹਾਂ "ਮੂੰਹ ਦਿਖਾਈ" ਵੀ ਇਸੇ ਕਿਸਮ ਦੀ ਇਕ ਪ੍ਰਥਾ ਹੈ ਜਿਸ ਵਿਚ ਬਹੂ ਦੀਆਂ ਸੰਬੰਧੀ ਔਰਤਾਂ ਵਾਰੀ ਵਾਰੀ ਨਵੀਂ ਵਹੁਟੀ ਦਾ ਮੂੰਹ ਦੇਖਦੀਆਂ ਹਨ। ਸਭ ਤੋਂ ਪਹਿਲਾਂ ਸੱਸ ਆਪਣੀ ਬਹੂ ਨੂੰ ਗਹਿਣੇ ਭੇਟ ਕਰਕੇ ਮੂੰਹ ਦੇਖਦੀ ਹੈ। ਮਗਰੋਂ ਜਠਾਣੀ, ਨਣਦਾਂ, ਚਾਚੀਆਂ, ਤਾਈਆਂ, ਭੂਆ ਆਦਿ ਸਾਰੇ ਨਜ਼ਦੀਕੀ ਸੰਬੰਧੀ ਮੂੰਹ ਦੇਖਦੇ ਸਮੇਂ ਬਹੂ ਨੂੰ ਗਹਿਣੇ ਅਤੇ ਰੁਪਈਏ ਭੇਟਾ ਕਰਦੇ ਹਨ। ਇਸ ਪ੍ਰਥਾ ਰਾਹੀਂ ਬਹੂ ਦੇ ਸ਼ਾਂਤ ਸੁਭਾਅ, ਰੰਗ, ਰੂਪ, ਚੰਗੇ ਗੁਣਾਂ ਆਦਿ ਦੀ ਪਛਾਣ ਕੀਤੀ ਜਾਂਦੀ ਹੈ। ਇਸੇ ਪ੍ਰਕਾਰ ਬਹੂ ਰਾਹੀਂ "ਪੈਰ ਬੰਦਾਈ" (ਪੈਰੀਂ ਹੱਥ ਲਾਉਣਾ) ਦੀ ਪ੍ਰਥਾ ਵੀ ਪਰਿਵਾਰ ਅਤੇ ਕਰੀਬੀ ਸੰਬੰਧੀਆਂ ਨਾਲ ਜਾਣ ਪਛਾਣ ਕਰਾਉਣ ਦੀ ਇਕ ਪ੍ਰਥਾ ਹੈ।

1. ਵਿਆਹ ਸਮੇਂ ਦੇਵੀ ਦੇਵਤੇ ਦੀ ਪੂਜਾ ਲਈ ਕੰਧ ਤੇ ਬਣਾਇਆ ਗਿਆ ਕੰਧ ਚਿੱਤਰ।

ਇਸ ਵਿਚ ਸਾਰਿਆਂ ਤੋਂ ਪਹਿਲਾਂ ਬਹੂ ਨੂੰ ਰੁਪਈਏ ਭੇਟਾ ਕਰਦੇ ਹਨ ਤੇ ਉਹ ਮਗਰੋਂ ਘੁੰਡ ਕੱਢ ਕੇ ਪੈਰੀਂ ਹੱਥ ਲਾਉਂਦੀ ਹੈ। ਇਸ ਸਮੇਂ ਉਸ ਨੂੰ "ਦੁੱਧ ਪੁੱਤ" ਵਧੋ ਅਤੇ "ਸੁਹਾਗ ਭਾਗ ਜੀਵੇ" ਦੀ ਅਸੀਸ ਮਿਲਦੀ ਹੈ।

## ਆਏ ਗਏ ਦਾ ਸਤਿਕਾਰ

ਇਥੇ ਮਹਿਮਾਨਾਂ ਵਾਸਤੇ ਬਹੁਤ ਸ਼ਰਧਾ ਮਿਲਦੀ ਹੈ। ਵੇਲੇ ਕੁਵੇਲੇ ਪਹੁੰਚਣ ਵਾਲੇ ਮਹਿਮਾਨਾਂ ਦੀ ਯਥਾ ਜੋਗ ਸੇਵਾ ਅਤੇ ਆਦਰ ਕੀਤਾ ਜਾਂਦਾ ਹੈ। ਉਸ ਵਾਸਤੇ ਵਿਸ਼ੇਸ਼ ਪਕਵਾਨਾਂ ਅਤੇ ਬਿਸਤਰੇ ਦਾ ਪ੍ਰਬੰਧ ਕੀਤਾ ਜਾਂਦਾ ਹੈ। ਉਸ ਦੇ ਆਦਰ-ਖ਼ਾਤਰ ਵਿਚ ਕਿਸੇ ਪਰਿਵਾਰ ਵੱਲੋਂ ਕਮੀ ਰੱਖਣਾ ਪਰਿਵਾਰ ਦੀ ਬੇਇਜ਼ਤੀ ਸਮਝੀ ਜਾਂਦੀ ਹੈ। ਜਿਉਂ ਹੀ ਮਹਿਮਾਨ ਕਿਸੇ ਦੇ ਘਰ ਪਹੁੰਚਦਾ ਹੈ, ਉਸ ਨੂੰ ਆਸਣ ਵਿਛੌਣਾ ਆਦਿ ਦੇਣਾ, ਹੁਕੇ ਤਮਾਕੂ ਲਈ ਪੁਛਣਾ, ਚਾਹ ਪਾਣੀ ਆਦਿ ਲਿਆਉਣਾ ਅਤੇ ਸੁੱਖ ਸਾਂਦ ਪੁਛਣਾ ਉਤਮ ਮੰਨੇ ਜਾਂਦੇ ਹਨ। ਇਥੇ ਮਹਿਮਾਨ ਨੂੰ ਰੱਬ ਦਾ ਰੂਪ ਮੰਨਿਆ ਜਾਂਦਾ ਹੈ। ਵਿਸ਼ੇਸ਼ ਦਿਨ ਵਾਰ, ਵਰਤ, ਜਨਮ, ਵਿਆਹ ਤੇ ਆਏ ਮਹਿਮਾਨਾਂ ਨੂੰ ਰੋਟੀ ਖਾਣ ਬਿਨਾਂ ਨਹੀਂ ਜਾਣ ਦਿੱਤਾ ਜਾਂਦਾ। ਤਿਥ-ਤਿਉਹਾਰ ਅਤੇ ਵਿਆਹ ਤੇ ਪੇਕਿਆਂ ਤੋਂ ਆਈਆਂ ਨੂੰਹਾਂ-ਧੀਆਂ ਅਤੇ ਕਰੀਬੀ ਸੰਬੰਧੀਆਂ ਨੂੰ ਗਹਿਣੇ ਕਪੜੇ ਅਤੇ ਮਿਠਾਈਆਂ ਆਦਿ ਦੇ ਕੇ ਵਿਦਾ ਕੀਤਾ ਜਾਂਦਾ ਹੈ। ਕਿਸੇ ਦੇ ਘਰ ਖ਼ਾਲੀ ਹੱਥ ਜਾਣਾ ਚੰਗਾ ਨਹੀਂ ਸਮਝਿਆ ਜਾਂਦਾ। ਜਾਣ ਲਗਿਆਂ ਥੋੜ੍ਹੀ ਬਹੁਤ ਮਿਠਾਈ ਜਾਂ ਫਲ ਪ੍ਰਥਾ ਦੇ ਰੂਪ ਵਿਚ ਜ਼ਰੂਰ ਲੈ ਜਾਂਦਾ ਹੈ। ਔਰਤਾਂ ਵਿਦਾਈ ਸਮੇਂ ਆਪਸ ਵਿਚ ਗਲ ਲੱਗ ਕੇ ਮਿਲਦੀਆਂ ਹਨ, ਪੈਰੀਂ ਹੱਥ ਲਾਉਂਦੀਆਂ ਹਨ ਤੇ ਪੈਸੇ ਵੀ ਲੈਂਦੀਆਂ ਦਿੰਦੀਆਂ ਹਨ। ਬੱਚਿਆਂ ਨੂੰ ਵੀ ਪੈਸੇ ਦਿੱਤੇ ਜਾਂਦੇ ਹਨ। ਲੜਕੀ ਚਾਹੇ ਕਿੰਨੀ ਵੀ ਵੱਡੀ ਕਿਉਂ ਨਾ ਹੋ ਗਈ ਹੋਵੇ ਪਰੰਤੂ ਜਦੋਂ ਉਹ ਪੇਕਿਉਂ ਸਹੁਰੇ ਜਾਂਦੀ ਹੈ ਤਾਂ ਰਿਵਾਜਨ ਹੀ ਉਸ ਦੀਆਂ ਅੱਖਾਂ ਭਰ ਆਉਂਦੀਆਂ ਹਨ।

ਪਰ ਇਥੋਂ ਦੇ ਕੁਝ ਇਲਾਕਿਆਂ ਵਿਚ ਮਹਿਮਾਨਾਂ ਦੇ ਸਤਿਕਾਰ ਸੰਬੰਧੀ ਰਿਵਾਜ ਹੋਰ ਵੀ ਰੋਚਿਕ ਅਤੇ ਵਚਿੱਤਰ ਹਨ। ਚਚਿਓਟ ਆਦਿ ਇਲਾਕਿਆਂ ਵਿਚ ਜਦੋਂ ਕੋਈ ਮਹਿਮਾਨ ਕਿਸੇ ਦੇ ਘਰ ਪਹੁੰਚਦਾ ਹੈ ਤਾਂ ਘਰ ਵਾਲੇ ਦਰਵਾਜ਼ਾ ਤੱਕ ਨਹੀਂ ਖੋਲ੍ਹਦੇ, ਨਾ ਬਾਹਰ ਨਿਕਲਦੇ ਹਨ ਅਤੇ ਨਾ ਹੀ ਉਸ ਨੂੰ ਬੈਠਣ ਲਈ ਆਸਣ ਦਿੱਤਾ ਜਾਂਦਾ ਹੈ। ਉਹ ਦਰਵਾਜ਼ਾ ਖੋਲ੍ਹ ਕੇ ਆਪ ਹੀ ਵਿਛਾਉਣੇ ਤੇ ਜਾ ਬੈਠਦਾ ਹੈ। ਕੁਝ ਸਮੇਂ ਮਗਰੋਂ ਘਰ ਵਾਲੇ ਵਾਰੀ ਵਾਰੀ ਬਾਹਰ ਆਉਂਦੇ ਹਨ ਅਤੇ ਉਸ ਦਾ ਸਵਾਗਤ ਕਰਦੇ ਹਨ। ਗਰਮ ਪਾਣੀ ਨਾਲ ਪੈਰ ਧੁਆਏ ਜਾਂਦੇ ਹਨ। ਤੇਲ ਨਾਲ ਮਾਲਿਸ਼ ਕੀਤੀ ਜਾਂਦੀ ਹੈ ਅਤੇ ਵਧੀਆ ਖਾਣਾ ਪੀਣਾ ਦਿੱਤਾ ਜਾਂਦਾ ਹੈ। ਮਹਿਮਾਨ ਨੂੰ ਇਥੇ "ਪ੍ਰਾਹੁਣਾ" (ਪਾਹੁਨਾ) ਕਿਹਾ ਜਾਂਦਾ ਹੈ। ਜੁਆਈ ਵਾਸਤੇ ਵੀ ਇਹੋ ਸ਼ਬਦ ਪ੍ਰਚਲਤ ਹੈ। ਇਸ ਲਈ ਦੋਨਾਂ ਦਾ ਬਰਾਬਰ ਆਦਰ ਮਾਨ ਹੁੰਦਾ ਹੈ। ਵਿਆਹ ਜਨੇਊ ਦੀ

ਰਸਮ ਤੋਂ ਪਹਿਲਾਂ ਲੜਕੇ ਲੜਕੀ ਨੂੰ ਨਜ਼ਦੀਕੀ ਰਿਸ਼ਤੇਦਾਰ ਅਤੇ ਪਿੰਡ ਦੇ ਵੱਡੇ ਘਰਾਂ ਵਾਲੇ ਨਿਉਂਦਾ ਦਿੰਦੇ ਹਨ ਅਤੇ ਵਿਸ਼ੇਸ਼ ਮਹਿਮਾਨ ਨਿਵਾਜ਼ੀ ਦੀ ਪ੍ਰਥਾ ਮਿਲਦੀ ਹੈ। ਦੂਰ ਦੇ ਸੰਬੰਧੀ ਆਪੋ ਆਪਣੇ ਘਰ ਅਨੇਕ ਪ੍ਰਕਾਰ ਦੇ ਪਕਵਾਨ ਬਣਾਉਂਦੇ ਹਨ। ਅਤੇ ਵਿਸ਼ੇਸ਼ ਪ੍ਰਕਾਰ ਦੀ ਟੋਕਰੀ ਵਿਚ ਸਜਾ ਕੇ ਲਾੜਾ ਲਾੜੀ ਨੂੰ ਭੇਜਦੇ ਹਨ। ਇਸ ਸਮੇਂ ਵਿਸ਼ੇਸ਼ ਗੀਤ ਗਾਏ ਜਾਂਦੇ ਹਨ। ਦੋਨਾਂ ਦੀ ਸਿਹਤਮੰਦੀ ਨੂੰ ਮੁੱਖ ਰੱਖ ਕੇ ਹੀ ਵਿਸ਼ੇਸ਼ ਭੋਜਨ ਖਾਧੇ ਜਾਂਦੇ ਹਨ। ਲੜਕੇ ਲੜਕੀ ਦੇ ਸੰਸਾਰਕਤਾ ਵਿਚ ਪ੍ਰਵੇਸ਼ ਕਰਨ ਦੀ ਇਹ ਇਕ ਵਿਸ਼ੇਸ਼ ਪ੍ਰਥਾ ਹੈ। ਇਸ ਪ੍ਰਥਾ ਦਾ ਇਕ ਲਾਭ ਵਿਆਹ ਵਾਲੇ ਨੂੰ ਇਹ ਹੁੰਦਾ ਹੈ ਕਿ ਉਹਨਾਂ ਨੂੰ ਵਿਆਹ ਦੇ ਸਮੇਂ ਕਿਤੋਂ ਨਾ ਕਿਤੋਂ ਕਿਸੇ ਨਾ ਕਿਸੇ ਪਕਵਾਨ ਦਾ ਤੋਹਫ਼ਾ ਆ ਜਾਂਦਾ ਹੈ। ਇਸ ਲਈ ਉਹ ਖਾਣ ਪਕਾਉਣ ਦੇ ਝੰਝਟ ਤੋਂ ਮੁਕਤ ਹੋ ਕੇ ਵਿਆਹ ਦੇ ਕਾਰਜਾਂ ਵਿਚ ਰੁਝੇ ਰਹਿੰਦੇ ਹਨ। ਦੂਜੇ, ਇਸ ਬਹਾਨੇ ਆਈਆਂ ਔਰਤਾਂ ਉਸ ਘਰ ਵਿਚ ਸੁਹਾਗ ਸਿਹਰੇ ਗਾਉਂਦੀਆਂ ਮੰਗਲਾਚਾਰ ਕਰਦੀਆਂ ਹਨ ਜਿਸ ਨਾਲ ਪਿੰਡ ਵਿਚ ਪਤਾ ਲੱਗਦਾ ਰਹਿੰਦਾ ਹੈ ਕਿ ਕਿਸੇ ਨਾ ਕਿਸੇ ਦਾ ਵਿਆਹ ਹੋ ਰਿਹਾ ਹੈ। ਇਹ ਪ੍ਰਥਾ "ਵਰਤਣ" ਦਾ ਰੂਪ ਲੈ ਚੁੱਕੀ ਹੈ। ਇਸ ਲਈ ਇਕ ਪਰਿਵਾਰ ਦੂਜੇ ਨੂੰ ਜਿਹੋ ਜਿਹਾ ਦਿੰਦਾ ਹੈ ਉਹੋ ਜਿਹਾ ਹੀ ਦੂਜੇ ਨੂੰ ਉਸ ਨੂੰ ਵੀ ਦੇਣਾ ਪੈਂਦਾ ਹੈ। ਇਸ ਤਰ੍ਹਾਂ ਵਿਆਹ ਆਦਿ ਤੇ ਰੋਟੀ ਖਾਣ ਆਏ ਲੋਕ, ਸਕੇ ਸੰਬੰਧੀ "ਵਰਤਣ" ਰੂਪ ਵਿਚ ਅੰਨ ਅਤੇ ਕਪੜੇ ਆਦਿ ਭੇਟਾ ਕਰਦੇ ਹਨ। ਇਹ ਪ੍ਰਥਾ ਵੀ ਪਰਸਪਰ ਲੈਣ ਦੇਣ ਤੇ ਨਿਰਭਰ ਕਰਦੀ ਹੈ।

ਇਥੇ ਛੂਤ ਛਾਤ ਦੀ ਇਕ ਪ੍ਰਥਾ ਬਣ ਚੁਕੀ ਹੈ। ਉੱਚੇ ਲੋਕਾਂ ਤੋਂ ਦੂਰ ਰਹਿ ਕੇ ਗੱਲ-ਬਾਤ ਕਰਨਾ, ਵੱਖਰੇ ਖੂਹਾਂ ਅਤੇ ਬਾਉਲੀਆਂ ਤੋਂ ਪਾਣੀ ਭਰਨਾ, ਜੁਤੀ ਲਾਹੇ ਬਿਨਾਂ ਕਿਸੇ ਦੇ ਘਰ ਵਿਹੜੇ ਨਹੀਂ ਜਾਣਾ, ਰਸਤੇ ਵਿਚ ਕਿਸੇ ਉਚੇ ਕੁਲ ਦੇ ਵਿਅਕਤੀ ਨੂੰ ਦੇਖ ਕੇ ਪਰੇ ਹਟ ਜਾਣਾ, ਤਾਂ ਕਿ ਉਸ ਉਤੇ ਉਸ ਦਾ ਪ੍ਰਛਾਵਾਂ ਤੱਕ ਨਾ ਪਵੇ ਆਦਿ ਵਿਚਾਰ ਪ੍ਰਥਾ ਦਾ ਰੂਪ ਲੈ ਚੁੱਕੇ ਹਨ। ਵਿਆਹ ਸ਼ਾਦੀਆਂ ਤੇ ਅਛੂਤਾਂ ਨੂੰ ਪੰਗਤ ਵਿਚ ਬੈਠ ਕੇ ਸਾਰਿਆਂ ਦੇ ਨਾਲ ਭੋਜਨ ਕਰਨ ਦਾ ਅਧਿਕਾਰ ਨਹੀਂ ਹੈ। ਉਹਨਾਂ ਨੂੰ ਪੱਤਲਾਂ ਤੇ ਭੋਜਨ ਪਰੋਸ ਕੇ ਭੇਟ ਕੀਤਾ ਜਾਂਦਾ ਹੈ ਜਿਸ ਦੀ ਉਹ ਵਾਰ ਵਾਰ ਬੰਦਨਾ ਕਰਦਾ ਹੈ। ਪਸ਼ੂ ਚੁਕਣ ਵੇਲੇ ਉਨ੍ਹਾਂ ਨੂੰ "ਬਰਸੋਦ" (ਫ਼ਸਲ ਆਉਣ ਤੇ ਦਾਣੇ) ਦਿੱਤੀ ਜਾਂਦੀ ਹੈ। ਇਥੋਂ ਦਾ ਸਾਰਾ ਕੰਮੀ ਵਰਗ—ਲੁਹਾਰ, ਤਰਖਾਣ, ਨਾਈ, ਤੇਲੀ, ਘੁਮਾਰ, ਦੁਸਾਲੀ (ਪੱਤਲਾਂ ਬਣਾਉਣ ਵਾਲਾ) ਬ੍ਰਾਹਮਣ ਸਾਰਿਆਂ ਨੂੰ ਬਰਸੋਦ ਦਿੱਤੀ ਜਾਂਦੀ ਹੈ। ਸਾਰੇ ਇਸ ਪ੍ਰਥਾ ਨਾਲ ਜੁੜੇ ਆਪਣੇ ਜਜਮਾਨਾਂ ਦੇ ਘਰੀਂ ਕੰਮ ਕਰਦੇ ਹਨ। ਇਸ ਨੂੰ "ਕਲੋਥੀ" ਵੀ ਕਿਹਾ ਜਾਂਦਾ ਹੈ। ਇਸ ਵਿਚ ਚਾਹੇ ਕਾਰਜ ਕਿੰਨੀ ਵੀ ਮਜ਼ਦੂਰੀ ਦਾ ਕਿਉਂ ਨਾ ਕਰਨਾ ਪਵੇ ਪਰੰਤੂ ਮਿਹਨਤਾਨੇ ਵਿਚ ਜਿੰਨੇ ਦਾਣੇ ਨਿਸ਼ਚਿਤ ਹੁੰਦੇ ਹਨ ਉੱਨੇ ਹੀ ਲਏ ਜਾਂਦੇ ਹਨ। ਇਸ ਪ੍ਰਥਾ ਦੁਆਰਾ ਪਿੰਡਾਂ ਵਿਚ ਜੀਵਨ ਦਾ ਸੰਗਠਿਤ ਅਤੇ ਸਹਿਯੋਗ ਭਰਿਆ ਰੂਪ ਮਿਲਦਾ ਹੈ। ਸਾਰੇ

ਆਪੋ ਵਿਚ ਮਿਲਦੇ ਜੁਲਦੇ ਇਕ ਦੂਜੇ ਦਾ ਕੰਮ ਕਰਦੇ ਬੜੇ ਖ਼ੁਸ਼ ਅਤੇ ਸੁਖੀ ਰਹਿੰਦੇ ਹਨ ।

ਇਥੋਂ ਦੀਆਂ ਸੁਹਾਗਣਾਂ ਰੋਜ਼ ਮਾਂਗ ਭਰਦੀਆਂ, ਵਾਲ ਗੁੰਦਦੀਆਂ ਅਤੇ ਉਨ੍ਹਾਂ ਨੂੰ ਗਹਿਣਿਆਂ ਨਾਲ ਸਜਾਉਂਦੀਆਂ ਹਨ । ਨੱਕ ਵਿਚ ਕੋਕਾ, ਲੌਂਗ ਅਤੇ ਨੱਥ ਪਹਿਨ ਕੇ ਉਹ ਆਪਣੇ ਸੁਹਾਗ ਦੀ ਸੂਚਨਾ ਦੇਂਦੀਆਂ ਹਨ । ਰੰਗ ਬਰੰਗੇ ਕਪੜੇ ਪਹਿਨਣਾ, ਗੋਟਾ ਕਿਨਾਰੀ ਅਤੇ ਸਿਤਾਰੇ ਜੜੇ ਸਾਲੂ ਲੈਣਾ ਜ਼ਰੂਰੀ ਹੁੰਦਾ ਹੈ । ਉਹ ਵੱਡਿਆਂ ਸਾਹਮਣੇ ਘੁੰਡ ਕਢਦੀਆਂ ਹਨ । ਕਿਸੇ ਮਹਿਮਾਨ ਜਾਂ ਸਹੁਰੇ-ਜੇਠ, ਨਣਦੋਈਏ ਆਦਿ ਨਾਲ ਉੱਚੀ ਗੱਲ ਕਰਨਾ ਉਹਨਾਂ ਦੀ ਪਰੰਪਰਾ ਦੇ ਵਿਰੁੱਧ ਹੈ । ਉਹ ਵੱਡਿਆਂ ਦੇ ਸਾਹਮਣੇ ਉਚੀ ਥਾਂ ਜਾਂ ਬਰਾਬਰ ਤੇ ਨਹੀਂ ਬਹਿੰਦੀ, ਸੱਸ ਸਹੁਰੇ ਦੀ ਸੇਵਾ ਕਰਨਾ ਗਰਮ ਪਾਣੀ ਨਾਲ ਉਹਨਾਂ ਦੇ ਪੈਰ ਧੋਣੇ, ਪੈਰਾਂ ਦੀ ਮਾਲਿਸ਼ ਕਰਨੀ ਆਦਿ ਉਨ੍ਹਾਂ ਦੇ ਸਭਿਆਚਾਰਕ ਜੀਵਨ ਦੇ ਮੁੱਖ ਅੰਗ ਹਨ । ਨਹੀਂ ਤਾਂ ਉਹਨਾਂ ਨੂੰ ਕੁਲਟਾ, ਅਸੱਭਿਅਕ ਅਤੇ ਕਮੀਨੀ ਸਮਝਿਆ ਜਾਂਦਾ ਹੈ ।

ਇਸ ਦੇ ਉਲਟ ਵਿਧਵਾ ਜੀਵਨ ਦੇ ਸਾਰੇ ਰੰਗ, ਰਸ ਤਿਆਗ ਕੇ ਸਾਧਣੀ ਵਰਗਾ ਸਰਲ ਖ਼ੁਸ਼ਕ ਜੀਵਨ ਬਿਤਾਉਂਦੀ ਹੈ । ਉਸ ਨੂੰ ਕਿਸੇ ਤਿਥ ਤਿਉਹਾਰ, ਵਿਆਹ ਆਦਿ ਤੇ ਭੜਕੀਲੇ ਕਪੜੇ ਅਤੇ ਗਹਿਣੇ ਪਹਿਨਣ, ਨੱਚਣ-ਗਾਉਣ ਆਦਿ ਦਾ ਅਧਿਕਾਰ ਨਹੀਂ । ਉਸ ਨੂੰ ਪਰੰਪਰਾਗਤ ਮਾਨਤਾਵਾਂ ਅਪਨਾਉਣੀਆਂ ਪੈਂਦੀਆਂ ਹਨ । ਉਹ ਸਦਾ ਉਦਾਸ ਰਹਿੰਦੀ ਹੈ ਤਾਂ ਕਿ ਉਸਦੇ ਵਿਧਵਾ ਹੋਣ ਦਾ ਪਤਾ ਲੱਗਦਾ ਰਹੇ ।

ਇਥੋਂ ਦੀਆਂ ਔਰਤਾਂ ਆਪਣੇ ਤੋਂ ਵੱਡਿਆਂ ਦਾ ਨਾਂ ਲੈਣਾ ਪਾਪ ਸਮਝਦੀਆਂ ਹਨ । ਲੋੜ ਪੈਣ ਤੇ ਵੱਡਿਆਂ ਦੇ ਨਾਂ ਦੀ ਥਾਂ ਪ੍ਰਤੀਕ ਸ਼ਬਦਾਂ ਅਤੇ ਚੀਜ਼ਾਂ ਆਦਿ ਦਾ ਸੰਕੇਤ ਕਰਕੇ ਇੱਛਤ ਨਾਮ ਦੱਸਣ ਦਾ ਯਤਨ ਕਰਦੀਆਂ ਹਨ । ਤਿਥ ਤਿਉਹਾਰਾਂ, ਵਿਆਹ ਆਦਿ ਮੰਗਲ ਕਾਰਜਾਂ ਤੇ ਔਰਤਾਂ ਪਰੰਪਰਾ ਵਾਲੀ ਪੁਸ਼ਾਕ ਵਿਚ ਸਜਦੀਆਂ ਹਨ, ਆਪਣੇ ਆਪ ਨੂੰ ਸੁਆਰਦੀਆਂ ਅਤੇ ਬੜੇ ਚਾਅ ਨਾਲ ਪੁਰਾਣੇ ਗਹਿਣਿਆਂ ਨੂੰ ਡੱਬਿਆਂ ਵਿਚੋਂ ਕੱਢ ਕੇ ਪਹਿਨਦੀਆਂ ਹਨ । ਘੱਘਰੀ, ਚੋਲੀ, ਕੁੜਤਾ, ਚਾਦਰ ਆਦਿ ਵਿਚ ਸਜੀਆਂ ਧਜੀਆਂ ਪਿੰਡ ਦੀਆਂ ਵਹੁਟੀਆਂ ਸਮੁੱਚੇ ਵਾਤਾਵਰਨ ਵਿਚ ਰੰਗ ਭਰ ਦਿੰਦੀਆਂ ਹਨ । ਹੱਥਾਂ ਵਿਚ ਕੰਗਣ, ਕੰਨਾਂ ਵਿਚ ਵਾਲੀਆਂ ਸਿਰ ਤੇ ਚੱਕ ਫੁੱਲੀਆਂ ਹਿੱਕ ਤੇ ਚੰਦਰਹਾਰ ਅਤੇ ਪੈਰਾਂ ਵਿਚ ਪੰਜੇਬਾਂ ਦੀ ਰੁਣ-ਝੁਣ ਇਕ ਵਚਿੱਤਰ ਅਤੇ ਮਨੋਹਰ ਸੰਗੀਤ ਦਿੰਦੀ ਹੈ । ਤਿਥ ਤਿਉਹਾਰਾਂ ਤੇ ਉਦਾਸ ਰਹਿਣਾ, ਰੰਗ ਬਰੰਗੇ ਕਪੜੇ ਨਾ ਪਾਉਣੇ ਅਤੇ ਹਾਸੇ ਠੱਠੇ ਵਿਚ ਸ਼ਾਮਲ ਨਾ ਹੋਣਾ ਪਰੰਪਰਾ ਦੇ ਵਿਰੁੱਧ ਹੈ ।

ਕੁਲ ਮਿਲਾ ਕੇ ਇਹ ਕਿਹਾ ਜਾ ਸਕਦਾ ਹੈ ਕਿ ਇਥੋਂ ਦਾ ਲੋਕ-ਜੀਵਨ ਪੈਰ ਪੈਰ ਤੇ ਪਰੰਪਰਾਵਾਂ ਅਤੇ ਪ੍ਰਥਾਵਾਂ ਨਾਲ ਜੁੜਿਆ ਹੋਇਆ ਹੈ । ਉਸਨੂੰ ਕੁਦਰਤੀ ਅਤੇ ਦੈਵੀ ਸ਼ਕਤੀਆਂ ਨਾਲ ਕੀਤੀਆਂ ਸੰਧੀਆਂ ਦੀ ਮਰਿਆਦਾ ਲਈ ਕਈ ਪ੍ਰਕਾਰ

ਦੀਆਂ ਪਰੰਪਰਾਵਾਂ ਨੂੰ ਜਿਉਂਦਾ ਰੱਖਣਾ ਪੈਂਦਾ ਹੈ। ਇਨ੍ਹਾਂ ਰਾਹੀਂ ਉਸਨੇ ਆਪਣੇ ਇਕੱਲ ਭਰੇ ਅਤੇ ਸਾਧਨਹੀਣ ਜੀਵਨ ਨੂੰ ਨਿਰਭੈ ਹੋ ਕੇ ਜੀਉਣ ਦਾ ਵਿਸ਼ਵਾਸ ਬਨਾਉਣਾ ਹੁੰਦਾ ਹੈ। ਉਹ ਭੂਤ ਪ੍ਰੇਤਾਂ ਨੂੰ ਗਾਲ੍ਹਾਂ ਕੱਢ ਕੇ, ਮਾਰ ਕੁਟ ਕੇ ਭਜਾ ਦਿੰਦਾ ਹੈ। ਇਥੇ ਪੁੱਤਰ ਦੇ ਪੈਦਾ ਹੋਣ ਤੇ ਪਿਉ ਨੂੰ ਕੁਟਿਆ ਜਾਂਦਾ ਹੈ। ਪੁਜਾਰੀ ਫੁੱਲਾਂ ਨੂੰ ਭੌਰਿਆਂ ਸਮੇਤ ਨਿਗਲ ਜਾਂਦਾ ਹੈ। ਇਥੋਂ ਦੇ ਲੋਕ ਲਈ ਸ਼ਮਸ਼ਾਨ ਘਾਟ ਤਕ ਉਲਟੇ ਪੈਰ ਤੁਰਨਾ ਜ਼ਰੂਰੀ ਹੈ ਅਤੇ ਮੰਦਰ ਵਿਚ ਦੇਵੀ ਦੇਵਤੇ ਦੀ ਪੂਜਾ ਅਰਾਧਨਾ ਕਰਕੇ ਉਲਟੇ ਪੈਰ ਬਾਹਰ ਨਿਕਲਣਾ ਪੈਂਦਾ ਹੈ। ਉਹਨੂੰ ਫ਼ਸਲ ਬੀਜਦੇ, ਵੱਢਦੇ ਅਤੇ ਨਵਾਂ ਅੰਨ ਸ਼ੁਰੂ ਕਰਦੇ ਜਾਂ ਕੁਦਰਤੀ ਕਰੋਪੀ ਤੋਂ ਬਚਣ ਲਈ ਬਲੀ ਦੇਣੀ ਪੈਂਦੀ ਹੈ। ਇਥੇ ਕਾਰਜ ਦੀ ਸਫ਼ਲਤਾ ਤੇ ਬਾਬੇ ਜਾਂ ਦੇਵੀ ਸਥਾਨਾਂ ਤਕ ਨੰਗੇ ਪੈਰ ਚਲ ਕੇ ਪੰਧਾੜੀਆਂ ਦਿਤੀਆਂ ਜਾਂਦੀਆਂ ਹਨ। ਇਸ ਲਈ ਕਿਸੇ ਵੀ ਪੱਖ ਤੋਂ ਦੇਖੋ ਇਥੋਂ ਦੇ ਲੋਕ ਪਾਸ ਪੂਰਬ-ਇਤਿਹਾਸ ਕਾਲੀਨ ਸਭਿਆਚਾਰ ਦੀਆਂ ਅਮਾਨਤਾਂ ਅਜੇ ਤਕ ਵੀ ਸਾਂਭੀਆਂ ਪਈਆਂ ਹਨ।

# 5. ਮੇਲੇ ਪੁਰਬ ਅਤੇ ਤਿਉਹਾਰ

ਹਿਮਾਚਲ ਦਾ ਖੇਤਰ "ਲੋਕ" ਉਤਸਵਾਂ ਅਤੇ ਤਿਉਹਾਰਾਂ ਦਾ ਪ੍ਰੇਮੀ ਹੈ। ਉਹ ਮੇਲਿਆਂ ਠੇਰਿਆਂ ਵਿਚ, ਨੱਚਣ ਅਤੇ ਤਮਾਸ਼ੇ ਦੇਖਣ ਲਈ ਬੜਾ ਵਿਆਕੁਲ ਰਹਿੰਦਾ ਹੈ। ਪਹਾੜੀ ਜੀਵਨ ਦਾ ਦੁਖ-ਦਰਦ ਉਤਸਵਾਂ, ਤਿਉਹਾਰਾਂ ਅਤੇ ਮੇਲਿਆਂ ਵਿਚ ਭੁਲਦਾ ਵਿਸਰਦਾ ਨਵੇਂ ਜੀਵਨ ਦਾ ਆਰੰਭ ਜਾਰੀ ਰੱਖਦਾ ਹੈ। ਦੁਖ-ਦਰਦ ਆਪਸ ਵਿਚ ਵੰਡੇ ਜਾਂਦੇ ਹਨ। ਉਹ ਨੱਚਦਾ ਗਾਉਂਦਾ ਮਿੱਠੇ ਸਲੂਣੇ ਪਕਵਾਨਾਂ ਦੇ ਸੁਆਦ ਵਿਚ ਜੀਵਨ ਦੇ ਕੁਹਜ ਨਿਗਲ ਜਾਂਦਾ ਹੈ। ਉਸ ਵਿਚ ਇਸ ਦੀਆਂ ਭਾਵਨਾਵਾਂ ਖਿੜਦੀਆਂ ਹਨ, ਆਸਾਂ ਸਾਕਾਰ ਹੁੰਦੀਆਂ ਹਨ। ਵਰਤਮਾਨ ਨੱਚਦਾ ਹੈ ਅਤੇ ਭਵਿੱਖ ਮਿਠਤ ਲਈ ਆਉਂਦਾ ਹੈ।

ਕਿਸਾਨ ਆਦਿਵਾਸੀ ਅਤੇ ਗ਼ੈਰ-ਆਦਿਵਾਸੀ ਦਾ ਜੀਵਨ ਖੇਤੀ ਤੇ ਨਿਰਭਰ ਕਰਦਾ ਹੈ। ਇਸ ਲਈ ਇਥੋਂ ਦੇ ਪੁਰਬ ਅਤੇ ਮੇਲੇ ਰੁੱਤਾਂ ਨਾਲ ਸੰਬੰਧਤ ਮਿਲਦੇ ਹਨ। ਸਰਦੀਆਂ ਢਲਦਿਆਂ ਹੀ ਬਸੰਤ ਦੀ ਮੁਸਕਰਾਹਟ ਦੇ ਨਾਲ ਹੋਲੀ ਨੱਚਣ ਲੱਗਦੀ ਹੈ। ਪਹਾੜਾਂ ਦਾ ਮਟਮੈਲਾ ਪੱਲੂ ਬਸੰਤੀ ਫੁੱਲਾਂ ਨਾਲ ਮਹਿਕਦਾ ਅਤੇ ਰੰਗ ਬਰੰਗੀਆਂ ਛਾਵਾਂ ਨਾਲ ਸਜਣ ਲੱਗਦਾ ਹੈ। ਘਾਟੀਆਂ, ਪਿੰਡ ਛਿੰਝਾਂ ਅਤੇ ਮੇਲਿਆਂ ਦੀ ਚਹਿਲ ਪਹਿਲ, ਗੀਤ ਸੰਗੀਤ ਅਤੇ ਢੋਲਾਂ ਦੀ ਆਵਾਜ਼ ਨਾਲ ਗੂੰਜਣ ਲੱਗਦੇ ਹਨ। ਚੇਤ ਵਿਚ ਸ਼ੁਭ ਸੰਮਤ ਦਾ ਆਰੰਭ, ਢੋਲਰੂ-ਗੀਤਾਂ ਵਿਚ ਨਰਾਤਿਆਂ ਦੇ ਰਸਮੀ ਪੁਰਬ ਅਤੇ ਭਗੌਤੀ ਮੰਦਰਾਂ ਦੀਆਂ ਯਾਤਰਾਵਾਂ ਤੇ ਮੇਲੇ ਹਰੇਕ ਦਾ ਮਨ ਮੋਹਣ ਲੱਗਦੇ ਹਨ। ਉਧਰ ਕਣਕਾਂ ਪੱਕੀਆਂ ਤੇ ਵਿਸਾਖੀ ਆ ਗਈ। ਖੇਤਾਂ ਵਿਚ ਲਹਿ ਲਹਿ ਕਰਦੀ ਖੇਤੀ ਵਾਂਗੂੰ ਕਿਸਾਨ ਦੀ ਚਾਲ ਵਿਚ ਵੀ ਇਕ ਅਜੀਬ ਮਸਤੀ ਦਿਖਾਈ ਦਿੰਦੀ ਹੈ।

ਰੁੱਤ ਬਦਲੀ ਦੇ ਨਾਲ ਇਥੋਂ ਦੇ ਮੇਲਿਆਂ ਦਾ ਇਕ ਸਿਲਸਿਲੇਬੱਧ ਰੂਪ ਮਿਲਦਾ ਹੈ। ਦੇਵੀ ਦੇਵਤਿਆਂ ਨਾਲ ਜੁੜੇ ਮੇਲਿਆਂ ਬਾਰੇ ਕਈ ਦੰਦ-ਕਥਾਵਾਂ ਜੁੜੀਆਂ ਮਿਲਦੀਆਂ ਹਨ। ਇਨ੍ਹਾਂ ਮੇਲਿਆਂ ਵਿਚ ਛੋਟੀਆਂ ਛੋਟੀਆਂ ਦੁਕਾਨਾਂ ਲੱਗਦੀਆਂ ਹਨ ਜਿਨ੍ਹਾਂ ਵਿਚ ਪਹਾੜਾਂ ਦੀਆਂ ਘਾਟੀਆਂ ਵਿਚ ਵੱਸੇ ਲੋਕਾਂ ਨੂੰ ਜੀਵਨ ਦੀਆਂ ਲੋੜਾਂ ਨਾਲ ਸੰਬੰਧਤ ਚੀਜ਼ਾਂ ਮਿਲ ਜਾਂਦੀਆਂ ਹਨ। ਪਿੰਡਾਂ ਦੇ ਕਾਮੇ ਅਤੇ ਕਿਸਾਨ ਪਹਿਨ ਪਚਰ ਕੇ ਬਾਹਰ ਨਿਕਲਣ ਦਾ ਮੌਕਾ ਪ੍ਰਾਪਤ ਕਰਦੇ ਹਨ। ਲੋਕ-ਕਥਾਵਾਂ ਦੇ ਅਨੇਕ ਰੂਪਾਂ ਦਾ ਪ੍ਰਦਰਸ਼ਨ ਇਹਨਾਂ ਵਿਚ ਹੁੰਦਾ ਹੈ। ਹਰੇਕ ਜ਼ਿਲ੍ਹੇ ਵਿਚ ਸਾਲ ਭਰ ਵਿਚ ਅਸੰਖਾਂ ਮੇਲੇ ਲੱਗਦੇ ਹਨ। ਇਹਨਾਂ ਦਾ ਸਥਾਨਕ ਇਤਿਹਾਸ, ਸਭਿਆਚਾਰ ਅਤੇ ਸਮਾਜਕ ਢਾਂਚੇ ਨਾਲ ਸਿੱਧਾ ਸੰਬੰਧ ਹੁੰਦਾ ਹੈ। ਇਥੋਂ ਦੇ ਸਾਰੇ ਮੇਲਿਆਂ ਦਾ ਜ਼ਿਕਰ ਕਰ ਸਕਣਾ

ਸੰਭਵ ਨਹੀਂ । ਇਸ ਲਈ ਕੁਝ ਇਕ ਲੋਕ ਪ੍ਰਸਿੱਧ ਆਦਿਮ ਇਲਾਕਿਆਂ ਦੇ ਮੇਲਿਆਂ ਦਾ ਜ਼ਿਕਰ ਕਰ ਦੇਣਾ ਉਚਿੱਤ ਹੋਵੇਗਾ ।

ਇਥੋਂ ਦਾ ਲੋਕ ਜੀਵਨ ਬਿਕਰਮੀ ਸੰਮਤ ਨਾਲ ਜੁੜਿਆ ਹੋਇਆ ਹੈ ਜਿਸ ਦਾ ਆਰੰਭ ਚੇਤ ਦੇ ਮਹੀਨੇ ਤੋਂ ਹੁੰਦਾ ਹੈ । ਸੰਮਤ ਚੜ੍ਹਦੇ ਹੀ ਕਾਂਗੜਾ, ਜੁਆਲਾਮੁਖੀ, ਨੈਣਾ ਦੇਵੀ, ਚਮੁੰਡਾ ਨੰਦੀਕੇਸ਼ਵਰ ਦੀਆਂ ਥਾਵਾਂ ਤੇ ਨਰਾਤਿਆਂ ਦੇ ਮੇਲੇ ਲੱਗਦੇ ਹਨ । ਲੱਖਾਂ ਦੀ ਗਿਣਤੀ ਵਿਚ ਯਾਤਰੂ ਦੇਵੀ ਦਰਸ਼ਨ ਲਈ ਆਉਂਦੇ ਹਨ । ਦਸਵੀਂ ਤੱਕ ਸਾਰੀਆਂ ਥਾਵਾਂ ਤੇ ਬੜੀ ਭੀੜ ਹੁੰਦੀ ਹੈ । ਇਹਨਾਂ ਵਿਚ ਪਹਾੜੀ ਊਨੀ ਚਾਦਰਾਂ, ਬਾਂਸ ਦੀਆਂ ਚੀਜ਼ਾਂ ਅਤੇ ਹੋਰ ਗ੍ਰਹਿ ਉਪਯੋਗੀ ਚੀਜ਼ਾਂ ਖ਼ਰੀਦੀਆਂ ਵੇਚੀਆਂ ਜਾਂਦੀਆਂ ਹਨ । ਦੇਵੀ ਦੀ ਅੱਡ ਅੱਡ ਰੂਪਾਂ ਵਿਚ ਮੰਨਤਾਂ ਕਰਦੇ ਯਾਤਰੂ ਮਾਂ ਦੇ ਚਰਨਾਂ ਵਿਚ ਡੰਡਾਉਤ ਬੰਦਨਾ ਕਰਦੇ, ਜੈਕਾਰੇ ਬੋਲਦੇ, ਭਜਨ-ਕੀਰਤਨ ਕਰਦੇ ਹੋਏ ਭੇਟਾ ਚੜ੍ਹਾ ਕੇ ਚਰਨਾਮਤ ਅਤੇ ਪ੍ਰਸ਼ਾਦ ਲੈ ਕੇ ਪ੍ਰਸਨ ਹੁੰਦੇ ਹਨ । ਦੇਵੀ ਮੰਦਰਾਂ ਵਿਚ ਇਨ੍ਹਾਂ ਦਿਨਾਂ ਵਿਚ ਬੱਚਿਆਂ ਦੇ ਮੁੰਡਨ ਅਤੇ ਯਾਗਿਓਪਵੀਤ ਸੰਸਕਾਰ ਵੀ ਕਰਾਏ ਜਾਂਦੇ ਹਨ । ਮਾਤਾ ਦੀ ਭਗਤੀ ਅਤੇ ਵਿਸ਼ਵਾਸ ਵਿਚ ਕੋਈ ਸ਼ਰਧਾਲੂ ਆਪਣੀ ਜੀਭ ਕੱਟ ਕੇ ਮਾਂ ਦੀ ਭੇਟਾ ਚੜ੍ਹਾ ਦਿੰਦਾ ਹੈ । ਜੁਆਲਾਮੁਖੀ ਵਿਖੇ ਮਨੁੱਖ ਦੀ ਬਲੀ ਦੇਣ ਦੇ ਉਦਾਹਰਣ ਵੀ ਆ ਚੁੱਕੇ ਹਨ । ਧਿਆਨੂੰ ਭਗਤ ਦੇ ਅਮਰ ਬਲੀਦਾਨ ਦਾ ਜਸ ਗਾਇਨ ਅੱਜ ਵੀ ਭਗਤਾਂ ਨੂੰ ਮਾਤਾ ਦੇ ਦਰਬਾਰ ਵਿਚ ਆਪਣਾ ਬਲੀਦਾਨ ਦੇਣ ਅਤੇ ਫਿਰ ਜੀਅ ਪੈਣ ਦਾ ਅਡਿੱਗ ਵਿਸ਼ਵਾਸ ਦਿਵਾਉਂਦਾ ਹੈ । ਇਸੇ ਕਿਸਮ ਦੇ ਮੇਲੇ ਅਤੇ ਯਾਤਰਾਵਾਂ ਇਹਨਾਂ ਦੇਵੀ ਮੰਦਰਾਂ ਵਿਚ ਸੌਣ ਭਾਦੋਂ ਵਿਚ ਵੀ ਮਿਲਦੀਆਂ ਹਨ । ਇਹਨਾਂ ਮੇਲਿਆਂ ਵਿਚ ਆਉਣ ਵਾਲੇ ਮੈਦਾਨੀ ਇਲਾਕੇ ਦੇ ਸ਼ਰਧਾਲੂਆਂ ਦੀਆਂ ਭਗਤੀ ਅਤੇ ਸੈਰ ਸਪਾਟੇ ਦੀਆਂ ਭਾਵਨਾਵਾਂ ਸਾਕਾਰ ਹੁੰਦੀਆਂ ਹਨ । ਚੇਤ ਮਹੀਨੇ ਕਾਂਗੜਾ ਘਾਟੀ ਦੇ ਹਰੇਕ ਪਿੰਡ ਵਿਚ ਵਾਰੀ ਵਾਰੀ ਛਿੰਝਾਂ[1] ਮਿਲਦੀਆਂ ਹਨ । ਪੰਜਾਬ ਤੋਂ ਜਾਣ ਵਾਲੇ ਪਹਿਲਵਾਨਾਂ ਦੀਆਂ ਕੁਸ਼ਤੀਆਂ ਹੀ ਇਹਨਾਂ ਛਿੰਝਾਂ ਦੀ ਵੱਡੀ ਖਿੱਚ ਹੈ । ਇਹਨਾਂ ਵਿਚ ਛੋਟੀਆਂ ਵੱਡੀਆਂ ਦੁਕਾਨਾਂ ਦੇ ਬਾਜ਼ਾਰ ਲੱਗਦੇ ਹਨ । ਪਸ਼ੂਆਂ ਦੀਆਂ ਮੰਡੀਆਂ ਲੱਗਦੀਆਂ ਹਨ । ਮੇਲਿਆਂ ਵਿਚ ਔਰਤਾਂ ਦੀ ਬੜੀ ਭੀੜ ਰਹਿੰਦੀ ਹੈ । ਮਿੱਟੀ ਦੇ ਭਾਂਡਿਆਂ ਅਤੇ ਖਿਡਾਉਣਿਆਂ ਦਾ ਵਿਉਪਾਰ ਹੁੰਦਾ ਹੈ । ਝੂਲਿਆਂ ਤੇ ਝੂਲਦੀਆਂ ਪਿੰਡਾਂ ਦੀਆਂ ਮੁਟਿਆਰਾਂ ਖ਼ੁਸ਼ੀ ਅਤੇ ਮਾਣ ਵਿਚ ਫੁੱਲੀਆਂ ਨਹੀਂ ਸਮਾਂਦੀਆਂ । ਸਰਦੀਆਂ ਵਿਚ ਸੁੰਗੜਿਆ, ਠਰਕਦਾ, ਅਤੇ ਕੱਜਿਆ ਕੱਜਿਆ ਜੋਬਨ ਚੇਤ ਦੇ ਨਸ਼ੇ ਵਿਚ ਪਤਲੇ ਰੰਗ ਬਰੰਗੇ ਦੁਪੱਟੇ ਅਤੇ ਕਪੜਿਆਂ ਵਿਚ ਸੱਜਿਆ ਬਣਿਆ ਅਚਾਨਕ ਹੀ ਦੇਖਣ ਵਾਲੇ ਨੂੰ ਲੁੱਟ ਲੈਂਦਾ ਹੈ । ਹਰਿਆਲੀ, ਸਬਜ਼ੀਆਂ ਅਤੇ ਪਹਾੜੀ

---

1. ਸਥਾਨਕ ਦੇਵਤਿਆਂ ਦੀ ਮਨੌਤ ਲਈ ਲੱਗਣ ਵਾਲੇ ਛੋਟੇ-ਛੋਟੇ ਮੇਲੇ ਜਿਥੇ ਕੁਸ਼ਤੀਆਂ ਕਰਵਾਈਆਂ ਜਾਂਦੀਆਂ ਹਨ ।

ਮੋੜਦਾਰ ਰਸਤਿਆਂ ਦੀਆਂ ਉਤਰਾਈਆਂ ਚੜ੍ਹਾਈਆਂ ਪਾਰ ਕਰਦੀਆਂ ਪਿੰਡ ਦੀਆਂ ਵਹੁਟੀਆਂ ਦੇ ਗੀਤ ਬੜੇ ਸੁਹਾਣੇ ਲੱਗਦੇ ਹਨ। ਮੁਨਿਆਰੀ ਦੀਆਂ ਦੁਕਾਨਾਂ ਤੇ ਚੂੜੀਆਂ ਚੜ੍ਹਵਾਉਂਦੀਆਂ, ਬਿੰਦੀਆਂ ਕੱਜਲ ਲੈਂਦੀਆਂ ਗੱਦਣਾਂ ਦਰਸ਼ਕਾਂ ਦਾ ਮਨ ਮੋਹ ਲੈਂਦੀਆਂ ਹਨ।

ਵਿਸਾਖੀ ਨੂੰ ਚੰਬੇ ਵਿਚ ਨੈਣਾ ਦੇਵੀ ਦੇ ਮੰਦਰ ਵਿਚ 'ਸੂਈ ਦੀਆਂ ਯਾਤਰਾਵਾਂ' ਲੱਗਦੀਆਂ ਹਨ। ਇਹ ਮੇਲੇ ਪੰਜ ਦਿਨ ਤੱਕ ਰਹਿੰਦੇ ਹਨ। ਦੂਰ ਦੂਰ ਤੋਂ ਜਨ-ਜਾਤੀ ਲੋਕ ਟੋਲੇ ਬੰਨ੍ਹ ਬੰਨ੍ਹ ਕੇ ਮੇਲਾ ਦੇਖਣ ਆਉਂਦੇ ਹਨ। ਲੋਕ ਨਾਚ ਅਤੇ ਲੋਕ ਗੀਤਾਂ ਨਾਲ ਸਾਰੀ ਘਾਟੀ ਝੂਮ ਉੱਠਦੀ ਹੈ। ਗਰਮੀਆਂ ਵਿਚ ਕਾਂਗੜਾ ਘਾਟੀ ਤੋਂ ਗੱਦੇਰਨ ਨੂੰ ਮੁੜਦੀਆਂ ਗੱਦਣਾਂ ਇਹਨਾਂ ਯਾਤਰਾਵਾਂ ਵਿਚ ਕਿਰਿਆਸ਼ੀਲ ਭਾਗ ਲੈਂਦੀਆਂ ਹਨ। ਡੰਗੀ ਨਾਚ ਇਸ ਮੇਲੇ ਦੀ ਖ਼ਾਸ ਖਿੱਚ ਦਾ ਕਾਰਣ ਹੈ। ਸਥਾਨਕ ਚੀਜ਼ਾਂ ਲਈ ਬਾਜ਼ਾਰ ਵੀ ਲੱਗਦੇ ਹਨ।

ਨੈਣਾ ਦੇਵੀ ਦੇ ਅਮਰ ਬਲੀਦਾਨ ਦੀ ਕਥਾ ਦੁਹਰਾਉਂਦਾ ਸੁਕਰਾਤ (ਗੀਤ) ਆਪ ਮੁਹਾਰਾ ਹੀ ਹਰੇਕ ਦੇ ਮੂੰਹ 'ਤੇ ਆ ਜਾਂਦਾ ਹੈ। ਪਰੰਪਰਕ ਕਪੜਿਆਂ ਵਿਚ ਸੱਜੀਆਂ ਔਰਤਾਂ ਥਾਲੀ ਵਿਚ ਪੂਜਾ ਅਤੇ ਭੇਟਾ ਦੀ ਸਮੱਗਰੀ ਲਈ ਉਸੇ ਸੋਚ ਭਰੇ ਗੀਤ ਨੂੰ ਗਾਉਂਦੀਆਂ ਯਾਦਗਾਰ 'ਤੇ ਪਹੁੰਚਦੀਆਂ ਹਨ। ਸੱਚਮੁਚ ਇਥੇ ਸੁਖ ਅਤੇ ਦੁਖ ਆਪਣੀ ਹੋਂਦ ਭੁੱਲ ਕੇ ਇਕ ਦੂਜੇ ਨਾਲ ਗਲਵਕੜੀਆਂ ਪਾਉਂਦੇ ਦਿਖਾਈ ਦਿੰਦੇ ਹਨ।

ਵਿਸਾਖੀ ਦੇ ਦਿਨ ਰਿਵਾਲਸਰ ਝੀਲ ਦੇ ਕੰਢੇ ਬੜਾ ਸੋਹਣਾ ਮੇਲਾ ਲੱਗਦਾ ਹੈ। ਇਕ ਦੰਦ ਕਥਾ ਅਨੁਸਾਰ ਲੋਮਸ ਰਿਸ਼ੀ ਨੇ ਇਸ ਝੀਲ ਦੇ ਕੰਢੇ ਭਗਵਾਨ ਸ਼ਿਵ ਦੀ ਅਰਾਧਨਾ ਕੀਤੀ ਸੀ। ਇਸ ਲਈ ਇਹ ਮੇਲਾ ਲੋਮਸ ਰਿਸ਼ੀ ਦੀ ਯਾਦ ਨਾਲ ਜੁੜਿਆ ਹੋਇਆ ਹੈ। ਮੇਲੇ ਵਿਚ ਆਏ ਲੋਕ ਝੀਲ ਵਿਚ ਇਸ਼ਨਾਨ ਕਰਦੇ ਹਨ। ਜਿਸਨੂੰ ਗੰਗਾ ਇਸ਼ਨਾਨ ਦੇ ਬਰਾਬਰ ਸਮਝਿਆ ਜਾਂਦਾ ਹੈ। ਤੈਰਾਕੀ ਦੇ ਮੁਕਾਬਲੇ ਇਸ ਮੇਲੇ ਦੀ ਮੁੱਖ ਵਿਸ਼ੇਸ਼ਤਾ ਹੁੰਦੇ ਹਨ। ਘਰਾਂ ਨੂੰ ਮੁੜਦੇ ਸਮੇਂ ਲੋਕ "ਬਰੈਂ[1] ਦੀਆਂ ਜੜ੍ਹਾਂ" ਅਤੇ ਪੱਤੇ ਲਿਜਾਣਾ ਨਹੀਂ ਭੁੱਲਦੇ। ਹਾੜ ਦੀ ਸੰਗਰਾਂਦ ਨੂੰ ਰਿਵਾਲਸਰ ਵਿਚ ਮੇਲਾ "ਨਾਹੌਲੀ" ਲੱਗਦਾ ਹੈ ਇਹ ਵੀ ਵਪਾਰੀਆਂ ਲੋਕ ਨਾਚਾਂ ਅਤੇ ਦੇਵੀ ਦੇਵਤਿਆਂ ਦਾ ਮੇਲਾ ਹੈ। ਇਸ ਤਰ੍ਹਾਂ ਮੰਡੀ ਵਿਚ ਪੁਰਾਤਨ ਮੇਲਿਆਂ ਦਾ ਆਪਣਾ ਮਹੱਤਵ ਹੈ। ਵਿਸਾਖੀ ਦੇ ਦਿਨ ਸਾਰੇ ਕਿੰਨਰ ਪ੍ਰਦੇਸ਼ ਵਿਚ ਮੇਲੇ ਲੱਗਦੇ ਹਨ ਜਿਨ੍ਹਾਂ ਨੂੰ "ਰਸ ਕਾਯਙ" ਕਿਹਾ ਜਾਂਦਾ ਹੈ।

ਗਰਮੀਆਂ ਵਿਚ ਲਾਹੌਲ ਘਾਟੀ ਦਾ "ਪੋਰੀ", ਜ਼ਿਕਰ ਦੀ ਮੰਗ ਕਰਨਾ ਕਰਦਾ ਹੈ। ਇਹ ਤ੍ਰਿਲੋਕਨਾਥ ਵਿਚ ਪਰੰਪਰਾਗਤ ਢੰਗ ਨਾਲ ਮਨਾਇਆ ਜਾਂਦਾ ਹੈ। ਹੋਲੀ ਦੇ

1. ਇਕ ਜੜ੍ਹੀ ਬੂਟੀ ਦਾ ਨਾਂ

ਦਿਨ ਭਗਵਾਨ ਤ੍ਰਿਲੋਕੀਨਾਥ ਦੀ ਮੂਰਤੀ ਨੂੰ ਦੁੱਧ ਦਹੀਂ ਆਦਿ ਨਾਲ ਨੁਹਾਇਆ ਜਾਂਦਾ ਹੈ। ਦਿਨ ਦੇ ਦਸ ਵਜੇ ਬਹੁਤ ਸਾਰੇ ਲੋਕ ਢੋਲ, ਨਗਾਰੇ, ਨਰਸਿੰਗੇ ਵਜਾਉਂਦੇ ਮੰਦਰ ਦੀ ਪ੍ਰਕਰਮਾ ਕਰਦੇ ਹਨ। ਇਸੇ ਦੌਰਾਨ ਇਕ ਘੋੜੇ ਤੋਂ ਵੀ ਮੰਦਰ ਦੀ ਪ੍ਰਕਰਮਾ ਕਰਵਾਈ ਜਾਂਦੀ ਹੈ। ਪ੍ਰਕਰਮਾ ਕਰਦਿਆਂ ਘੋੜਾ ਪਸੀਨੇ ਨਾਲ ਤਰ ਹੋ ਜਾਂਦਾ ਹੈ। ਲੋਕਾਂ ਦਾ ਵਿਸ਼ਵਾਸ ਹੈ ਕਿ ਭਗਵਾਨ ਤ੍ਰਿਲੋਕੀਨਾਥ ਇਸ ਉਤੇ ਸੁਆਰ ਹੁੰਦੇ ਹਨ। ਮਗਰੋਂ ਘੋੜੇ ਨੂੰ ਜਲੂਸ ਦੇ ਨਾਲ ਸਥਾਨਕ ਰਾਜੇ ਦੇ ਘਰ ਤੱਕ ਲਿਜਾਇਆ ਜਾਂਦਾ ਹੈ। ਜਿਥੇ ਉਸ ਦਾ ਭਰਪੂਰ ਸੁਆਗਤ ਹੁੰਦਾ ਹੈ। ਉਥੋਂ ਰਾਜਾ ਘੋੜੇ ਤੇ ਸੁਆਰ ਹੋ ਕੇ ਮੇਲੇ ਜਾਂਦਾ ਹੈ। ਇਸ ਦਿਨ ਇਥੇ ਕੁਝ ਅਸਥਾਈ ਦੁਕਾਨਾਂ ਲਗਦੀਆਂ ਹਨ। ਦਰਸ਼ਕ ਮੰਦਰ ਵਿਚ ਨਿਰੰਤਰ ਜਗ ਰਹੀ ਜੋਤ ਵਿਚ ਸ਼ੁੱਧ ਘੀ ਚੜ੍ਹਾਉਂਦੇ ਹੋਏ ਦੇਵਤੇ ਦੀਆਂ ਮਨੌਤਾਂ ਕਰਦੇ ਹਨ। ਪ੍ਰਸ਼ਾਦ ਵਜੋਂ ਹਰੇ, ਪੀਲੇ ਰੰਗ ਦੇ ਕੱਪੜੇ ਦੇ ਟੁਕੜੇ ਵੀ ਮੰਦਰ ਵਿਚੋਂ ਮਿਲਦੇ ਹਨ ਜਿਨ੍ਹਾਂ ਨੂੰ ਲੋਕ ਬੜੀ ਸ਼ਰਧਾ ਨਾਲ ਝੋਲੀ ਪੁਆ ਲੈਂਦੇ ਹਨ।

ਇਸੇ ਤਰ੍ਹਾਂ "ਛੇਤਸੂ" ਵੀ ਇਸ ਰੁੱਤ ਦਾ ਇਸ ਘਾਟੀ ਦਾ ਲੋਕ ਪ੍ਰਸਿੱਧ ਮੇਲਾ ਹੈ। ਇਸ ਮੇਲੇ ਬਾਰੇ ਇਕ ਕਥਾ ਸੁਣਾਈ ਜਾਂਦੀ ਹੈ ਜਿਸਦਾ ਸੰਬੰਧ ਤਿੱਬਤ ਦੇ ਹਾਕਮ ਲਾਂਗ ਦਰਮਾ ਨਾਲ ਹੈ। ਉਹ ਬੁੱਧ ਮੱਤ ਦਾ ਕੱਟੜ ਵਿਰੋਧੀ ਸੀ। ਉਸ ਤੋਂ ਭੈਅ-ਭੀਤ ਲੋਕਾਂ ਨੇ ਨਰਤਕ ਰੂਪ ਵਿਚ ਉਸਦੀ ਹੱਤਿਆ ਕਰਕੇ ਮੁਕਤੀ ਪਾਈ ਸੀ। ਉਸੇ ਘਟਨਾ ਨੂੰ ਮੁੜ ਯਾਦ ਕਰਨ ਲਈ ਇਸ ਦਿਨ ਅਨੇਕਾਂ ਨ੍ਰਿਤ ਕੀਤੇ ਜਾਂਦੇ ਹਨ। ਲੋਕ ਵਿਲ ਪਹਿਰਾਵੇ ਅਤੇ ਚਿਹਰਿਆਂ ਤੇ ਮੁਖੌਟੇ ਪਹਿਨ ਕੇ ਨਾਚ ਨੱਚਦੇ ਹਨ। ਇਹ ਨਾਚ ਅਸੁਰ ਨਾਚ (Devil dance) ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਥੋਂ ਦਾ ਸਾਲਾਨਾ ਮੇਲਾ "ਲਦਾਰਚਾ" ਕਿੱਬਰ ਪਿੰਡ ਵਿਚ ਲੱਗਦਾ ਹੈ। ਲਦਾਖ ਬੁਸ਼ਹਰ ਅਤੇ ਲਾਹੌਲ ਸਪੀਤੀ ਦੇ ਵਪਾਰੀ ਇਥੇ ਮੰਡੀਆਂ ਲਾਉਂਦੇ ਹਨ। ਇਥੇ ਇਲਾਕਾਈ ਉਤਪਾਦਨ ਦਾ ਲੈਣ ਦੇਣ ਹੁੰਦਾ ਹੈ। ਇਹ ਜੁਲਾਈ ਮਹੀਨੇ ਵਿਚ ਲੱਗਦਾ ਹੈ।

ਸਾਵਣ ਦੀ ਰਿਮ-ਝਿਮ ਵਿਚ ਸਮੁੱਚਾ ਪ੍ਰਦੇਸ਼ ਝੂਮ ਉੱਠਦਾ ਹੈ। ਜਦੋਂ ਗਰਜਦੇ ਵਰ੍ਹਦੇ ਬੱਦਲ ਪਹਾੜੀਆਂ ਨਾਲ ਗਲਵਕੜੀਆਂ ਪਾਉਂਦੇ ਸੁਹਣੇ ਲੱਗਦੇ ਹਨ ਤਾਂ ਇਥੇ ਥਾਂ ਥਾਂ ਤੇ "ਹਰਿਆਲੀ ਦੇ ਮੇਲੇ" ਲੱਗਦੇ ਹਨ। ਨਾਗ-ਨਾਗਣੀ, ਸ਼ਿੱਬਾਂ ਦਾ ਥਾਨ ਅਤੇ ਪੀਰਾਂ-ਵੀਰਾਂ ਦੇ ਥਾਨਾਂ ਤੇ ਸ਼ਨਿਚਰਵਾਰ ਨੂੰ ਪੰਧਾੜੀਆਂ ਦੇ ਮੇਲੇ ਜ਼ੋਰ ਫੜਦੇ ਹਨ। "ਸੁਕਰਾਤੁ" ਅਤੇ ਬਿੰਚੀ ਦੇ ਅਮਰ ਬਲੀਦਾਨਾਂ ਦੀਆਂ ਯਾਦਾਂ ਨਾਲ ਇਕ ਵਾਰ ਫੇਰ ਇਹ ਧਰਤੀ ਰੁਮਾਂਚਿਤ ਹੋ ਉੱਠਦੀ ਹੈ। ਸਾਉਣ ਮਹੀਨੇ ਦੇ ਤੀਜੇ ਐਤਵਾਰ ਚੰਬੇ ਵਿਚ "ਮਿੰਜਰ" ਮੇਲਾ ਸ਼ੁਰੂ ਹੁੰਦਾ ਹੈ। ਮੌਨਸੂਨ ਦੇ ਸੁਹਾਵਣੇ ਮੌਸਮ ਵਿਚ ਰਾਵੀ ਦੇ ਕੰਢੇ ਉਤੇ ਵੱਸੇ ਚੰਬਾ ਸ਼ਹਿਰ ਵਿਚ ਇਹ ਮੇਲਾ ਬੜਾ ਆਕਰਸ਼ਕ ਅਤੇ ਰੁਪਹਿਲਾ ਲੱਗਦਾ ਹੈ। ਇਸ ਮੇਲੇ ਨਾਲ ਕਈ ਇਤਿਹਾਸਕ ਕਥਾਵਾਂ ਜੁੜੀਆਂ ਹੋਈਆਂ

ਹਨ। ਇਸ ਦਾ ਆਰੰਭ ਰਾਜਾ ਸਾਹਿਲ ਵਰਮਾ ਦੁਆਰਾ ਮੰਨਿਆ ਜਾਂਦਾ ਹੈ। ਚੰਬਾ, ਪਾਂਗੀ, ਚੁਰਾਹ ਅਤੇ ਭਿਰਮੌਰ ਦੇ ਇਲਾਕਿਆਂ ਦੇ ਲੋਕ ਆਪਣੇ ਸਥਾਨਕ ਕੱਪੜੇ ਲੀੜੇ ਪਹਿਨ ਕੇ ਇਸ ਨੂੰ ਦੇਖਣ ਆਉਂਦੇ ਹਨ। ਲੋਕ ਨਾਚ ਹੁੰਦੇ ਹਨ। ਦੇਵਤਿਆਂ ਦੇ ਰੱਥਾਂ ਦੇ ਜਲੂਸ ਕੱਢੇ ਜਾਂਦੇ ਹਨ। ਮੇਲੇ ਦੇ ਆਖ਼ਰੀ ਦਿਨ ਲੋਕ ਨਾਰੀਅਲ, ਫੱਲ, ਪੈਸੇ ਅਤੇ ਸੋਨੇ ਦੀਆਂ ਬਣੀਆਂ ਮਿੰਜਰਾਂ (ਮੱਕੇ ਦੀ ਕਰੂੰਬਲ ਜਾਂ ਫੁੱਲ) ਨਦੀ ਦੀ ਭੇਟਾ ਚੜ੍ਹਾਉਂਦੇ ਹਨ। ਭਗਵਾਨ ਵਰਨ ਨੂੰ ਭੇਟਾ ਦੇ ਰੂਪ ਵਿਚ ਇਕ ਝੋਟੇ ਨੂੰ ਵੀ ਨਦੀ ਵਿਚ ਧੱਕਾ ਦੇ ਦਿੱਤਾ ਜਾਂਦਾ ਹੈ। ਅਜਿਹਾ ਵਿਸ਼ਵਾਸ ਸੀ ਕਿ ਜੇਕਰ ਝੋਟਾ ਬੱਚ ਜਾਵੇ ਤਾਂ ਲੋਕਾਂ ਲਈ ਬਦਸ਼ਗਨੀ ਹੋਵੇਗੀ। ਇਸ ਲਈ ਲੋਕ ਲੰਮੇ ਲੰਮੇ ਬਾਂਸਾਂ ਨਾਲ ਉਸ ਨੂੰ ਨਦੀ ਵਿਚ ਧਕੀ ਰੱਖਦੇ ਹਨ ਤਾਂ ਕਿ ਉਹ ਡੁੱਬ ਕੇ ਮਰ ਜਾਵੇ। ਪਰ ਹੁਣ ਇਹ ਰਿਵਾਜ ਨਹੀਂ ਰਿਹਾ।

ਸਤੰਬਰ ਦੇ ਮਹੀਨੇ ਵਿਚ ਭੱਦ੍ਰਵਾਹ ਘਾਟੀ ਵਿਚ ਧਾਰਮਿਕ ਮੇਲਾ "ਪਟ" ਲਗਦਾ ਹੈ। ਇਸ ਨੂੰ ਬੜੀ ਧੂਮਧਾਮ ਨਾਲ ਤਿੰਨ ਦਿਨ ਤੱਕ ਮਨਾਇਆ ਜਾਂਦਾ ਹੈ। ਇਸ ਵਿਚ ਅੱਲ੍ਹੜ ਪਹਾੜਨਾਂ ਬੜੇ ਚਾਅ ਨਾਲ ਇਕੱਠੀਆਂ ਹੁੰਦੀਆਂ ਹਨ। ਇਹ ਮੇਲਾ ਇਸ ਇਲਾਕੇ ਵਿਚ ਕਿੰਨੀਆਂ ਹੀ ਰੰਗੀਨੀਆਂ ਲੈ ਕੇ ਆਉਂਦਾ ਹੈ। ਇਸ ਦਾ ਸੰਬੰਧ ਅਕਬਰ ਦੇ ਸਮਕਾਲੀ ਰਾਜੇ ਨਾਗਪਾਲ ਨਾਲ ਦੱਸਿਆ ਜਾਂਦਾ ਹੈ। ਇਸ ਮੇਲੇ ਦਾ ਖ਼ਾਸ ਆਕਰਸ਼ਣ 'ਕੁੰਡਨ੍ਰਿਤ' ਦੀਆਂ ਝਾਕੀਆਂ ਹਨ। ਇਨ੍ਹਾਂ ਹੀ ਦਿਨਾਂ ਵਿਚ ਹੋਣ ਵਾਲੀਆਂ 'ਛਤਰਾਹੜੀ ਮਾਤਾ' ਦੀਆਂ ਯਾਤਰਾਵਾਂ ਅਤੇ "ਮਨੀ-ਮਹੇਸ਼" ਦੀਆਂ ਭਿਰਮੌਰ ਯਾਤਰਾਵਾਂ ਵੀ ਧਾਰਮਿਕ ਅਤੇ ਸਭਿਆਚਾਰਕ ਮਹੱਤਵ ਵਾਲੀਆਂ ਹਨ। ਹਿਮਾਚਲ ਦੇ ਵੱਖੋ ਵੱਖ ਭਾਗਾਂ ਤੋਂ ਟੋਲੀਆਂ ਵਿਚ ਯਾਤਰਾ ਕਰਕੇ ਲੋਕ ਥਾਂ ਥਾਂ ਤੇ ਪੜਾ ਕਰਕੇ ਦੇਵੀ-ਦੇਵਤਿਆਂ ਦੇ ਦਰਸ਼ਨ ਕਰਦੇ ਪੁੰਨ ਕਮਾਉਂਦੇ ਹਨ। ਭਿਰਮੌਰ ਵਿਚ ਚੁਰਾਸੀ ਦੇਵਤੇ ਅਤੇ ਮਨੀਮਹੇਸ਼ ਮਹਾਦੇਵ ਦੇ ਤੀਰਥ ਤੇ ਅਸ਼ਨਾਨ ਕਰਨਾ ਜੀਵਨ ਵਿਚ ਮੁਕਤੀ ਪ੍ਰਾਪਤ ਕਰਨ ਦਾ ਉਤਮ ਸਾਧਨ ਮੰਨਿਆ ਜਾਂਦਾ ਹੈ। ਇਹ ਮੇਲੇ "ਡੱਲ ਮੇਲਾ" ਜਾਂ "ਡਲ ਇਸ਼ਨਾਨ" ਦੇ ਨਾਂ ਨਾਲ ਜਾਣੇ ਜਾਂਦੇ ਹਨ। ਸਥਾਨਕ ਬੋਲੀ ਵਿਚ ਇਸ ਨੂੰ "ਡਲੇ ਦਾ ਨ੍ਹਾਉਣ" ਕਿਹਾ ਜਾਂਦਾ ਹੈ। ਧਰਮਸ਼ਾਲਾ ਦੇ ਉਪਰ ਡੱਲ ਝੀਲ ਤੇ ਲੱਗਣ ਵਾਲਾ ਇਹ ਇਕ ਲੋਕ ਪ੍ਰਸਿਧ ਇਸਤਰੀ ਮੇਲਾ ਹੈ। ਮਨੋਰੰਜਨ ਲਈ ਗਾਏ ਗਏ ਔਰਤਾਂ ਦੇ ਲੋਕ ਗੀਤ ਬੜੇ ਸੋਹਣੇ ਲੱਗਦੇ ਹਨ।

ਹਿਮਾਚਲ ਵਿਚ ਵਪਾਰਕ ਮੇਲਿਆਂ ਵਿਚ "ਲਵੀ" ਦਾ ਮੇਲਾ ਬੜਾ ਲੋਕ ਪ੍ਰਸਿੱਧ ਹੈ। ਇਹ ਰਾਮਪੁਰ ਵਿਚ ਗਿਆਰਾਂ ਤੋਂ ਤੇਰ੍ਹਾਂ ਨਵੰਬਰ ਤੱਕ ਚਲਦਾ ਹੈ। ਇਸ ਦੀ ਪਰੰਪਰਾ ਸੈਂਕੜੇ ਵਰ੍ਹੇ ਪੁਰਾਣੀ ਹੈ। ਇਸ ਵਿਚ ਊਨੀ ਚਾਦਰਾਂ, ਸ਼ਾਲ ਦੁਸ਼ਾਲੇ ਆਦਿ ਵਸਤੂਆਂ ਦਾ ਸਭ ਤੋਂ ਜ਼ਿਆਦਾ ਵਪਾਰ ਹੁੰਦਾ ਹੈ। ਇਸੇ ਲਈ ਇਸ ਨੂੰ ਲਵੀ (ਉਨ) ਦਾ ਨਾਂ ਦਿੱਤਾ ਗਿਆ ਹੈ। ਇਸ ਵਿਚ ਪਹਾੜੀ ਛੋਟੇ ਉਦਯੋਗਾਂ ਨੂੰ ਚੋਖਾ ਉਤਸ਼ਾਹ ਦਿੰਦੇ ਹਨ। ਮੇਲੇ ਵਿਚ ਵਿਸ਼ਾਲ ਵਪਾਰਕ ਮੰਡੀ ਲੱਗਦੀ ਹੈ ਜਿਸ ਵਿਚ ਚਲਗੋਜ਼ਾ,

ਅਖਰੋਟ, ਬਦਾਮ, ਜ਼ੀਰਾ ਆਦਿ ਵਿਕਦੇ ਹਨ। ਘੋੜਿਆਂ ਅਤੇ ਟੱਟੂਆਂ ਦਾ ਵਪਾਰ ਵੀ ਹੁੰਦਾ ਹੈ। ਇਸ ਵਿਚ ਤਿੱਬਤੀ ਵਪਾਰੀ ਵੀ ਆਉਂਦੇ ਹਨ। ਮੇਲੇ ਵਿਚ ਮਹਾਸੂਵੀ ਪੁਸ਼ਾਕ ਅਤੇ ਲੋਕ ਨਾਚਾਂ ਨੂੰ ਦੇਖਣ ਦੇ ਵਿਆਪਕ ਮੌਕੇ ਮਿਲਦੇ ਹਨ। ਮਾਲਾ-ਨਾਚ ਇਸ ਮੇਲੇ ਦਾ ਮੁੱਖ ਆਕਰਸ਼ਣ ਬਣਦਾ ਹੈ। ਮੇਲੇ ਦੀ ਮਸਤੀ ਵਿਚ ਆਦਮੀ ਔਰਤ ਨੱਚਦੇ ਗਾਉਂਦੇ ਨਹੀਂ ਥੱਕਦੇ।

12 ਬਿਲਾਸਪੁਰ ਦਾ "ਨਲਬਾੜੀ" ਦਾ ਮੇਲਾ ਵੀ ਇਕ ਵਪਾਰਕ ਅਤੇ ਕਿਸਾਨ ਮੇਲਾ ਹੈ। ਇਸ ਵਿਚ ਵਪਾਰੀ ਪਸ਼ੂਆਂ ਦੀਆਂ ਮੰਡੀਆਂ ਲਾਉਂਦੇ ਹਨ। ਮੇਲੇ ਵਿਚ ਪੰਜਾਬੀ ਅਤੇ ਪਹਾੜੀ ਲੋਕ ਆਪਣੀ ਖੇਤੀ ਬਾੜੀ ਸੰਬੰਧੀ ਲੋੜਾਂ ਨੂੰ ਮੁੱਖ ਰੱਖ ਕੇ ਬਲਦਾਂ ਦੀਆਂ ਜੋੜੀਆਂ ਖ਼ਰੀਦਦੇ ਵੇਚਦੇ ਹਨ। ਛੋਟੀਆਂ ਛੋਟੀਆਂ ਦੁਕਾਨਾਂ ਵੀ ਲੱਗਦੀਆਂ ਹਨ। ਇਨ੍ਹਾਂ ਵਿਚ ਪਸ਼ੂਆਂ ਦੀਆਂ ਮੰਡੀਆਂ ਲਗਦੀਆਂ ਹਨ ਅਤੇ ਖੇਲ-ਤਮਾਸ਼ੇ ਹੁੰਦੇ ਹਨ।

13 ਪੌਰਾਣਿਕ ਮੇਲਿਆਂ ਵਿਚ ਸਿਰਮੌਰ ਦਾ "ਰੇਣੁਕਾ ਮੇਲਾ" ਮਹੱਤਵਪੂਰਣ ਹੈ। ਇਸ ਦਾ ਸੰਬੰਧ ਪਰਸਰਾਮ ਦੀ ਮਾਤਾ ਰੇਣੁਕਾ ਨਾਲ ਜੋੜਿਆ ਜਾਂਦਾ ਹੈ। ਇਹ ਮੇਲਾ ਰੇਣੁਕਾ ਝੀਲ ਦੇ ਕੰਢੇ ਲੱਗਦਾ ਹੈ ਜਿਸ ਦਾ ਘੇਰਾ ਦੋ ਚਾਰ ਕਿਲੋਮੀਟਰ ਹੈ। ਹਿਮ ਚਲ ਵਿਚ ਇਹ ਸਭ ਤੋਂ ਵੱਡੀ ਕੁਦਰਤੀ ਝੀਲ ਹੈ। ਇਸ ਦੇ ਚਾਰੇ ਪਾਸੇ ਸੰਘਣੇ ਜੰਗਲ ਹਨ ਜਿਹੜੇ ਇਸ ਨੂੰ ਹੋਰ ਵੀ ਦਿਲਕਸ਼ ਬਣਾਉਂਦੇ ਹਨ। ਇਹ ਮੇਲਾ ਦਿਵਾਲੀ ਤੋਂ ਮਗਰੋਂ 'ਦਿਓਥਾਨੀ ਇਕਾਦਸ਼ੀ' ਵਾਲੇ ਦਿਨ ਲੱਗਦਾ ਹੈ। ਲੋਕ ਝੀਲ ਵਿਚ ਇਸ਼ਨਾਨ ਕਰਦੇ ਹਨ ਜਿਸ ਨਾਲ ਉਹਨਾਂ ਨੂੰ ਬੜੀ ਸ਼ਾਂਤੀ ਮਿਲਦੀ ਹੈ। ਇਸ ਮੇਲੇ ਨਾਲ ਸੰਬੰਧਤ ਕਈ ਕਥਾਵਾਂ ਪ੍ਰਚੱਲਤ ਹਨ। ਇਸ ਵਿਚ ਇਕ ਵੱਡਾ ਜਲੂਸ ਨਿਕਲਦਾ ਹੈ ਜਿਸ ਵਿਚ ਲੋਕ ਭਗਵਾਨ ਪਰਸਰਾਮ ਦੀ ਮੂਰਤੀ ਨੂੰ ਪਾਲਕੀ ਵਿਚ ਲੈ ਕੇ ਚਲਦੇ ਹਨ। ਪਰਸਰਾਮ ਅਤੇ ਮਾਤਾ ਰੇਣੁਕਾ ਦੇ ਜੈਕਾਰੇ ਬੁਲਾਏ ਜਾਂਦੇ ਹਨ। ਸਾਰਾ ਵਾਤਾਵਰਨ ਧਾਰਮਿਕ ਬਣ ਜਾਂਦਾ ਹੈ। ਇਸ ਵਿਚ ਸਰਕਾਰ ਦੁਆਰਾ ਨੁਮਾਇਸ਼ਾਂ ਦਾ ਪ੍ਰਬੰਧ ਕੀਤਾ ਜਾਂਦਾ ਹੈ। ਲੋਕ ਨਾਚ ਅਤੇ ਕੁਸ਼ਤੀਆਂ ਦੇਖਣ ਵਾਲੀਆਂ ਹੁੰਦੀਆਂ ਹਨ। ਅਖਰੋਟ, ਅਦਰਕ ਆਦਿ ਦਾ ਵਪਾਰ ਵੀ ਹੁੰਦਾ ਹੈ। ਕਿਹਾ ਜਾਂਦਾ ਹੈ ਕਿ ਮਹੇਂਦਰ ਪਰਬਤ ਤੋਂ ਉਸ ਦਿਨ ਭਗਵਾਨ ਪਰਸਰਾਮ ਆਪਣੀ ਮਾਂ ਰੇਣੁਕਾ ਨੂੰ ਮਿਲਣ ਜਾਂਦੇ ਹਨ। ਇਹ ਮੇਲਾ ਪੰਦਰ੍ਹਾਂ ਦਿਨ ਚਲਦਾ ਹੈ।

14 ਹਿਮਾਚਲ ਸ਼ੈਵਾਂ-ਸ਼ਾਕਤਾਂ ਦੀ ਧਰਤੀ ਹੈ। ਇਥੇ ਸ਼ਿਵਰਾਤਰੀ ਦੇ ਦਿਨ ਵੀ ਅਨੇਕਾਂ ਥਾਵਾਂ ਤੇ ਛੋਟੇ-ਵੱਡੇ ਮੇਲੇ ਲੱਗਦੇ ਹਨ। ਮੰਡੀ ਦੇ ਸ਼ਿਵਰਾਤਰੀ ਦੇ ਮੇਲੇ ਦੂਰ ਦੂਰ ਤੱਕ ਪ੍ਰਸਿਧ ਹਨ। ਮੰਡੀ ਦੀ ਸ਼ਿਵਰਾਤਰੀ ਪੁਰਾਤਨ ਕਾਲ ਤੋਂ ਚਲੀ ਆ ਰਹੀ ਹੈ। ਇਸ ਦਾ ਸੰਬੰਧ ਮੰਡੀ ਨਰੇਸ਼ ਅਬਰ ਸੈਨ ਨਾਲ ਜੋੜਿਆ ਜਾਂਦਾ ਹੈ। ਉਹਨਾਂ ਨੂੰ ਸੁਪਨੇ ਵਿਚ ਸਗਯੰਭੂਲਿੰਗ ਜੰਗਲ ਵਿਚ ਪਏ ਹੋਣ ਦੇ ਦਰਸ਼ਨ ਹੋਏ ਸਨ। ਨਰੇਸ਼ ਨੇ ਮੰਡੀ ਵਿਚ ਲਿੰਗ ਦੀ ਸਥਾਪਨਾ ਕੀਤੀ ਅਤੇ ਇਸੇ ਸਮੇਂ ਤੋਂ ਸ਼ਿਵਰਾਤਰੀ ਦੇ

ਮੇਲੇ ਸ਼ੁਰੂ ਹੋ ਗਏ। ਭੂਤਨਾਥ ਦਾ ਮੰਦਰ ਉਸੇ ਦਾ ਰੂਪ ਹੈ।

ਇਸ ਮੇਲੇ ਵਿਚ ਮੰਡੀ ਦੇ 110 ਦੇਵਤੇ ਨਗਰ ਵਿਚ ਆਉਂਦੇ ਹਨ। ਸਾਰੇ ਦੇਵਤਿਆਂ ਦਾ ਉਨ੍ਹਾਂ ਦੇ ਰੁਤਬੇ ਅਨੁਸਾਰ ਸੁਆਗਤ ਕਰਨਾ ਪੈਂਦਾ ਹੈ। ਇਨ੍ਹਾਂ ਵਿਚ ''ਕਾਮਰੂ ਨਾਗ'' ਦਾ ਮਹੱਤਵ ਜ਼ਿਆਦਾ ਹੈ। ਉਸ ਦੀ ਕੇਵਲ ਛੜੀ ਹੀ ਆਉਂਦੀ ਹੈ।

ਸ਼ਿਵਰਾਤਰੀ ਤੋਂ ਇਕ ਦਿਨ ਪਹਿਲਾਂ ਦੇਵਤਾ ਅਤੇ ਦੋ ਦੇਵੀਆਂ ਪਰੰਪਰਾਗਤ ਸਾਜ-ਸ਼ਿੰਗਾਰ ਨਾਲ ਮੰਡੀ ਨਗਰ ਵਿਚ ਪ੍ਰਵੇਸ਼ ਕਰਦੇ ਹਨ। ਨਗਰ ਨਿਵਾਸੀ ਉਹਨਾਂ ਦਾ ਸੁਆਗਤ ਕਰਦੇ ਹਨ। ਅਗਲੇ ਦਿਨ ਸਾਰੇ ਦੇਵਤੇ ਮੰਡੀ ਨਗਰ ਵਿਚ ਆਉਂਦੇ ਹਨ। ਨਰਸਿੰਗੇ, ਕਰਨਾਲਾਂ, ਝਾਂਜਰਾਂ ਆਦਿ ਦੀਆਂ ਆਵਾਜ਼ਾਂ ਅਤੇ ਨਗਾਰਿਆਂ ਦੇ ਤਾਲ ਉਤੇ ਝੂਮਦੇ ਦੇਵਤੇ ਬੜੇ ਸੁਹਣੇ ਲੱਗਦੇ ਹਨ। ਚੂੜੀਦਾਰ ਪਜਾਮਾ, ਸਫ਼ੈਦ ਊਨੀ ਲਹਿਰਾਵੀ ਝੱਗੀ, ਕਾਲੇ ਗੋਲ ਮੁੜੇ ਹੋਏ ਟੋਪੇ ਅਤੇ ਉਹਨਾਂ ਉਤੇ ਚਮਕਦੀ ਮਣਾਲ ਕਲਗੀ, ਹੱਥ ਵਿਚ ਲਹਿਰਾਉਂਦਾ ਰੁਮਾਲ ਲਈ ਨਾਚ ਕਰਦੀਆਂ ਨਾਚ ਮੰਡਲੀਆਂ ਦੇ ਹਾਵ-ਭਾਵ ਦੇਖਦਿਆਂ ਹੀ ਮਨ ਵਿਚ ਥਰਕੰਬਾ ਛਿੜ ਪੈਂਦਾ ਹੈ। ਸਥਾਨਕ ਅਤੇ ਬਾਹਰਲੀਆਂ ਚੀਜ਼ਾਂ ਦੇ ਬਾਜ਼ਾਰ ਸੱਜਦੇ ਹਨ। ਪਹਾੜੀ ਲੋਕ ਦੂਰ ਤੋਂ ਆ ਕੇ ਇਹਨਾਂ ਮੇਲਿਆਂ ਵਿਚ ਭਾਗ ਲੈ ਕੇ ਜ਼ਰੂਰੀ ਚੀਜ਼ਾਂ ਖ਼ਰੀਦਦੇ ਹਨ। ਸ਼ਿਵ ਮੰਦਰ ਵਿਚ ਦਰਸ਼ਨ ਕਰਨ ਵਾਲਿਆਂ ਦੀ ਭੀੜ ਲੱਗੀ ਰਹਿੰਦੀ ਹੈ।

ਕੁਲੂ ਘਾਟੀ ਵਿਚ ਮੇਲਿਆਂ ਦਾ ਆਪਣਾ ਰੰਗ ਰੂਪ ਹੈ। ਇਹਨਾਂ ਵਿਚ ਸਥਾਨਕ ਰੀਤੀ ਰਿਵਾਜਾਂ, ਪ੍ਰਭਾਵਾਂ ਅਤੇ ਸੰਸਕਾਰਾਂ ਦਾ ਸੰਕੇਤ ਮਿਲਦਾ ਹੈ। ਇਥੇ ਮੇਲਿਆਂ ਦਾ ਆਰਭ "ਪਿੱਪਲ ਯਾਤਰਾ" ਨਾਲ ਹੁੰਦਾ ਹੈ ਅਤੇ ਦੁਸਹਿਰੇ ਨਾਲ ਮੇਲੇ ਖ਼ਤਮ ਹੋ ਜਾਂਦੇ ਹਨ। ਪਿੱਪਲ ਯਾਤਰਾ ਨੂੰ ਕੁਲੂ ਦੀ ਬੋਲੀ ਵਿਚ "ਰਾਈ ਕੀ ਜਾਚ" ਕਿਹਾ ਜਾਂਦਾ ਹੈ। ਇਹ ਮੇਲਾ "ਰਾਜੇ ਦਾ ਮੇਲਾ" ਦੇ ਨਾਂ ਨਾਲ ਵੀ ਪ੍ਰਸਿਧ ਹੈ। ਇਹ ਇਕ ਅਜਿਹੇ ਥਾਂ 'ਤੇ ਲੱਗਦਾ ਹੈ ਜਿਥੇ ਪੱਥਰਾਂ ਦਾ ਇਕ ਵੱਡਾ ਚਬੂਤਰਾ ਹੁੰਦਾ ਹੈ। ਸਮਝਿਆ ਜਾਂਦਾ ਹੈ ਕਿ ਕਦੀ ਇਥੇ ਪਿੱਪਲ ਦਾ ਰੁੱਖ ਹੁੰਦਾ ਹੋਵੇਗਾ। ਇਹ ਵੀ ਇਕ ਵਪਾਰਕ ਮੇਲਾ ਹੈ। ਰੋਹਤਾਂਗ ਦੇ ਪਰਲੇ ਪਾਸਿਓਂ ਲੋਕ ਦਰ੍ਹਾ (ਰਸਤਾ) ਖੁਲ੍ਹਣ ਤੇ ਜ਼ਰੂਰੀ ਚੀਜ਼ਾਂ ਖ਼ਰੀਦ ਕੇ ਘਰ ਲੈ ਜਾਂਦੇ ਹਨ। ਕੁਲੂ ਘਾਟੀ ਦੇ ਦੇਵ ਮੇਲਿਆਂ ਵਿਚ "ਕਾਹਿਕਾ" ਦਾ ਵਿਸ਼ੇਸ਼ ਮਹੱਤਵ ਹੈ। ਇਹ ਤਿੰਨ ਦਿਨ ਦਾ ਮੇਲਾ ਹੁੰਦਾ ਹੈ ਇਸ ਨਾਲ ਅਨੇਕਾਂ ਪਰੰਪਰਾਵਾਂ ਜੁੜੀਆਂ ਹੋਈਆਂ ਹਨ। ਇਹਨਾਂ ਵਿਚ "ਨੜ" ਨਾਂ ਦੇ ਪਾਤਰ ਦੀ ਬਲੀ ਦਿੱਤੀ ਜਾਂਦੀ ਹੈ। ਨੜਜੋੜੀ ਦੇਵਤਿਆਂ ਅਤੇ ਗੁਰਾਂ ਨਾਲ ਅਸ਼ਲੀਲ ਵਿਵਹਾਰ ਕਰਦੇ ਹਨ। ਉਹ ਜੱਗ ਵੇਦੀ ਰਚਾ ਕੇ ਇਲਾਕੇ ਦੇ ਕਲਿਆਣ ਲਈ ਆਪਣੇ ਢੰਗ ਨਾਲ ਜਗ ਕਰਦੇ ਹਨ। ਲੋਕ ਇਸ ਨੂੰ ਬੜਾ ਉਤਮ ਮੰਨਦੇ ਹਨ। ਇਸ ਲਈ ਅਜਿਹੀਆਂ ਵਰਜਣਾਂ ਹਨ ਕਿ ਨੜ ਉਤੇ ਕਿਸੇ ਦਾ ਕਰੋਪ ਨਾ ਹੋਵੇ। ਉਸ ਨੂੰ ਜਾਂ ਉਹਨਾਂ ਨੂੰ ਕਿਸੇ ਵੀ ਕੀਮਤ ਤੇ ਖ਼ੁਸ਼ ਰੱਖਣਾ ਜ਼ਰੂਰੀ ਹੈ। ਵੇਦੀ ਦੇ ਅੰਦਰ ਤੀਰ ਚਲਾਇਆ ਜਾਂਦਾ ਹੈ ਅਤੇ ਨੜ ਮਰਨ ਦਾ ਨਾਟਕ ਕਰਦਾ ਹੈ। ਪਤਨੀ ਰੋਂਦੀ ਹੈ,

ਉਸ ਦੀ ਨਕਲੀ ਲਾਸ਼ ਨੂੰ ਬਾਹਾਂ ਵਿਚ ਝੁਲਾ ਝੁਲਾ ਕੇ ਮਗਰੋਂ ਉਛਲਦਿਆਂ ਉਛਲਦਿਆਂ ਦੇਵਤੇ ਦੇ ਸਾਹਮਣੇ ਲਿਆ ਕੇ ਉਸ ਨੂੰ ਜੀਉਂਦਾ ਕਰ ਦਿਤਾ ਜਾਂਦਾ ਹੈ।

ਕੁਲੂ ਦਾ ਦਸਹਿਰਾ ਤਾਂ ਅੰਤਰਰਾਸ਼ਟਰੀ ਪ੍ਰਸਿਧੀ ਦਾ ਮੇਲਾ ਹੈ। ਇਸ ਵਿਚ ਆਂਢ ਗੁਆਂਢ ਦੇ ਸੂਬਿਆਂ ਦੇ ਅਸੰਖਾਂ ਦੇਵੀ ਦੇਵਤੇ ਸੱਜ ਧੱਜ ਕੇ ਰਘੁਨਾਥ ਜੀ ਦੀ ਸ਼ੋਭਾ ਯਾਤਰਾ ਵਿਚ ਭਾਗ ਲੈਂਦੇ ਹਨ। ਹਜ਼ਾਰਾਂ ਦੀ ਗਿਣਤੀ ਵਿਚ ਯਾਤਰੂ ਇਸ ਮੇਲੇ ਵਿਚ ਭਾਗ ਲੈਂਦੇ ਹਨ। ਕੁਲੂ ਦੇ ਸ਼ਾਲ ਦੁਸ਼ਾਲੇ, ਟੋਪੀਆਂ, ਕੰਬਲ ਅਤੇ ਹੋਰ ਪਹਾੜੀ ਪਦਾਰਥਾਂ ਦੀ ਖ਼ਰੀਦੋ-ਫ਼ਰੋਖ਼ਤ ਹੁੰਦੀ ਹੈ। ਹਿਮਾਚਲ ਸਰਕਾਰ ਨੇ ਇਸ ਨੂੰ ਸੂਬਾਈ ਮੇਲਾ ਐਲਾਨਿਆ ਹੋਇਆ ਹੈ। ਇਸ ਲਈ ਇਸ ਮੇਲੇ ਨੂੰ ਮਨੋਹਰ ਬਣਾਉਣ ਲਈ ਹੁਣ ਸਰਕਾਰ ਵਲੋਂ ਕਈ ਪ੍ਰਬੰਧ ਕੀਤੇ ਜਾਂਦੇ ਹਨ। ਅੰਤਰਰਾਸ਼ਟਰੀ ਨਾਚ ਪ੍ਰਦਰਸ਼ਨ ਇਸ ਮੇਲੇ ਦਾ ਮੁੱਖ ਆਕਰਸ਼ਣ ਹੈ। ਕਿੰਨਰ ਘਾਟੀ ਦੇ ਮੇਲਿਆਂ ਵਿਚ 'ਉਖਿਆਙ' ਅਤੇ 'ਫੂਲ ਦੇਖਨਾ' ਦਾ ਜ਼ਿਕਰ ਕਰਨਯੋਗ ਹੈ। ਇਸ ਨੂੰ "ਫੁਲੈਚ" ਵੀ ਕਿਹਾ ਜਾਂਦਾ ਹੈ। ਇਹ ਮੇਲਾ ਭਾਦੋਂ ਦੇ ਮਹੀਨੇ ਬਹੁਤ ਥਾਵਾਂ ਤੇ ਬੜੀ ਧੂਮਧਾਮ ਨਾਲ ਅਤੇ ਅਲਗ ਅਲਗ ਤਰੀਕਿਆਂ ਨਾਲ ਮਨਾਇਆ ਜਾਂਦਾ ਹੈ। ਇਹ ਪਿਤਰ ਪੂਜਾ ਦਾ ਤਿਉਹਾਰ ਹੈ। ਪਰੰਤੂ ਇਸ ਵਿਚ ਚਿਤਾ ਜਾਂ ਸੋਗ ਦਾ ਕੋਈ ਚਿੰਨ੍ਹ ਨਹੀਂ ਮਿਲਦਾ। ਇਸ ਨੂੰ ਪਸ਼ੂ ਦੀ ਬਲੀ ਨਾਲ ਸ਼ੁਰੂ ਕੀਤਾ ਜਾਂਦਾ ਹੈ। ਪਿੰਡ ਦੇ ਸਾਰੇ ਲੋਕ ਮੇਲੇ ਵਾਲੀ ਥਾਂ ਤੇ ਪਹਾੜੀ ਉਪਰ ਇਕੱਠੇ ਹੋ ਜਾਂਦੇ ਹਨ। ਇਸ ਵਿਚ ਲਦਰਾ ਫੁੱਲ ਦੀ ਤਲਾਸ਼ ਕੀਤੀ ਜਾਂਦੀ ਹੈ। ਬਕਰਵਾਲਾਂ ਨੂੰ ਲੋਕ ਛਙ (ਸ਼ਰਾਬ) ਪਿਆਉਂਦੇ ਹਨ ਅਤੇ ਖਾਣਾ ਖੁਆਉਂਦੇ ਹਨ। ਪਿਤਰਾਂ ਦੇ ਨਾਂ ਤੇ ਬਣੇ ਪੱਥਰਾਂ ਦੇ ਚਬੂਤਰਿਆਂ ਤੇ ਉਹਨਾਂ ਦੀ ਪਸੰਦ ਦੀਆਂ ਚੀਜ਼ਾਂ ਸਜਾਈਆਂ ਜਾਂਦੀਆਂ ਹਨ। ਇਹਨਾਂ ਨੂੰ ਬਾਅਦ ਵਿਚ ਹਰੀਜਨਾਂ ਅਤੇ ਲੁਹਾਰਾਂ ਨੂੰ ਦੇ ਦਿਤਾ ਜਾਂਜਾ ਹੈ। ਘੋੜ ਦੌੜਾਂ ਹੁੰਦੀਆਂ ਹਨ। ਬਾਅਦ ਵਿਚ ਲੋਕ ਇਕੱਠੇ ਹੋ ਕੇ ਨੰਬਰਦਾਰ ਦੇ ਘਰ ਤੋਂ ਢਙਸਪਾ ਬੰਸ ਦੇ ਘਰ ਜਾਂਦੇ ਹਨ ਅਤੇ ਉਹਨਾਂ ਨੂੰ ਫੁੱਲਾਂ ਦੀਆਂ ਮਾਲਾਵਾਂ ਪਹਿਨਾਉਂਦੇ ਹਨ। ਚੋਟੀਆਂ ਤੋਂ ਫੁੱਲ ਲਿਆਉਣ ਵਾਲੇ ਦਾ ਪਿੰਡ ਵਾਲੇ ਸਵਾਗਤ ਕਰਦੇ ਹਨ। ਵਣ ਦੇਵੀਆਂ ਨੂੰ ਬਲੀ ਦਿੱਤੀ ਜਾਂਦੀ ਹੈ। ਕਈ ਥਾਵਾਂ ਤੇ ਪੁਰਾਣੇ ਹਥਿਆਰਾਂ ਨਾਲ ਨਾਚ ਕੀਤਾ ਜਾਂਦਾ ਹੈ। ਲੋਕ ਅਸ਼ਲੀਲ ਸ਼ਬਦ ਬੋਲਦੇ ਹਨ ਤਾਂ ਕਿ ਸਾਬਨੀ ਦੇਵੀਆਂ ਭੱਜ ਜਾਣ। ਦੋ ਤਿੰਨ ਦਿਨ ਲੱਗਣ ਵਾਲੇ ਇਸ ਮੇਲੇ ਵਿਚ ਲੋਕੀ ਸ਼ਰਾਬ ਵਿਚ ਧੁੱਤ ਰਹਿੰਦੇ ਹਨ।

ਭਾਦੋਂ ਮਹੀਨੇ ਦੀ ਹਨੇਰੀ ਚੌਥ ਨੂੰ ਇਸ ਸੂਬੇ ਦੇ ਅੱਡ ਅੱਡ ਹਿੱਸਿਆਂ ਵਿਚ "ਮੇਲਾ-ਜਾਗਰਾ" ਲੱਗਦਾ ਹੈ। ਇਹ ਮੇਲਾ ਮਹਾਸੂ ਦੇਵਤੇ ਦੇ ਜਨਮ ਦਿਨ ਤੇ ਲਾਇਆ ਜਾਂਦਾ ਹੈ। ਸ਼ਿਮਲਾ, ਸਿਰਮੌਰ, ਜੌਨਸਾਰ ਆਦਿ ਇਲਾਕਿਆਂ ਵਿਚ ਮਹਾਸੂ ਦੇਵਤੇ ਦੀ ਪੂਜਾ ਹੁੰਦੀ ਹੈ। ਇਹ ਮੇਲਾ ਰਾਤ ਵੇਲੇ ਲੱਗਦਾ ਹੈ। ਘਰ-ਗ੍ਰਹਿਸਥੀ ਦੀ ਸਫ਼ਾਈ ਕੀਤੀ ਜਾਂਦੀ ਹੈ। ਮੇਲੇ ਦੇ ਅਗਲੇ ਦਿਨ ਘਰ ਦਾ ਇਕ ਆਦਮੀ ਜਿਸ ਨੂੰ ਦੇਵਤੇ ਨੇ ਸਵੀਕਾਰ ਕੀਤਾ ਹੋਵੇ, ਦੇਵਤੇ ਦੇ ਮੰਦਰ ਅੰਦਰ ਸੌਂਦਾ ਹੈ, ਵਰਤ ਰੱਖਦਾ ਹੈ

ਅਤੇ ਪੂਜਾ ਕਰਨ ਤੋਂ ਬਾਅਦ ਹੀ ਰੋਟੀ ਖਾਂਦਾ ਹੈ। ਦੇਵਤੇ ਦੀ ਕਿਸੇ ਨਿਸ਼ਾਨੀ ਨੂੰ ਬਾਉਲੀ ਆਦਿ ਤੇ ਲਿਜਾ ਕੇ ਇਸ਼ਨਾਨ ਕਰਾਇਆ ਜਾਂਦਾ ਹੈ। ਨਾਲ ਗਏ ਲੋਕਾਂ ਨੂੰ ਦੇਵਤੇ ਨੂੰ ਛੁਹਾਏ ਹੋਏ ਪਾਣੀ ਦੇ ਛਿੱਟੇ ਦਿੱਤੇ ਜਾਂਦੇ ਹਨ। ਮੰਦਰ ਵਿਚ ਵਾਪਸੀ ਤੇ ਭੋਜਨ ਬਣਦਾ ਹੈ ਅਤੇ ਸਾਰੇ ਇਕੱਠੇ ਰੋਟੀ ਖਾਂਦੇ ਹਨ। ਸ਼ਾਮ ਨੂੰ ਇਕ ਵੱਡੀ ਸਿਲ ਉਤੇ ਲਕੜੀਆਂ ਦਾ ਢੇਰ ਲਾਇਆ ਜਾਂਦਾ ਹੈ ਜਿਸ ਨੂੰ "ਚੋੜਾ" ਕਹਿੰਦੇ ਹਨ। ਇਹੀ ਧੂਣੀ ਮਹਾ ਰਿਸ਼ੀ ਦੇ ਜਨਮ ਦਿਨ ਨੂੰ ਮਨਾਉਣ ਦੀ ਪ੍ਰਤੀਕ ਮੰਨੀ ਜਾਂਦੀ ਹੈ। ਦੇਵਤੇ ਦਾ ਪੁਜਾਰੀ ਮੰਦਰ ਤੋਂ ਪੂਜਾ ਦੀ ਸਮੱਗਰੀ ਲੈ ਕੇ ਇਹਨਾਂ ਚੀੜ੍ਹਿਆਂ ਨੂੰ ਪੂਜਣ ਲਈ ਨਿਕਲਦਾ ਹੈ। ਰਸਤੇ ਵਿਚ ਲੋਕ ਮਿਸ਼ਾਲਾਂ ਲਈ ਸਵਾਗਤ ਕਰਨ ਲਈ ਖੜੇ ਹੁੰਦੇ ਹਨ। ਪਿੰਡ ਦੇ ਹਰ ਇਕ ਘਰ ਵਿਚ ਇਕੱਠੇ ਕੀਤੇ ਅੰਨ (ਪੱਥਾ) ਨਾਲ ਮੰਦਰ ਵਿਚ ਧਾਮ ਲਗਦਾ ਹੈ।

20 ਸਤੰਬਰ ਮਹੀਨੇ ਪਾਂਗੀ ਆਬਾਦੀ ਵਿਚ ਮਿੰਧਲ ਯਾਤਰਾ ਦੇ ਨਾਂ ਦਾ ਇਕ ਵਿਸ਼ਾਲ ਮੇਲਾ ਲੱਗਦਾ ਹੈ। ਅਸੰਖਾਂ ਸ਼ਰਧਾਲੂ ਪਰਬਤ ਘਾਟੀਆਂ, ਨਦੀ-ਨਾਲਿਆਂ ਅਤੇ ਪਰਬਤ ਲੜੀਆਂ ਨੂੰ ਪੈਦਲ ਪਾਰ ਕਰਕੇ ਭਗਵਤੀ ਦੇ ਦਰਸ਼ਨ ਕਰਨ ਅਤੇ ਆਪਣੀਆਂ ਮੰਨਤਾਂ ਪੂਰੀਆਂ ਕਰਨ ਲਈ ਜਾਂਦੇ ਹਨ। ਇਸ ਸਮੇਂ ਲੋਕ ਭਗਵਤੀ ਦੇ ਚਮਤਕਾਰਾਂ ਸਬੰਧੀ ਅਨੇਕਾਂ ਕਥਾਵਾਂ ਸੁਣਾਂਦੇ ਹਨ। ਇਸ ਦਿਨ ਭਗਵਤੀ ਦੇ ਮੰਦਰ ਦੀ ਸ਼ੋਭਾ ਬੜੀ ਨਿਰਾਲੀ ਹੁੰਦੀ ਹੈ। ਭਗਵਤੀ ਦੇ ਚੇਲੇ ਵਿਚ ਸ਼ਕਤੀ ਉਤਰਦੀ ਹੈ। ਪਰੰਪਰਾ ਅਨੁਸਾਰ ਚੇਲਾ ਦੌੜਦਾ ਹੋਇਆ ਸਿਧ ਬਾਬਾ ਦੇ ਮੱਠ ਤੱਕ ਜਾਂਦਾ ਹੈ। ਉਹ ਜੰਗਲ ਦੇ ਇਕ ਰੁੱਖ ਦਾ ਤਣਾ ਵੱਢ ਕੇ ਲਿਆਉਂਦਾ ਹੈ। ਇਹ ਸਭ ਕੁਝ ਉਹ ਬੜੇ ਚਮਤਕਾਰੀ ਢੰਗ ਨਾਲ ਕਰਦਾ ਹੈ। ਭਗਵਤੀ ਦੀ ਆਰਤੀ ਵਿਚ ਕਈ ਬੱਕਰੇ ਭੇਟ ਚੜ੍ਹਾਏ ਜਾਂਦੇ ਹਨ। ਰਾਤ ਨੂੰ ਜਗਰਾਤਾ ਹੁੰਦਾ ਹੈ, ਅਤੇ ਮੰਦਰ ਦੇ ਵਿਹੜੇ ਵਿਚ ਲੋਕ ਨਾਚ ਹੁੰਦੇ ਹਨ। ਮਿੰਧਲ ਦੇਵੀ ਦੀ ਅਕਾਸ਼ਵਾਣੀ ਅਨੁਸਾਰ ਅੱਜ ਵੀ ਇਸ ਘਾਟੀ ਵਿਚ ਇਕੋ ਬਲਦ ਜੁੜਦਾ ਹੈ ਅਤੇ ਛੋਟੇ ਵੱਡੇ ਸਾਰੇ ਪਰਿਵਾਰ ਦੇ ਲੋਕ ਭੁੰਜੇ ਸੌਂਦੇ ਹਨ। ਕਿਸੇ ਦੇ ਘਰ ਪਲੰਘ ਨਹੀਂ ਮਿਲਦੇ।

21 ਸਿੱਖ ਗੁਰਦੁਆਰਾ ਪਾਉਂਟਾ ਸਾਹਿਬ ਵਿਚ ਵੀ ਆਏ ਸਾਲ 27 ਮਾਰਚ ਨੂੰ ਬੜੀ ਧੂਮ ਧਾਮ ਨਾਲ ਮੇਲਾ ਲਾਇਆ ਜਾਂਦਾ ਹੈ। ਇਸ ਵਿਚ ਹਿਮਾਚਲ ਅਤੇ ਦੂਰ ਦੂਰ ਦੇ ਲੋਕ ਇਸ ਇਤਿਹਾਸਕ ਗੁਰਦੁਆਰੇ ਦੇ ਦਰਸ਼ਨ ਕਰਨ ਆਉਂਦੇ ਹਨ। ਗੁਰੂ ਗ੍ਰੰਥ ਸਾਹਿਬ ਦਾ ਜਲੂਸ ਵੀ ਸ਼ਹਿਰ ਦੇ ਵੱਖ ਵੱਖ ਭਾਗਾਂ ਵਿਚੋਂ ਲੰਘਦਾ ਹੈ। ਨਿਸ਼ਾਨ ਸਾਹਿਬ ਦਾ ਚੋਲਾ ਬਦਲਣਾ ਅਤੇ ਮੇਲੇ ਵਿਚ ਲਗਣ ਵਾਲਾ ਬਹੁਪੱਖੀ ਆਕਰਸ਼ਣ ਵਾਲਾ ਬਾਜ਼ਾਰ ਇਸ ਦੀਆਂ ਮੁਖ ਖ਼ੂਬੀਆਂ ਹਨ।

22 ਪਾਲਮਪੁਰ ਘੁਘਰ, ਪਪਰੋਲਾ-ਬੈਜਨਾਥ, ਜੈਸਿੰਘਪੁਰ, ਸੁਜਾਨਪੁਰ ਆਦਿ ਥਾਵਾਂ ਉਤੇ ਲੱਗਣ ਵਾਲੇ ਹੋਲੀਆਂ ਦੇ ਮੇਲਿਆਂ ਦਾ ਆਪਣਾ ਹੀ ਆਕਰਸ਼ਣ ਹੈ। ਸੁਜਾਨਪੁਰ ਦੀਆਂ ਹੋਲੀਆਂ ਤਾਂ ਰਾਜਾ ਸੰਸਾਰ ਚੰਦ ਦੇ ਸਮੇਂ ਤੋਂ ਲੋਕ ਪ੍ਰਸਿਧ ਚਲੀਆਂ ਆ

ਰਹੀਆਂ ਹਨ। ਕਿਹਾ ਜਾਂਦਾ ਹੈ ਕਿ ਉਹਨਾਂ ਦਿਨਾਂ ਵਿਚ ਰਾਜਾ ਪਰਿਵਾਰ ਸਮੇਤ ਮਹਿਲਾਂ ਤੋਂ ਉਤਰ ਕੇ "ਚੌਗਾਨ" ਵਿਚ ਹੋਲੀ ਖੇਡਣ ਆਇਆ ਕਰਦਾ ਸੀ। ਰਾਜੇ ਅਤੇ ਪਰਜਾ ਦੇ ਮਿਲਣ ਦਾ ਇਹ ਸੋਹਣਾ ਅਤੇ ਪਵਿੱਤਰ ਸਮਾਂ ਬੜਾ ਰੌਚਿਕ ਅਤੇ ਰੁਮਾਂਚਕ ਲੱਗਦਾ ਹੈ। ਹਿਮਾਚਲ ਸਰਕਾਰ ਨੇ ਇਸ ਮੇਲੇ ਦਾ ਸਭਿਆਚਾਰਕ ਅਤੇ ਇਤਿਹਾਸਕ ਮਹੱਤਵ ਦੇਖਦਿਆਂ ਹੋਇਆਂ ਇਸ ਨੂੰ ਸੂਬਾਈ ਮੇਲਾ ਐਲਾਨਿਆ ਹੈ। ਇਹ ਮੇਲਾ ਪੰਜ ਦਿਨ ਤੱਕ ਲੱਗਦਾ ਹੈ। ਦੇਵੀ ਦੇਵਤਿਆਂ ਦੇ ਡੋਲੇ (ਝਾਕੀਆਂ) ਨਿਕਲਦੇ ਹਨ। ਲੋਕ ਨਾਚ ਹੁੰਦੇ ਹਨ। ਖੇਡ ਤਮਾਸ਼ੇ ਅਤੇ ਇਲਾਕਾਈ ਨਾਟਰੂਪ ਦਿਖਾਈ ਦਿੰਦਾ ਹੈ। ਮਿੱਟੀ ਦੇ ਭਾਂਡੇ ਅਤੇ ਖੇਡਾਂ ਖਿਡਾਉਣਿਆਂ ਦੀਆਂ ਮੰਡੀਆਂ ਲੱਗਦੀਆਂ ਹਨ। ਸਮੁਚੀ "ਪਾਲਮ ਘਾਟੀ" ਵਿਚ ਹੋਲੀਆਂ ਦੇ ਮੇਲੇ ਲੱਗਣ ਨਾਲ ਸਾਰਾ ਲੋਕ ਝੂਮਦਾ, ਨੱਚਦਾ, ਗਾਉਂਦਾ ਨਜ਼ਰ ਆਉਂਦਾ ਹੈ।

ਇਥੇ ਇਤਿਹਾਸਕ ਪੁਰਬ ਅਤੇ ਦਿਨ ਖੜੇ ਉਤਸ਼ਾਹ ਨਾਲ ਮਨਾਏ ਜਾਂਦੇ ਹਨ। ਹਿਮਾਚਲ ਦਿਵਸ, ਗਣਤੰਤਰ ਦਿਵਸ, ਆਜ਼ਾਦੀ ਦਿਵਸ ਅਤੇ ਹਿਮਾਚਲ ਪੁਨਰ ਗਠਨ ਦਿਵਸ ਆਦਿ ਸਮਿਆਂ ਤੇ ਵਿਸ਼ਾਲ ਸਮਾਰੋਹਾਂ ਦਾ ਪ੍ਰਬੰਧ ਕੀਤਾ ਜਾਂਦਾ ਹੈ। ਸਭਿਆਚਾਰਕ ਝਾਕੀਆਂ ਨਿਕਲਦੀਆਂ ਹਨ। ਗੀਤ, ਨਾਚ, ਖੇਲ, ਤਮਾਸ਼ੇ ਅਤੇ ਵੱਖੋ ਵੱਖ ਕਲਾਵਾਂ ਵਿਚ ਮੁਕਾਬਲਾ ਹੁੰਦਾ ਹੈ। ਇਹਨਾਂ ਸਮਾਰੋਹਾਂ ਵਿਚ ਕਵੀ ਦਰਬਾਰ ਅਤੇ ਨਾਟਕ ਵੀ ਕਰਾਏ ਜਾਂਦੇ ਹਨ।

## ਪੁਰਬ ਅਤੇ ਤਿਉਹਾਰ

ਹਿਮਾਚਲੀ ਲੋਕ ਜੀਵਨ ਵਿਚ ਤਿਉਹਾਰਾਂ ਦਾ ਬੜਾ ਮਹੱਤਵ ਹੈ। ਤਿਉਹਾਰਾਂ ਵਾਲੇ ਦਿਨ ਖੇਤੀ ਬਾੜੀ ਦਾ ਕੰਮ ਕਾਰ ਨਹੀਂ ਕੀਤਾ ਜਾਂਦਾ। ਛੋਟੇ ਵੱਡੇ ਅਮੀਰ, ਗ਼ਰੀਬ ਸਾਰੇ ਵਿੱਤ ਮੁਤਾਬਿਕ ਇਹਨਾਂ ਨੂੰ ਮਨਾਉਂਦੇ ਹਨ। ਜੇਕਰ ਕਿਸੇ ਪਰਿਵਾਰ ਵਿਚ ਤਿਉਹਾਰ ਵਾਲੇ **ਦਿਨ** ਕੋਈ ਚਲ ਵਸਿਆ ਹੋਵੇ ਤਾਂ ਉਸ ਪਰਿਵਾਰ ਵਿਚ ਇਹ ਤਿਉਹਾਰ ਬੰਦ ਰਹਿੰਦਾ ਹੈ। ਪਰ ਇਸੇ ਤਿੱਥ ਨੂੰ ਕਿਸੇ ਬੱਚੇ ਦੇ ਜਨਮ ਹੋਣ ਨਾਲ ਤਿਉਹਾਰ ਫਿਰ ਖੁਲ੍ਹ ਜਾਂਦਾ ਹੈ। ਇਥੇ ਆਏ ਦਿਨ ਕੋਈ ਨਾ ਕੋਈ ਤਿਉਹਾਰ-ਪੁਰਬ ਲਗਾ ਰਹਿੰਦਾ ਹੈ। ਸ਼ਹਿਰਾਂ ਵਿਚ ਸਿੱਖ ਤਿਉਹਾਰ ਵੀ ਮਨਾਏ ਜਾਂਦੇ ਹਨ। ਪੰਜਾਬ ਅਤੇ ਹਰਿਆਣੇ ਨਾਲ ਲਗਦੇ ਇਲਾਕੇ ਵਿਚ ਤਿਉਹਾਰਾਂ ਦਾ ਸਮਾਂ ਉਥੋਂ ਵਰਗਾ ਹੀ ਹੈ। ਪਰ ਜਨ-ਜਾਤੀ ਇਲਾਕਿਆਂ ਦੀ ਆਪਣੀ ਜੀਵਨ ਪੱਧਤੀ ਅਤੇ ਉਥੇ ਦੇ ਤਿਉਹਾਰਾਂ ਦਾ ਰੂਪ ਵੱਖਰਾ ਹੈ। ਇਸੇ ਲਈ ਆਦਿਮ-ਜਾਤੀ ਪੁਰਬ ਤਿਉਹਾਰਾਂ ਦੀ ਜਾਣਕਾਰੀ ਦੇਣਾ ਠੀਕ ਹੋਵੇਗਾ।

## ਚੇਤੀ ਪੁਰਬ ਤਿਉਹਾਰ

ਇਥੇ ਸਾਲ ਦਾ ਆਰੰਭ ਵਿਕਰਮੀ ਸੰਮਤ ਦੇ ਚੇਤ ਦੇ ਮਹੀਨੇ ਤੋਂ ਮੰਨਿਆ ਜਾਂਦਾ ਹੈ। ਚੇਤ ਦੀ ਸੰਗਰਾਂਦ ਸਾਰੇ ਸਾਲ ਦੇ ਸ਼ੁਭ-ਅਸ਼ੁਭ ਦਾ ਪ੍ਰਤੀਕ ਮੰਨੀ ਜਾਂਦੀ ਹੈ।

ਆਦਿਮ ਖੇਤਰਾਂ ਨੂੰ ਛੱਡ ਕੇ ਸਾਰੀਆਂ ਥਾਵਾਂ ਤੇ ਡੂਮ ਜਾਤੀ ਦੇ ਲੋਕ ਘਰ ਘਰ ਜਾ ਕੇ ਨਵੇਂ ਮਹੀਨੇ ਦਾ ਨਾਂ ਅਤੇ ਗੀਤੀਆਂ "ਢੋਲਰੂ" ਸੁਣਾਉਂਦੇ ਹਨ। ਉਹਨਾਂ ਦੇ ਮੂੰਹੋਂ ਨਵੇਂ ਮਹੀਨੇ ਦੇ ਨਾਂ ਸੁਣਨਾ ਸ਼ੁਭ ਮੰਨਿਆ ਜਾਂਦਾ ਹੈ। ਮਹੀਨਾ ਭਰ ਢੋਲਰੂ ਗਾਏ ਜਾਂਦੇ ਹਨ ਜੋ ਸ਼ੁਭ ਸੰਮਤ ਦੇ ਮੰਗਲ ਗੀਤ ਹਨ। ਪਿੰਡਾਂ ਤੋਂ ਦੂਰ ਵੱਜਦੇ ਢੋਲਰੂ ਬੜੇ ਸੋਹਣੇ ਅਤੇ ਆਕਰਸ਼ਕ ਲੱਗਦੇ ਹਨ। ਨਰਾਤੇ ਅਤੇ ਰਲੀ ਪੂਜਾ ਇਸ ਮਹੀਨੇ ਦੇ ਰੰਗੀਨ ਪੁਰਬ ਹਨ। ਘਰ ਦੀ ਕਿਸੇ ਨੁਕਰੇ ਪੂਰਬ ਵੱਲ ਮੂੰਹ ਕਰਕੇ ਲਕੜੀ ਦੇ ਵਰਗਾਕਾਰ ਤਖ਼ਤੇ ਤੇ ਮਿੱਟੀ ਪਾ ਕੇ ਉਸ ਵਿਚ ਜੌਂ ਬੀਜ ਦਿੱਤੇ ਜਾਂਦੇ ਹਨ। ਸ਼ਕਤੀ ਪ੍ਰਤੀਕ ਨਾਰੀਅਲ ਦੀ ਸਥਾਪਨਾ ਕੀਤੀ ਜਾਂਦੀ ਹੈ। ਨੌ ਦਿਨ ਤੱਕ ਉਸ ਦੀ ਵਿਧੀ ਨਾਲ ਪੂਜਾ ਹੁੰਦੀ ਹੈ। ਦਸਵੇਂ ਨੂੰ ਪੁੰਗਰੇ ਹੋਏ ਜੌਆਂ, ਜਿਨ੍ਹਾਂ ਨੂੰ ਰਿਹੋਲੀ ਕਿਹਾ ਜਾਂਦਾ ਹੈ, ਦੀ ਗਾਚੀ ਕੱਢ ਕੇ ਪਿੰਡ ਵਿਚ ਘਰ ਘਰ ਵੰਡੇ ਜਾਂਦੇ ਹਨ। ਇਹ ਦੁਰਗਾ ਭਗਵਤੀ ਦਾ ਪ੍ਰਤੀਕ ਹੈ। ਸ਼ਕਤੀ ਮੰਦਰਾਂ ਦੀਆਂ ਯਾਤਰਾਵਾਂ ਕੀਤੀਆਂ ਜਾਂਦੀਆ ਹਨ। ਕੰਜਕਾਂ ਪੂਜੀਆਂ ਜਾਂਦੀਆਂ ਹਨ। ਪਕਵਾਨ ਵੀ ਪਕਾਏ ਜਾਂਦੇ ਹਨ। ਵੱਡੇ ਘਰਾਂ ਵਿਚ ਨਰਾਤਿਆਂ ਵਿਚ ਦੇਵੀ-ਪਾਠ ਵੀ ਹੁੰਦਾ ਹੈ।

ਨਰਾਤਿਆਂ ਵਾਂਗੂੰ "ਰਲੀ ਪੂਜਾ" ਕਾਂਗੜਾ ਆਦਿ ਇਲਾਕਿਆਂ ਦਾ ਲੋਕ ਪ੍ਰਸਿਧ ਤਿਉਹਾਰ ਹੈ। ਇਸ ਵਿਚ ਕੰਨਿਆਵਾਂ ਸ਼ਿਵ-ਪਾਰਬਤੀ ਦੀ ਮਿੱਟੀ ਦੀਆਂ ਗੋਲਾਕਾਰ ਮੂਰਤੀਆਂ ਬਣਾ ਕੇ ਲਕੜੀ ਦੇ ਤਖ਼ਤੇ ਜਾਂ ਚੌਂਕੀ ਤੇ ਸਜਾ ਕੇ ਇਹਨਾਂ ਦੀ ਚੇਤ ਦੇ ਮਹੀਨੇ ਪੂਜਾ ਕਰਦੀਆਂ ਹਨ। ਬਾਅਦ ਵਿਚ ਮਿੱਟੀ ਦੀਆਂ ਸ਼ਿਵ ਪਾਰਬਤੀ ਦੀਆਂ ਮੂਰਤੀਆਂ ਲਿਆਂਦੀਆਂ ਜਾਂਦੀਆਂ ਹਨ। ਇਹਨਾਂ ਦੀ ਪੂਜਾ ਦੀ ਵਿਧੀ ਬੜੀ ਰੋਚਿਕ ਅਤੇ ਵਚਿੱਤਰ ਹੈ। ਪਿੰਡ ਦੀਆਂ ਸਾਰੀਆਂ ਲੜਕੀਆਂ ਸੁਬ੍ਹ-ਸਵੇਰੇ ਉਸ ਘਰ ਜਾ ਇਕੱਠੀਆਂ ਹੁੰਦੀਆਂ ਹਨ ਜਿਥੇ ਰਲੀ ਪੂਜਾ ਹੁੰਦੀ ਹੈ। ਫਿਰ ਉਹ ਗੀਤ ਗਾਉਂਦੀਆਂ ਹੋਈਆਂ ਬਾਉਲੀ ਚਲੀਆਂ ਜਾਂਦੀਆਂ ਹਨ। ਉਥੇ ਨਹਾ ਧੋ ਕੇ ਗੜਵਿਆਂ ਵਿਚ ਫੁੱਲ ਪੱਤੇ ਭਰ ਕੇ ਘਰ ਨੂੰ ਲਿਆਉਂਦੀਆਂ ਹਨ ਅਤੇ "ਰਲੀ" ਪੂਜਦੀਆਂ ਹਨ। ਮਹੀਨੇ ਦੇ ਅਖ਼ੀਰ ਵਿਚ ਰਲੀ ਦਾ ਵਿਆਹ ਰਚਾਇਆ ਜਾਂਦਾ ਹੈ। ਸ਼ੰਕਰ ਦੀ ਬਰਾਤ ਚੜ੍ਹਦੀ ਹੈ। ਵਿਧੀ ਨਾਲ ਵਿਆਹ ਹੁੰਦਾ ਹੈ। ਵਿਸਾਖੀ ਦੇ ਦਿਨ "ਰਲੀ" ਨੂੰ ਡੋਲੇ ਵਿਚ ਸਜਾ ਕੇ ਨਦੀ ਦੇ ਕੰਢੇ ਲੈ ਜਾਂਦੇ ਹਨ। ਉਥੇ ਉਸ ਨੂੰ ਸਤਿਕਾਰ ਸਹਿਤ ਪਾਣੀ ਵਿਚ ਪ੍ਰਵਾਹ ਦਿਤਾ ਜਾਂਦਾ ਹੈ। ਉਸ ਸਮੇਂ ਕੁੜੀਆਂ ਬਹੁਤ ਰੋਂਦੀਆਂ ਹਨ। ਇਹ ਦਿਵਸ ਸੱਚ-ਮੁਚ ਉਹੋ ਜਿਹਾ ਹੀ ਲੱਗਦਾ ਹੈ ਜਿਹੋ ਜਿਹਾ ਵਿਆਹ ਵਿਚ ਲੜਕੀ ਦੀ ਵਿਦਾਈ ਵੇਲੇ ਹੁੰਦਾ ਹੈ। "ਰਲੀ ਦੇ ਵਿਆਹ" ਉਤੇ ਰੋਟੀ ਨਿਉਂਦੀ ਜਾਂਦੀ ਹੈ। ਅਜਿਹਾ ਕਰਕੇ ਲੜਕੀਆਂ ਚੰਗੇ ਵਰ ਦੀ ਕਾਮਨਾ ਕਰਦੀਆਂ ਹਨ। ਪਿੰਡਾਂ ਤੋਂ ਨਦੀ ਵੱਲ ਆਉਂਦੇ ਰਲੀਆਂ ਦੇ ਡੋਲੇ, ਰੰਗ ਬਰੰਗੇ ਕਪੜਿਆਂ ਵਿਚ ਸੱਜੀਆਂ ਕੁੜੀਆਂ ਦੀਆਂ ਟੋਲੀਆਂ ਅਤੇ ਉਹਨਾਂ ਦੇ ਵਿਦਾਈ ਭਰੇ ਗੀਤ ਬੜੇ ਚੰਗੇ ਲੱਗਦੇ ਹਨ।

## ਚੇਤਰੌਲ

ਸਿਰਮੌਰ ਦਾ ਲੋਕ ਪ੍ਰਸਿੱਧ ਤਿਉਹਾਰ "ਚੇਤਰੌਲ" ਚੇਤ ਮਹੀਨੇ ਦੇ ਹਨੇਰੇ ਪੱਖ ਦੀ ਨਿਸ਼ਚਿਤ ਤਿੱਥ ਤੇ ਮਨਾਇਆ ਜਾਂਦਾ ਹੈ। ਇਸ ਦਿਨ ਘਰਾਂ ਨੂੰ ਸਜਾ ਕੇ ਕੰਧਾਂ ਉਤੇ ਜਾਨਵਰਾਂ, ਫ਼ਸਲਾਂ ਅਤੇ ਮਨੁਖਾਂ ਦੇ ਚਿੱਤਰ ਬਣਾਏ ਜਾਂਦੇ ਹਨ ਤਾਂ ਕਿ ਇਹਨਾਂ ਸਾਰਿਆਂ ਵਿਚ ਸਾਲ ਭਰ ਬਰਕਤ ਰਵ੍ਹੇ। ਇਸਨੂੰ ਚਿੱਤਰਾਂ ਦਾ ਤਿਉਹਾਰ ਵੀ ਕਹਿੰਦੇ ਹਨ। ਹਰੀਜਨਾਂ ਨੂੰ ਪਕਵਾਨ ਭੇਟ ਕੀਤੇ ਜਾਂਦੇ ਹਨ। ਦੇਵਤੇ ਨੂੰ ਖੇਤਾਂ ਵਿਚ ਲਿਆਂਦਾ ਜਾਂਦਾ ਹੈ। ਲੋਕ ਖੇਤਾਂ ਵਿਚ ਪੋਲਟੂ (ਪੂਰੀਆਂ) ਪਕਾਉਂਦੇ ਹਨ। ਖੇਤਾਂ ਵਿਚ ਲੰਘਣ ਲੱਗੇ ਦੇਵਤਿਆਂ ਨੂੰ ਧੂਫ ਦਿੱਤੀ ਜਾਂਦੀ ਹੈ। ਕਿਤੇ ਕਿਤੇ ਦੇਵਤਿਆਂ ਨੂੰ ਖੇਤਾਂ ਵਿਚਕਾਰ ਬਿਠਾ ਕੇ ਲੋਕ ਨਮਕੀਨ ਹਲਵਾ ਬਣਾਉਣ ਲੱਗ ਜਾਂਦੇ ਹਨ। ਭੂਤ ਪ੍ਰੇਤਾਂ ਨੂੰ ਭਜਾਉਣ ਲਈ ਹਾਂਡੀ ਵੀ ਭੰਨੀ ਜਾਂਦੀ ਹੈ।

ਇਸ ਤਿਉਹਾਰ ਵਿਚ ਹੋਰ ਵੀ ਆਦਿਮ ਪ੍ਰਥਾਵਾਂ ਦੇ ਦਰਸ਼ਨ ਹੁੰਦੇ ਹਨ। ਕਿਤੇ ਕਿਤੇ ਵਿਸ਼ੇਸ਼ ਪਰਿਵਾਰ ਦਾ ਵਿਅਕਤੀ ਸਿਰ ਤੇ ਖੋਰ (ਰਾਖਸ਼ ਦਾ ਮਖੌਟਾ) ਲਗਾ ਕੇ ਦੇਵਤਿਆਂ ਦੇ ਕਪੜੇ ਪਹਿਨਦਾ ਹੈ। ਇਸ ਨੂੰ ਸਥਾਨਕ ਭਾਸ਼ਾ ਵਿਚ "ਖੋਨ" ਕਹਿੰਦੇ ਹਨ। ਉਸਦੀ ਗਰਦਨ ਨਾਲ ਲਕੜੀ ਦਾ ਬਣਿਆ ਹੋਇਆ ਲਿੰਗ ਲਟਕਾ ਦਿੱਤਾ ਜਾਂਦਾ ਹੈ ਅਤੇ ਢਿਡ ਹੇਠਾਂ ਇਕ ਛਣਕਣਾ (ਯੋਨੀ ਦਾ ਪ੍ਰਤੀਕ) ਬੰਨ੍ਹ ਦਿਤਾ ਜਾਂਦਾ ਹੈ। ਗੱਭਰੂ ਇਹਨਾਂ ਦੋਨਾਂ ਚੀਜ਼ਾਂ ਨੂੰ ਹਿਲਾਉਂਦੇ ਅਤੇ "ਖੋਨ" (ਮਖੌਟਾ ਪਹਿਨੇ ਵਿਅਕਤੀ) ਨੂੰ ਤੰਗ ਕਰਦੇ ਹਨ। ਪਿੰਡ ਵਾਲੇ ਲਿੰਗ ਆਕਾਰ ਲਕੜੀਆਂ ਲੈ ਕੇ, ਜਿਨ੍ਹਾਂ ਦੇ ਸਿਰ ਮੋਟੇ ਹੁੰਦੇ ਹਨ, ਅਸ਼ਲੀਲ ਸ਼ਬਦ ਬੋਲਦੇ ਹਨ। ਖੋਨ ਨੂੰ ਇਸੇ ਦਿਨ ਮੰਦਰ ਵਿਚੋਂ ਕੱਢਿਆ ਜਾਂਦਾ ਹੈ ਅਤੇ ਸਵੇਰ ਤੋਂ ਪਹਿਲਾਂ ਪਹਿਲਾਂ ਮੰਦਰ ਵਿਚ ਰੱਖ ਦਿੱਤਾ ਜਾਂਦਾ ਹੈ। ਇਸ ਮੌਕੇ ਤੇ ਹਰੇਕ ਵਿਅਕਤੀ ਆਪਣੇ ਘਰ ਲਿੰਗ ਆਕਾਰ ਲਕੜੀ ਲਿਆਉਂਦਾ ਹੈ ਜਿਸਨੂੰ "ਚੇਤਰੌਲ ਸ਼ਿੜ" ਕਹਿੰਦੇ ਹਨ। ਇਸ ਰਾਤ ਸਾਰਿਆਂ ਨੂੰ ਅਸ਼ਲੀਲ ਪ੍ਰਦਰਸ਼ਨ ਅਤੇ ਅਸ਼ਲੀਲ ਭਾਸ਼ਣ ਦੀ ਖੁਲ੍ਹ ਹੁੰਦੀ ਹੈ।[1] ਮੁਟਿਆਰਾਂ ਨਾਲ ਵੀ ਅਸ਼ਲੀਲ ਮਜ਼ਾਕ ਕੀਤਾ ਜਾਂਦਾ ਹੈ ਜਿਸਦਾ ਉਹ ਬੁਰਾ ਨਹੀਂ ਮਨਾਉਂਦੀਆਂ। ਖੋਨ ਸਾਜਿੰਦਿਆਂ ਦੇ ਨਾਲ ਨਾਲ ਪਿੰਡ ਦੇ ਚੱਕਰ ਲਗਾਉਂਦਾ ਹੈ। ਅਫ਼ਸੋਸ ਦੇ ਸੰਖ ਵਜਾਏ ਜਾਂਦੇ ਹਨ। ਇਹ ਤਿਉਹਾਰ ਰਾਖਸ਼-ਦੇਵਤੇ ਦੇ ਸਮਝੌਤੇ ਦਾ ਪ੍ਰਤੀਕ ਹੈ।

## ਵਿਸਾਖੀ ਜਾਂ ਬੀਸ਼ੂ

ਕਿਸਾਨੀ ਅਤੇ ਜਨ-ਜਾਤੀ ਘਰਾਂ ਵਿਚ ਵਿਸਾਖ ਦੀ ਸੰਗਰਾਂਦ ਨੂੰ ਬਸੋਆ ਮਨਾਇਆ ਜਾਂਦਾ ਹੈ। ਇਸ ਤੋਂ ਤਿੰਨ ਦਿਨ ਪਹਿਲਾਂ ਲੋਕ ਆਪਣੇ ਘਰਾਂ ਵਿਚ

---

1. ਕਿੰਨਰ ਲੋਕ ਸਾਹਿਤ੍ਯ—ਡਾ. ਬੰਸ਼ੀ ਰਾਮ—ਪੰਨਾ 159।

ਕੋਧਰੇ ਦੇ ਆਟੇ ਦੀਆਂ ਟਿੱਕੀਆਂ ਬਣਾ ਕੇ ਪੱਤਿਆਂ ਨਾਲ ਢੱਕ ਕੇ ਰੱਖ ਲੈਂਦੇ ਹਨ। ਤਿੰਨ ਦਿਨ ਬਾਅਦ ਇਹ ਟਿੱਕੀਆਂ ਖੱਟੀਆਂ ਹੋ ਜਾਂਦੀਆਂ ਹਨ। ਸੰਗਰਾਂਦ ਦੇ ਦਿਨ ਸਾਰੇ ਲੋਕ ਨਹਾ ਧੋ ਕੇ ਸਾਕ ਸਬੰਧੀਆਂ ਅਤੇ ਭੈਣਾਂ ਧੀਆਂ ਨੂੰ ਬੁਲਾ ਕੇ ਇਹਨਾਂ ਨੂੰ ਸ਼ਹਿਦ ਜਾਂ ਗੁੜ ਦੇ ਪਾਣੀ ਨਾਲ ਖੁਆਉਂਦੇ ਹਨ। ਇਸ ਪਰੰਪਰਾ ਦਾ ਸੰਕੇਤ ਦਿੰਦਾ ਇਕ ਗੀਤ ਅੱਜ ਵੀ ਇਸ ਪ੍ਰਕਾਰ ਪ੍ਰਚੱਲਤ ਮਿਲਦਾ ਹੈ :—

ਮਾਂ ! ਬੜੀ ਮੁਸ਼ਕਲ ਨਾਲ ਬਸੋਆ ਆਇਆ ਹੈ,
ਵੀਰੇ ਨੂੰ ਸੰਦੇਸ਼ਾ ਭਿਜਵਾ ਦੇ।
ਧੀਏ ! ਵੀਰੇ ਤੇਰੇ ਨੂੰ ਡਾਢੇ ਕੰਮਾਂ ਨੇ ਫਾਬਾ
ਤੂੰ ਆਪੇ ਹੀ ਆਈਂ ਤੇ ਚਲੀ ਜਾਈਂ।

ਇਸ ਤਿਉਹਾਰ ਤੇ ਚੰਬੇ ਵਿਚ "ਰਾਣੀ ਸੂਈ" ਦੀ ਯਾਦ ਵਿਚ ਲੋਕ ਯਾਤਰਾਵਾਂ ਲੱਗਦੀਆਂ ਹਨ। ਚੰਬਾ, ਪਾਂਗੀ, ਭਿਰਮੌਰ, ਚੁਰਾਹ ਭਟਿਆਤ ਆਦਿ ਇਲਾਕਿਆਂ ਵਿਚ ਲੋਕ ਆਪੋ ਆਪਣੇ ਪਰੰਪਰਾਗਤ ਪਹਿਰਾਵੇ ਵਿਚ ਸੱਜ-ਧੱਜ ਕੇ ਇਹਨਾਂ ਯਾਤਰਾਵਾਂ ਵਿਚ ਸ਼ਾਮਲ ਹੁੰਦੇ ਹਨ। ਚੰਬਾ ਸ਼ਹਿਰ ਇਕ ਵਾਰ ਫਿਰ ਖ਼ੁਸ਼ੀ ਅਤੇ ਹੁਲਾਸ ਨਾਲ ਖਿੜ ਜਾਂਦਾ ਹੈ। ਗੱਦੀ, ਚੁਰਾਹੀ ਅਤੇ ਪੰਗਵਾਲੀ ਆਦਮੀ ਔਰਤਾਂ ਦਾਰੂ-ਸ਼ਰਾਬ ਦੀ ਮਸਤੀ ਵਿਚ ਨੱਚਦੇ ਗਾਉਂਦੇ ਆਪਣਾ ਦੁਖ ਦਰਦ ਭੁੱਲ ਜਾਂਦੇ ਹਨ। ਰਾਣੀ ਸੂਈ ਦੇ ਗੀਤਾਂ ਦੇ ਦਰਦ ਭਰੇ ਬੋਲਾਂ ਨਾਲ ਚੰਬੇ ਦਾ ਆਪਣਾ ਪੁਰਾਣਾ ਇਤਿਹਾਸ ਤਾਜ਼ਾ ਹੋ ਜਾਂਦਾ ਹੈ।

ਕਿੰਨੌਰ ਵਿਚ ਇਹ ਬੀਸ਼ੂ ਕਹਾਉਂਦਾ ਹੈ। ਉਥੋਂ ਦੇ ਹਰੇਕ ਪਿੰਡ ਵਿਚ ਇਸ ਨੂੰ ਮਨਾਉਣ ਦੀ ਪਰੰਪਰਾ ਵਿਚ ਥੋੜਾ ਬਹੁਤ ਅੰਤਰ ਮਿਲ ਜਾਂਦਾ ਹੈ। ਇਸ ਦਿਨ ਨਮਕੀਨ ਹਲਵਾ (ਦੂੰ) ਬਣਾ ਕੇ ਖਾਧਾ ਜਾਂਦਾ ਹੈ ਅਤੇ ਵੰਡਿਆ ਜਾਂਦਾ ਹੈ। ਜਿਨ੍ਹਾਂ ਪਿੰਡਾਂ ਵਿਚ ਚੈਤਰੋਲ ਨਹੀਂ ਹੁੰਦਾ ਉਥੇ ਬੀਸ਼ੂ ਹੀ ਸਾਲ ਦਾ ਪਹਿਲਾ ਤਿਉਹਾਰ ਹੁੰਦਾ ਹੈ। ਉਸ ਦਿਨ ਦੇਵਤਾ ਸਜਾਇਆ ਜਾਂਦਾ ਹੈ। ਦੇਵਤੇ ਦੇ ਸੇਵਾਦਾਰਾਂ ਦਾ ਕਾਰਜ ਸਮਾਂ ਇਸ ਦਿਨ ਖ਼ਤਮ ਹੋ ਜਾਂਦਾ ਹੈ। ਨਵੇਂ ਸੇਵਾਦਾਰ ਕਾਰਜ ਸੰਭਾਲਦੇ ਹਨ। ਦੇਵਤੇ ਦੇ ਧਾਤ ਦੇ ਬਣੇ ਚਿਹਰੇ ਆਦਿ ਦੀ ਸਫ਼ਾਈ ਕੀਤੀ ਜਾਂਦੀ ਹੈ। ਹਰ ਚੌਥੇ ਸਾਲ "ਬਲ" ਮਨਾਇਆ ਜਾਂਦਾ ਹੈ। ਇਸ ਵਿਚ ਦੇਵਤੇ ਦੇ ਸਭ ਤੋਂ ਪੁਰਾਣੇ ਹਥਿਆਰਾਂ ਨੂੰ ਕੱਢ ਕੇ ਸਾਫ਼ ਕੀਤਾ ਜਾਂਦਾ ਹੈ। ਪਿੰਡ ਵਾਲੇ ਦੋ ਭਾਗਾਂ ਵਿਚ ਵੰਡ ਕੇ ਨਕਲੀ ਲੜਾਈ ਲੜਦੇ ਹਨ। ਜਿਹੜਾ ਦਲ ਜਿੱਤ ਜਾਂਦਾ ਹੈ ਉਹ ਨੱਚਦਾ ਗਾਉਂਦਾ ਪਿੰਡ ਨੂੰ ਮੁੜ ਆਉਂਦਾ ਹੈ। ਇਸ ਦਿਨ ਦੇਵਤੇ ਨੂੰ ਪਾਲਕੀ ਵਿਚ ਬੈਠਾ ਕੇ ਸਾਰੇ ਪਿੰਡ ਵਿਚ ਉਸਦਾ ਜਲੂਸ ਕੱਢਿਆ ਜਾਂਦਾ ਹੈ। ਕਈ ਵਾਰ ਪਰਕਰਮਾ ਕਰਦੇ ਸਮੇਂ ਦੇਵਤੇ ਦੀ ਪਾਲਕੀ ਨੂੰ ਭੂਤ ਪਰੇਤ ਘੇਰ ਲੈਂਦੇ ਹਨ ਜਿਸ ਨਾਲ ਪਾਲਕੀ ਦਾ ਭਾਰ ਵੱਧ ਜਾਂਦਾ ਹੈ। ਇਤਿਹਾਸਕ ਤਿਉਹਾਰਾਂ ਨੂੰ ਲੈ ਕੇ ਥਾਂ ਥਾਂ ਨਾਚ ਵੀ ਕੀਤਾ ਜਾਂਦਾ ਹੈ।

## ਮਿੰਜਰ

ਵਰਖਾ ਰੁੱਤ ਦੇ ਤਿਉਹਾਰਾਂ ਵਿਚ "ਮਿੰਜਰ" ਦਾ ਤਿਉਹਾਰ ਬੜਾ ਰੰਗੀਨ ਹੈ। ਇਸ ਤਿਉਹਾਰ ਤੇ ਮਿੱਠੇ-ਨਮਕੀਨ ਪਕਵਾਨ ਬਣਾ ਕੇ ਆਪੋ ਵਿਚ ਵੰਡੇ ਜਾਂਦੇ ਹਨ। ਔਰਤਾਂ ਪਕਵਾਨਾਂ ਨੂੰ ਥਾਲੀ ਵਿਚ ਮਿੰਜਰ (ਮੱਕੀ ਦਾ ਸਿੱਟਾ) ਨਾਲ ਸਜਾ ਕੇ ਨਦੀ ਦੇ ਕੰਢੇ ਜਾਂਦੀਆਂ ਹਨ ਅਤੇ ਜਲ ਦੇਵਤੇ ਦੀ ਪੂਜਾ ਕਰਕੇ ਇਸ ਨੂੰ ਪ੍ਰਵਾਹ ਕਰ ਦਿੱਤਾ ਜਾਂਦਾ ਹੈ। ਇਲਾਕਾਈ ਕਪੜਿਆਂ ਵਿਚ ਸਜੀਆਂ ਫਬੀਆਂ ਲੋਕ-ਨਾਰੀਆਂ ਇਸ ਤਿਉਹਾਰ ਨਾਲ ਜੁੜੇ ਅਨੇਕਾਂ ਗੀਤ ਗਾਉਂਦੀਆਂ ਹਨ। ਇਹਨਾਂ ਵਿਚ ਲੋਕ ਨਾਰੀ ਦੀ ਤਿਉਹਾਰ ਮਨਾਉਣ ਅਤੇ ਪੇਕੇ ਜਾਣ ਦੀ ਇੱਛਾ ਤੇ ਬਿਰਹਾ ਭਾਵਨਾ ਲੁਕੀ ਹੁੰਦੀ ਹੈ।

## ਰਖੜੂੰਨੀ (ਰੱਖੜੀ)

ਭਾਦੋਂ ਦੀ ਪੁੰਨਿਆ ਨੂੰ ਰਖੜੂੰਨੀ (ਰੱਖੜੀ) ਦਾ ਤਿਉਹਾਰ ਆਉਂਦਾ ਹੈ। ਇਸ ਦਿਨ ਭੈਣਾਂ ਆਪਣੇ ਸਹੁਰੇ ਘਰੋਂ ਆ ਕੇ ਭਾਈਆਂ ਦੇ ਰੱਖੜੀ ਬੰਨ੍ਹਦੀਆਂ ਹਨ। ਜਦੋਂ ਤੱਕ ਰੱਖੜੀ ਨਾ ਬੰਨ੍ਹ ਲੈਣ, ਉਹ ਰੋਟੀ ਨਹੀਂ ਖਾਂਦੀਆਂ। ਭੈਣਾਂ ਦਾ ਆਦਰ ਕੀਤਾ ਜਾਂਦਾ ਹੈ। ਭਾਈ ਭੈਣ ਨੂੰ ਤਿਉਹਾਰ ਦੇ ਸਮੇਂ ਕਪੜੇ ਅਤੇ ਪੈਸੇ ਭੇਟਾ ਕਰਦਾ ਹੈ। ਇਸ ਦਿਨ ਕੁਲ-ਪ੍ਰੋਹਤ ਵੀ ਜਜਮਾਨਾਂ ਦੇ ਘਰ ਜਾ ਕੇ ਪਰਿਵਾਰ ਦੇ ਮੈਂਬਰਾਂ ਨੂੰ ਰੱਖੜੀ ਬੰਨ੍ਹਦਾ ਹੈ। ਜਜਮਾਨ ਵਲੋਂ ਪ੍ਰੋਹਤਾਂ ਨੂੰ ਅੰਨ ਅਤੇ ਦੱਛਣਾ ਦਿਤੀ ਜਾਂਦੀ ਹੈ। ਰੱਖੜੀ ਲਾਲ ਡੋਰੀ ਅਤੇ ਰੰਗ ਬਰੰਗੀ ਰੂੰ ਨਾਲ ਬਣਾਈ ਜਾਂਦੀ ਹੈ। ਸੌਖ ਦੇ ਪ੍ਰਤੀਕ ਵਜੋਂ ਭੁਰਜ ਪੱਤਰ ਵੀ ਲਾਇਆ ਜਾਂਦਾ ਹੈ। ਇਸ ਤਿਉਹਾਰ ਤੇ ਜਿਨ੍ਹਾਂ ਭੈਣਾਂ ਦੇ ਭਾਈ ਨਹੀਂ ਹੁੰਦੇ ਉਹ ਵੀ ਰੱਖੜੀ ਬੰਨ੍ਹ ਕੇ ਭਾਈ ਬਣਾਉਂਦੀਆਂ ਹਨ। ਦੋਨੋਂ ਗਲ ਲਗ ਕੇ ਮਿਲਦੇ ਹਨ ਅਤੇ ਮਰਿਆਦਾ ਕਾਇਮ ਰੱਖਣ ਦਾ ਬਚਨ ਲੈਂਦੇ ਹਨ। ਰੱਖੜੀ ਮਹੀਨਾ ਭਰ ਬੰਨ੍ਹੀ ਰੱਖਦੇ ਹਨ ਅਤੇ ਸੈਰੀ ਆਉਣ ਤੇ "ਸੈਰੀ ਮਾਤਾ" ਨੂੰ ਚੜ੍ਹਾ ਦਿੱਤੀ ਜਾਂਦੀ ਹੈ।

## ਗੁਗਾਨੌਮੀ

ਗੁਗਾਨੌਮੀ ਦਾ ਤਿਉਹਾਰ ਗੁਗਾ ਪੂਜਾ-ਪ੍ਰਤਿਸ਼ਠਾ ਦਾ ਵੀ ਪ੍ਰਤੀਕ ਹੈ। ਇਸ ਦਿਨ ਗੁਗਾ ਮਾੜੀਆਂ ਵਿਚ ਵਿਸ਼ਾਲ ਭੰਡਾਰੇ ਦਾ ਪ੍ਰਬੰਧ ਹੁੰਦਾ ਹੈ ਜਿਸ ਵਿਚ ਗੁਰੂ ਦੁਆਰਾ ਇਕੱਠਾ ਕੀਤਾ ਅੰਨ ਵਰਤਿਆ ਜਾਂਦਾ ਹੈ। ਗੁਗੇ ਦੇ ਵੱਡੇ ਸਥਾਨਾਂ ਤੇ ਲੋਕ ਦੂਰ ਦੂਰ ਤੋਂ ਆ ਕੇ ਭੇਟਾ ਚੜ੍ਹਾਉਂਦੇ ਹਨ। ਪਿੰਡਾਂ ਵਿਚ ਕਿਸਾਨ ਲੋਕ ਗੁਗਾ ਮਾੜੀਆਂ ਵਿਚ ਨਾਗ ਅਤੇ ਗੁਗਾ ਮੂਰਤੀਆਂ ਦੀ ਪੂਜਾ ਕਰਦੇ ਹਨ, ਮਿੱਠੇ ਪਕਵਾਨ ਚੜ੍ਹਾਉਂਦੇ ਹਨ ਅਤੇ ਮੰਗਲ ਕਾਮਨਾ ਕਰਦੇ ਹਨ। ਕੰਧਾਂ ਉਤੇ ਹਲਦੀ ਨਾਲ ਸੱਪਾਂ ਦੇ ਚਿੱਤਰ ਬਣਾ ਕੇ ਪੂਜੇ ਜਾਂਦੇ ਹਨ। ਸੱਪਾਂ ਦੀਆਂ ਖੁੱਡਾਂ ਵਿਚ ਲੋਕੀਂ ਦੁੱਧ ਅਤੇ ਮੱਖਣ ਪਾਉਂਦੇ

ਹਨ । ਇਸ ਤਿਉਹਾਰ ਤੇ ਗੁਗਾ ਮਾੜੀਆਂ ਵਿਚ ਰੋਗੀ ਔਰਤਾਂ (ਡੋਲੀਆਂ) ਝੂਮ ਝੂਮ ਕੇ ਨੱਚਦੀਆਂ ਹਨ । ਇਹਨਾਂ ਵਿਚ ਗੁਗਾ ਆ ਜਾਂਦਾ ਹੈ ਅਤੇ ਬੇਸਰੀਰੇ ਰੋਗਾਂ ਦੇ ਕਾਰਣ ਅਤੇ ਨਿਵਾਰਨ ਦੇ ਢੰਗ ਸੁਲਝਾਉਂਦਾ ਹੈ । "ਗੁਗਾ ਸਲੋਹ" ਅਤੇ "ਸ਼ਿਬੋ ਦਾ ਥਾਨ" (ਭਰਮਾੜ) ਵਿਚ ਮੇਲੇ ਲਗਦੇ ਹਨ ।

## ਲੋਸਰ

ਤਿੱਬਤ ਦੀਆਂ ਸਰਹੱਦਾਂ ਨਾਲ ਲੱਗਦੇ ਇਲਾਕਿਆਂ ਵਿਚ "ਲੋਸਰ" ਦੇ ਤਿਉਹਾਰ ਦੀ ਬੜੀ ਇੰਤਜ਼ਾਰ ਕੀਤੀ ਜਾਂਦੀ ਹੈ । ਇਸ ਨਾਲ ਉਥੇ ਨਵੇਂ ਸਾਲ ਦਾ ਆਰੰਭ ਮੰਨਿਆ ਜਾਂਦਾ ਹੈ । ਲੋਕ ਕਿੰਮਸੂ (ਗ੍ਰਹਿ ਦੇਵਤਾ) ਕੋਲ ਦੀਵੇ ਬਾਲਦੇ ਹਨ । ਕੋਈ ਵੀ ਆਦਮੀ ਦੁਪਹਿਰ ਤੋਂ ਪਹਿਲਾਂ ਘਰੋਂ ਨਹੀਂ ਨਿਕਲਦਾ । ਸਾਲ ਦੇ ਪਹਿਲੇ ਦਿਨ ਦੂਜਿਆਂ ਨੂੰ ਮਿਲਣਾ ਸਾਰੇ ਸਾਲ ਦੇ ਸੁਭਾਗੇ ਜਾਂ ਅਭਾਗੇ ਹੋਣ ਦਾ ਪ੍ਰਤੀਕ ਹੈ । ਤੜਕਸਾਰ 'ਦਾਰਸ਼ੇਦ' ਗਾਇਆ ਜਾਂਦਾ ਹੈ । ਲੋਕ ਸੱਤੂਆਂ ਦਾ ਚੌਨੁਕਰਾ ਗੋਲਾ ਬਣਾਉਂਦੇ ਹਨ । ਇਸਨੂੰ ਪਰਾਤ ਵਿਚ ਰੱਖ ਕੇ ਇਰਦ-ਗਿਰਦ ਦੂਜੀਆਂ ਮੂਰਤੀਆਂ ਅਤੇ ਪੋਲਟੂ ਰੱਖੇ ਜਾਂਦੇ ਹਨ । ਆਟੇ ਦਾ ਹਿਰਨ, ਘੋੜਾ, ਜੋ (ਯਾਕ ਦਾ ਬੱਚਾ ਜੋ ਹੱਲ ਵਾਹੁਣ ਦੇ ਕੰਮ ਆਉਂਦਾ ਹੈ) ਬੱਕਰਾ, ਮੇਮਣਾ ਆਦਿ ਵੀ ਆਟੇ ਦੇ ਬਣਾਏ ਜਾਂਦੇ ਹਨ । ਇਹ ਗਿਣਤੀ ਵਿਚ ਟੌਂਕ ਸੰਖਿਆ ਦੇ ਹੁੰਦੇ ਹਨ । ਇਨ੍ਹਾਂ ਨੂੰ "ਬਰੰਗਯਾਸ" ਦੇ ਕੋਲ ਰੱਖਿਆ ਜਾਂਦਾ ਹੈ । ਇਹਨਾਂ ਸਾਰੀਆਂ ਮੂਰਤੀਆਂ ਨੂੰ ਸੁਬ੍ਹਾ ਵੇਲੇ ਦੇਖਣਾ ਸ਼ੁਭ ਮੰਨਿਆ ਜਾਂਦਾ ਹੈ ।

## ਸੈਰੀ

ਇਥੇ ਅਸੂ ਦੀ ਸੰਗਰਾਂਦ ਨੂੰ ਸੈਰੀ ਮਨਾਈ ਜਾਂਦੀ ਹੈ । ਇਸ ਦੀ ਪਰੰਪਰਾ ਥੋੜੀ ਬਹੁਤੀ, ਸਾਰੇ ਹੀ ਮਿਲਦੀ ਹੈ । ਸੈਰੀ ਸਰਦ ਰੁੱਤ ਦਾ ਤਿਉਹਾਰ ਹੈ । ਇਸ ਮੌਕੇ ਤੇ ਮੱਕੀ ਦੀ ਫ਼ਸਲ ਪੱਕ ਕੇ ਤਿਆਰ ਹੋ ਜਾਂਦੀ ਹੈ । ਗੱਦੀ ਜਨ-ਜਾਤੀ ਦੇ ਘੁਮੱਕੜ ਲੋਕ ਇਸ ਨੂੰ ਬੜੇ ਉਤਸ਼ਾਹ ਨਾਲ ਮਨਾ ਕੇ ਆਪਣੇ ਨਿਵਾਸ ਸਥਾਨ ਭਿਰਮੌਰ (ਗੱਦੇਰਨ) ਨੂੰ ਛੱਡ ਕੇ ਚੰਬਾ, ਭਟਿਆਤ, ਕਾਂਗੜਾ, ਮੰਡੀ ਆਦਿ ਘਾਟੀਆਂ ਵੱਲ ਚਾਲੇ ਪਾਉਣ ਲੱਗਦੇ ਹਨ । ਇਸ ਲਈ ਇਹ ਤਿਉਹਾਰ ਵਿਦਾਈ-ਭੋਜ ਦੇ ਰੂਪ ਵਿਚ ਮਨਾਇਆ ਜਾਂਦਾ ਹੈ । ਰਾਤ ਨੂੰ ਇਹ ਲੋਕ ਦਾਰੂ ਪੀਂਦੇ ਹਨ ਅਤੇ ਮਸਤ ਹੋ ਕੇ ਨਚਦੇ ਹਨ । ਇਹਨਾਂ ਦੇ ਇਸ ਗੀਤ ਦੇ ਬੋਲ ਦੇਖੋ—

> ਸੁਰ ਦੇ ਕਲਸ ਨੂੰ ਬਾਹਰ ਲਿਆਵੋ
> ਅੱਜ ਸੁਖ ਦੁਖ ਦੀਆਂ ਗੱਲਾਂ ਕਰਨੀਐਂ ।

ਹਰੇਕ ਘਰ ਵਿਚ ਭਟੂਰੂ ਤਲੇ ਜਾਂਦੇ ਹਨ, ਮਾਂਹ ਦੀ ਦਾਲ ਨੂੰ ਪੀਹ ਕੇ "ਪਕੋੜੂ" (ਸਥਾਨਕ ਪਕਵਾਨਾਂ ਦੇ ਸਥਾਨਕ ਨਾਂ) ਅਤੇ ਦੇਸੀ ਅਰਬੀ ਦੇ ਪੱਤਿਆਂ ਦੇ "ਪਤਰੋੜੇ"

ਬਣਾਏ ਜਾਂਦੇ ਹਨ। ਗਭਰੂ ਮੁਟਿਆਰਾਂ ਹੱਥਾਂ ਪੈਰਾਂ ਨੂੰ ਮਹਿੰਦੀ ਅਤੇ ਤਿਊਰ (ਦੇਸੀ ਮਹਿੰਦੀ) ਲਾ ਕੇ ਸਜਾਉਂਦੇ ਹਨ। ਰਾਤ ਨੂੰ ਪਿੰਡ ਦਾ ਨਾਈ ਕਿਰਨੀ ਵਿਚ ਸੈਰੀ ਮਾਤਾ ਦੇ ਪ੍ਰਤੀਕ "ਗਲ ਗਲ" ਨੂੰ ਸਜਾ ਕੇ ਕੁਮ ਕੁਮ, ਰੋਲੀ, ਮੇਵੇ ਆਦਿ ਚੜ੍ਹਾ ਕੇ ਅੱਧੀ ਰਾਤ ਗਏ ਘਰ ਘਰ ਫਿਰਾਂਦਾ ਹੈ। ਲੋਕਾਂ ਨੂੰ ਰਾਤ ਭਰ ਸੈਰੀ ਦੇ ਆਉਣ ਦੀ ਇੰਤਜ਼ਾਰ ਰਹਿੰਦੀ ਹੈ। ਨਾਈ ਦੇ ਬੂਹੇ ਤੇ ਆਉਂਦੇ ਹੀ ਉਸ ਦਾ ਸਵਾਗਤ ਕਰਕੇ ਆਦਰ ਨਾਲ ਬਿਠਾਉਂਦੇ ਹਨ। ਸਾਰਾ ਪਰਿਵਾਰ ਉਠ ਕੇ ਹੱਥ ਪੈਰ ਧੋ ਕੇ ਕੁਮ ਕੁਮ, ਫੁਲ, ਮੇਵੇ, ਵਸਤਰ ਅਤੇ ਪੈਸੇ ਆਦਿ ਚੜ੍ਹਾ ਕੇ ਸੈਰੀ ਮਾਤਾ ਨੂੰ ਪੂਜਦਾ ਹੈ। ਇਹ ਤਿਉਹਾਰ ਸੁਖ, ਬਰਕਤ, ਵੱਡੀ ਉਮਰ ਅਤੇ ਨਵੀਂ ਫ਼ਸਲ ਦੇ ਚੰਗੇ ਹੋਣ ਦਾ ਪ੍ਰਤੀਕ ਹੈ। ਕੰਮੀ ਵਰਗਾਂ ਵਿਚ ਇਸ ਨੂੰ ਬੜਾ ਮਹੱਤਵ ਦਿਤਾ ਜਾਂਦਾ ਹੈ। ਬਹੂਆਂ ਬੜੀ ਸੱਜ-ਧੱਜ ਨਾਲ ਆਪਣੇ ਸਹੁਰੇ ਅਤੇ ਪੇਕੇ ਜਾਂਦੀਆਂ ਹਨ। ਧੀਆਂ ਨੂੰ ਤਿਉਹਾਰ ਭੇਜਿਆ ਜਾਂਦਾ ਹੈ। ਪਿੰਡ ਵਿਚ ਆਪਸ ਵਿਚ ਪਕਵਾਨ ਦਿੱਤੇ ਲਏ ਜਾਂਦੇ ਹਨ।

## ਦੀਵਾਲੀ

ਭਾਰਤ ਦਾ ਪੌਰਾਣਿਕ ਤਿਉਹਾਰ ਦੀਵਾਲੀ ਹਿਮਾਚਲ ਪ੍ਰਦੇਸ਼ ਵਿਚ ਵੀ ਹਰ ਜਗ੍ਹਾ ਬੜੇ ਚਾਅ ਅਤੇ ਉਮਾਹ ਨਾਲ ਮਨਾਇਆ ਜਾਂਦਾ ਹੈ। ਬਰਸਾਤ ਵਿਚ ਟੁੱਟੇ ਫੁੱਟੇ ਘਰ ਉਚੇ ਨੀਵੇਂ ਵਿਹੜੇ ਝਾੜ ਬੁਹਾਰ ਕੇ ਪਾਂਡੂ ਮਿੱਟੀ (ਸਫ਼ੈਦ ਮਿੱਟੀ) ਅਤੇ ਗੋਹੇ ਨਾਲ ਲਿਪ-ਪੋਚ ਕੇ ਸਜਾਏ ਜਾਂਦੇ ਹਨ। ਸਾਰਾ ਪਿੰਡ ਨਿਖਰ ਉਠਦਾ ਹੈ। ਵਿਹੜਿਆਂ ਵਿਚ ਕਾਲੀ ਅਤੇ ਲਾਲ ਮਿੱਟੀ ਨਾਲ ਗੋਲਾਕਾਰ ਜਾਂ ਵਰਗਾਕਾਰ ਮੰਡਪ ਬਣਾਏ ਜਾਂਦੇ ਹਨ। ਉਹਨਾਂ ਵਿਚ ਔਰਤਾਂ ਵੱਖ ਵੱਖ ਕਿਸਮ ਦੀਆਂ ਵੇਲਾਂ, ਫੁੱਲ ਪੱਤੀਆਂ, ਪਸ਼ੂ ਪੰਛੀਆਂ ਦੇ ਚਿੱਤਰ ਆਦਿ ਬਣਾ ਕੇ ਆਪਣੇ ਮਨ ਦੀਆਂ ਭਾਵਨਾਵਾਂ ਨੂੰ ਸਾਕਾਰ ਕਰਦੀਆਂ ਹਨ। ਦੀਵਾਰਾਂ ਨੂੰ ਫੁੱਲਾਂ ਦੀਆਂ ਮਾਲਾ ਨਾਲ ਸਜਾਇਆ ਜਾਂਦਾ ਹੈ। ਲੋਕਾਂ ਦਾ ਵਿਸ਼ਵਾਸ ਹੈ ਕਿ ਇਸ ਦਿਨ "ਲਛਮੀ" ਹਰੇਕ ਘਰ ਵਿਹੜੇ ਜਾਂਦੀ ਹੈ। ਉਸ ਨੂੰ ਜਿਹੜਾ ਘਰ ਬਹੁਤਾ ਸਜਿਆ ਸੁਆਰਿਆ ਮਿਲੇ ਉਹ ਉਥੇ ਨਿਵਾਸ ਕਰਦੀ ਹੈ। ਸੂਰਜ ਡੁਬਣ ਤੋਂ ਤੁਰੰਤ ਬਾਅਦ ਮੰਡਪ ਵਿਚ ਲਕੜੀ ਦੇ ਪਟੜਿਆਂ ਉਤੇ ਮਿੱਟੀ ਦੇ ਛੋਟੇ ਛੋਟੇ ਦੀਵੇ ਬਾਲ ਕੇ ਉਹਨਾਂ ਨੂੰ ਪਿਤਰਾਂ ਦੇ ਨਾਂ ਸਮਰਪਤ ਕਰ ਦਿੱਤਾ ਜਾਂਦਾ ਹੈ। ਮਗਰੋਂ ਉਹਨਾਂ ਨੂੰ ਚੁੱਕ ਕੇ ਘਰ ਦੇ ਸਾਰੇ ਥਾਵਾਂ ਤੇ ਰੱਖਿਆ ਜਾਂਦਾ ਹੈ। ਬੰਸ ਵਿਚ ਜਾਂ ਪਿੰਡ ਵਿਚ ਮਿਠਾਈ ਵੰਡੀ ਜਾਂਦੀ ਹੈ। ਬੱਚੇ ਬਜ਼ੁਰਗਾਂ ਤੋਂ ਅਸ਼ੀਰਵਾਦ ਲੈਂਦੇ ਹਨ। ਸੱਚਮੁਚ ਇਸ ਤਿਉਹਾਰ ਤੇ ਸਾਰਾ ਪਿੰਡ ਜਗਮਗ ਜਗਮਗ ਕਰਨ ਲੱਗਦਾ ਹੈ। ਦਿਲ ਦੀਆਂ ਧੜਕਣਾਂ ਨੱਚ ਉੱਠਦੀਆਂ ਹਨ। ਬੱਚੇ ਬੁੱਢੇ ਨੱਚਦੇ ਗਾਉਂਦੇ ਪਟਾਕੇ ਚਲਾਉਂਦੇ ਹਨ। ਕਿਸਾਨਾਂ ਦੇ ਬੱਚੇ ਹੱਥਾਂ ਵਿਚ ਮੱਕੀ ਦੇ ਸੁਕੇ ਟਾਂਡੇ ਬਾਲ ਕੇ ਹੱਥ ਵਿਚ ਘੁਮਾਉਂਦੇ "ਦਿਉਦਿਆਲੀਏ ਦਿਉ" ਨੱਚਦੇ ਗਾਉਂਦੇ ਹਨ।

ਇਸੇ ਦਿਨ ਨਵਾਂ ਅੰਨ ਲਾਇਆ ਜਾਂਦਾ ਹੈ। ਲੜਕੀਆਂ ਨੂੰ ਖੀਰ ਖੁਆਈ ਜਾਂਦੀ ਹੈ। ਚੌਪੜ, ਛਕੜੀ, ਤਾਸ਼, ਕੌਡੀਆਂ ਆਦਿ ਖੇਡ ਕੇ ਲੋਕ ਆਪਣਾ ਭਵਿੱਖ ਵੀ ਵਿਚਾਰਦੇ ਹਨ। ਬੱਕਰੇ ਝਟਕਾਏ ਜਾਂਦੇ ਹਨ, ਸ਼ਰਾਬ ਰੱਜ ਕੇ ਪੀਤੀ ਜਾਂਦੀ ਹੈ। ਔਰਤਾਂ ਛੋਟੇ ਛੋਟੇ ਬਰਤਨ (ਔਲੀਆਂ) ਪਾਂਡੂ ਨਾਲ ਲਿੱਪ ਕੇ ਲਾਲ ਰੰਗ ਨਾਲ ਉਹਨਾਂ ਤੇ ਚਿਤਰਕਾਰੀ ਕਰਕੇ ਪੂਜਦੀਆਂ ਹਨ। ਦੋ ਦਿਨ ਮਗਰੋਂ ਇਹ ਔਲੀ ਆਪਣੀ ਧਰਮ ਭੈਣ ਨਾਲ ਬਦਲਾ ਲਈ ਜਾਂਦੀ ਹੈ।

## ਦਿਆਲੀ

ਕੁਝ ਇਲਾਕਿਆਂ ਵਿਚ ਦਿਆਲੀ ਦਾ ਤਿਉਹਾਰ ਪੌਰਾਣਿਕ ਦੀਵਾਲੀ ਤੋਂ ਦੋ ਮਹੀਨੇ ਬਾਅਦ ਮਨਾਇਆ ਜਾਂਦਾ ਹੈ। ਇਸ ਦਿਨ "ਬਬਰੂ" ਆਦਿ ਬਣਾਏ ਜਾਂਦੇ ਹਨ। ਦੀਵੇ-ਬੱਤੀ ਦੇ ਸਮੇਂ ਘਰੇਲੂ ਔਰਤਾਂ ਦੇਵਦਾਰ ਦੀਆਂ ਲਕੜੀਆਂ ਬਾਲ ਕੇ ਪੂਜਾ ਕਰਦੀਆਂ ਹਨ। ਉਹ ਵਿਹੜੇ ਵਿਚ ਇਕੱਠੇ ਹੋਏ ਪਿੰਡ ਦੇ ਮੁੰਡਿਆਂ ਵੱਲ ਅਖਰੋਟ ਸੁਟਦੀਆਂ ਹਨ ਜਿਨ੍ਹਾਂ ਨੂੰ ਉਹ ਖੋਹ-ਖਿੰਝ ਕੇ ਬੋਝੇ ਪਾ ਲੈਂਦੇ ਹਨ। ਮਿੱਠੇ ਪਕਵਾਨ ਵੀ ਆਪਸ ਵਿਚ ਦਿੱਤੇ ਲਏ ਜਾਂਦੇ ਹਨ।

## ਖੋਗਲ

ਲਾਹੌਲ ਵਿਚ ਖੋਗਲ ਤਿਉਹਾਰ ਦਾ ਸਰੂਪ ਵੀ ਦੀਵਾਲੀ ਵਰਗਾ ਹੈ। ਦੀਵਾਲੀ ਦੀ ਰਾਤ ਵਾਂਗੂ "ਖੋਗਲ ਦੀ ਰਾਤ" ਨੂੰ ਵੀ ਚਾਰੇ ਪਾਸੇ ਚਾਨਣ ਹੀ ਚਾਨਣ ਨਜ਼ਰ ਆਉਂਦਾ ਹੈ। ਲਾਹੌਲ ਦੇ ਲੋਕ ਖੇਤੀ ਅਤੇ ਮਿਹਨਤ ਦੇ ਕਾਰਜਾਂ ਵਿਚ ਰੁੱਝੇ ਹੋਣ ਕਰਕੇ ਦੀਵਾਲੀ ਠੀਕ ਸਮੇਂ ਨਹੀਂ ਮਨਾ ਸਕਦੇ। ਇਸ ਲਈ ਉਹ ਇਸ ਨੂੰ ਫੁਰਸਤ ਦੇ ਸਮੇਂ ਜਨਵਰੀ ਮਹੀਨੇ ਵਿਚ ਮਨਾਉਂਦੇ ਹਨ। ਉਦੋਂ ਆਮ ਕਰਕੇ ਪੁੰਨਿਆ ਹੁੰਦੀ ਹੈ। ਇਸ ਵਿਚ ਚੰਦ ਚੜ੍ਹਨ ਦਾ ਵਿਚਾਰ ਕੀਤਾ ਜਾਂਦਾ ਹੈ। ਇਸ ਤਿਉਹਾਰ ਤੇ ਪਿੰਡ ਦੇ ਸਾਰੇ ਆਦਮੀ ਕਿਸੇ ਇਕ ਘਰ ਇਕੱਠੇ ਹੋ ਜਾਂਦੇ ਹਨ। ਇਥੇ ਚਕਤੀ (ਦੇਸੀ ਸ਼ਰਾਬ) ਪੀਤੀ ਜਾਂਦੀ ਹੈ। ਫਿਰ ਉਹ ਕਿਸੇ ਹੋਰ ਦੇ ਘਰ ਜਾਂਦੇ ਹਨ। ਉਥੇ ਵੀ ਦੌਰ ਚਲਦਾ ਹੈ ਅਤੇ ਇਹ "ਪ੍ਰੋਗਰਾਮ" ਅੱਧੀ ਰਾਤ ਤੱਕ ਚਲਦਾ ਰਹਿੰਦਾ ਹੈ। ਅੱਧੀ ਰਾਤ ਗਏ ਚਾਣ (ਨਗਾਰਚੀ) ਕਿਸੇ ਦੇ ਘਰ ਦੀ ਛੱਤ ਉਤੇ ਬੈਠ ਕੇ ਬੰਸਰੀ ਆਦਿ ਨਾਲ ਨਗਾਰਾ ਵਜਾਉਣਾ ਆਰੰਭ ਕਰਦੇ ਹਨ। ਇਹ ਖੋਗਲ ਮਨਾਉਣ ਦੇ ਸਮੇਂ ਦਾ ਸੰਕੇਤ ਦਿੰਦਾ ਹੈ। ਇਸ ਨੂੰ ਸੁਣਦਿਆਂ ਹੀ ਲੋਕ ਮਿਸ਼ਾਲਾਂ ਲੈ ਕੇ ਆਪਣੇ ਘਰਾਂ ਵੱਲ ਦੌੜਦੇ ਹਨ ਅਤੇ ਜ਼ੋਰ ਜ਼ੋਰ ਨਾਲ ਆ !!! ਹੀ !!! ਵਰਗੀਆਂ ਆਵਾਜ਼ਾਂ ਕੱਢਦੇ ਹਨ। ਇਸ ਨਾਲ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਘਰਾਂ ਵਿਚੋਂ ਮਿਸ਼ਾਲਾਂ ਦੇ ਡਰ ਨਾਲ ਭੂਤ ਪ੍ਰੇਤ ਭੱਜ ਜਾਂਦੇ ਹਨ। ਆਖ਼ਰ ਵਿਚ ਲੋਕ ਸਾਰੀਆਂ ਮਿਸ਼ਾਲਾਂ ਨੂੰ ਇਕ ਥਾਂ ਤੇ ਇਕੱਠਾ ਕਰਦੇ ਹਨ। ਅੱਗ ਭਬੂਕਿਆਂ ਨਾਲ ਬਲਦੀ ਹੈ ਅਤੇ ਲੋਕ

ਉਸ ਦੇ ਆਲੇ ਦੁਆਲੇ ਨੱਚਦੇ ਗਾਉਂਦੇ ਹਨ । ਘਰ ਪਰਤਣ ਤੇ ਇਸ਼ਟ ਦੇਵੀ ਦੇਵਤਿਆਂ ਦੀ ਪੂਜਾ ਕੀਤੀ ਜਾਂਦੀ ਹੈ । ਇਸ ਦਿਨ "ਬਾਰਾਜਾ" (ਸਥਾਨਕ ਦੇਵਤਾ) ਵੀ ਪੂਜਿਆ ਜਾਂਦਾ ਹੈ ।

## ਸਾਜੋ

ਸਾਜੋ ਤਿਉਹਾਰ ਦਾ ਸੰਬੰਧ ਦੇਵਤਿਆਂ ਦੀ ਵਿਦਾਇਗੀ ਨਾਲ ਹੈ । ਪਿੰਡਾਂ ਵਿਚ ਦੇਵਤੇ ਦੀ ਪਾਲਕੀ ਖੋਲ੍ਹ ਦਿੱਤੀ ਜਾਂਦੀ ਹੈ ਅਤੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਦੇਵਤਾ ਇੰਦਰ ਲੋਕ ਚਲਾ ਗਿਆ ਹੈ । ਮੰਦਰ ਦੇ ਫ਼ਰਸ਼ਾਂ ਨੂੰ ਇਸ ਆਸ਼ੇ ਨਾਲ ਲਿੰਬਿਆ ਪੋਚਿਆ ਜਾਂਦਾ ਹੈ ਕਿ ਸਵਰਗ ਤੋਂ ਲਿਆਈ ਜਾਣ ਵਾਲੀ ਦੌਲਤ ਦਾ ਕੁਝ ਹਿੱਸਾ ਦੇਵਤਾ ਉਸ ਫ਼ਰਸ਼ ਉਤੇ ਸੁੱਟ ਦੇਵੇਗਾ । ਇਸ ਦਿਨ ਤੋਂ ਮੰਦਰ ਦੇ ਦਰਵਾਜ਼ੇ ਬੰਦ ਕਰ ਦਿੱਤੇ ਜਾਂਦੇ ਹਨ । ਇਹ ਤਿਉਹਾਰ ਮਾਘ ਦੇ ਅੰਤ ਵਿਚ ਜਾਂ ਫੱਗਣ ਵਿਚ ਹੁੰਦਾ ਹੈ । ਕਿਤੇ ਕਿਤੇ ਇਹ ਨਵੇਂ ਵਰ੍ਹੇ ਦਾ ਤਿਉਹਾਰ ਹੈ । ਇਸ ਦਿਨ ਵੱਖੋ ਵੱਖ ਪ੍ਰਕਾਰ ਦੇ ਪਕਵਾਨ ਬਣਾ ਕੇ ਖਾਧੇ ਜਾਂਦੇ ਹਨ । ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਇਹ ਵਸਤੂਆਂ ਸਾਲ ਭਰ ਮਿਲਦੀਆਂ ਰਹਿਣਗੀਆਂ । ਪਕਵਾਨ ਦੇਵਤੇ ਨੂੰ ਵੀ ਭੇਟ ਕੀਤਾ ਜਾਂਦਾ ਹੈ । ਇਸ ਤਿਉਹਾਰ ਦੇ ਪਿੱਛੇ ਇਕ ਰੌਚਿਕ ਕਾਰਣ ਇਹ ਹੈ ਕਿ ਜਦੋਂ ਦੇਵਤਾ ਸਵਰਗ ਚਲਾ ਜਾਂਦਾ ਸੀ ਤਾਂ ਪਿਛੋਂ ਰਾਖਸ਼ ਪਿੰਡ ਵਾਲਿਆਂ ਨੂੰ ਤੰਗ ਕਰਦੇ ਸਨ । ਇਸ ਲਈ ਦੇਵਤੇ ਨੇ ਆਪਣੀ ਗ਼ੈਰਹਾਜ਼ਰੀ ਵਿਚ ਮਹਾਸੂ ਅਤੇ ਰੰਡਣੂ ਨੂੰ ਪਿੰਡ ਦੀ ਰੱਖਿਆ ਦਾ ਭਾਰ ਸੌਂਪਿਆ । ਇਹ ਦੋਨੋਂ ਆਪਣੇ ਚਿਹਰਿਆਂ ਉਤੇ ਰਾਖ ਮਲ ਕੇ ਖੱਲ ਦੀਆਂ ਟੋਪੀਆਂ ਪਹਿਨੀ ਦਿਨ ਰਾਤ ਪਿੰਡਾਂ ਵਿਚ ਘੁੰਮਦੇ ਫਿਰਦੇ ਸਨ ਜਿਸ ਘਰ ਤੋਂ ਜੋ ਚੀਜ਼ ਮੰਗਦੇ ਹਨ ਉਹਨਾਂ ਨੂੰ ਦੇਣੀ ਪੈਂਦੀ ਹੈ । ਅੰਤ ਵਿਚ ਰਾਖਸ਼ਾਂ ਨੂੰ ਪ੍ਰਸੰਨ ਕਰਨ ਲਈ ਬੱਕਰੇ ਦੀ ਬਲੀ ਦਿਤੀ ਜਾਂਦੀ ਹੈ । ਕੁਝ ਥਾਵਾਂ ਤੇ ਇਸ ਦਿਨ ਪਿੰਡ ਦਾ ਦੇਵਤਾ ਹਰੇਕ ਘਰ 'ਧੂਫ ਪੀਣ' ਜਾਂਦਾ ਹੈ । ਗ੍ਰਹਿਣੀਆਂ ਕੜਛੀ ਵਿਚ ਧੂਫ ਬਾਲ ਕੇ ਦਿਉ ਜਾਂ ਦੇਵਤੇ ਦਾ ਸਵਾਗਤ ਕਰਕੇ ਬਲਦੀ ਧੂਫ ਬੂਰ (ਦੇਵਤੇ ਦਾ ਚੇਲਾ) ਦੇ ਕੜਛੇ ਵਿਚ ਉਲੱਦ ਕੇ ਅੰਨ ਆਦਿ ਵੀ ਭੇਟਾ ਕਰਦੀਆਂ ਹਨ । ਇਸ ਦਿਨ ਦਿਉ ਚਾਰ ਜਾਂ "ਦਿਉ ਖੇਲ"[1] ਵੀ ਹੁੰਦਾ ਹੈ ।

## ਗੋਤਸੀ ਜਾਂ ਗੋਚੀ

ਇਹ ਚੰਦਰਭਾਗਾ ਘਾਟੀ ਦਾ ਲੋਕ ਪ੍ਰਸਿਧ ਤਿਉਹਾਰ ਹੈ ਜੋ ਫ਼ਰਵਰੀ ਦੇ ਮਹੀਨੇ

---

1. ਉਹ ਸਥਾਨਕ ਮੇਲਾ ਜਿਸ ਵਿਚ ਦੇਵਤੇ ਦੇ ਪੁਜਾਰੀ ਵਿਚ ਦੇਵੀ-ਦੇਵਤਾ ਆ ਉਤਰਦਾ ਹੈ ਅਤੇ ਉਹ ਮੀਂਹ, ਕਾਲ, ਬੀਮਾਰੀ ਆਦਿ ਦੀਆਂ ਭਵਿਖਬਾਣੀਆਂ ਕਰਦਾ ਹੈ ।

ਮਨਾਇਆ ਜਾਂਦਾ ਹੈ। ਉਸ ਦਾ ਸੰਬੰਧ ਪੁੱਤਰ ਜਨਮ ਨਾਲ ਹੈ। ਜਿਨ੍ਹਾਂ ਘਰਾਂ ਵਿਚ ਪਿੱਛਲੇ ਸਾਲ ਪੁੱਤਰ ਜੰਮਿਆ ਹੋਵੇ, ਇਹ ਉਹਨਾਂ ਦੇ ਘਰ ਹੀ ਮਨਾਇਆ ਜਾਂਦਾ ਹੈ। ਲੋਕ ਸੁਬ੍ਹਾ ਸਵੇਰੇ ਉਹਨਾਂ ਘਰਾਂ ਵਿਚ ਇਕੱਠੇ ਹੁੰਦੇ ਹਨ। ਛੰਙ ਪੀਤੀ ਜਾਂਦੀ ਹੈ। ਲਕੜੀ ਦੀ ਇਕ ਵੱਡੀ ਥਾਲੀ ਵਿਚ ਸੱਤੂ ਬਣਾ ਕੇ ਰੱਖੇ ਜਾਂਦੇ ਹਨ। ਇਸ ਥਾਲੀ ਨੂੰ ਚਾਰ ਆਦਮੀ ਚੁੱਕ ਕੇ ਦੇਵਤੇ ਦੇ ਥਾਨ ਤੇ ਲੈ ਜਾਂਦੇ ਹਨ। ਜੋ ਪੱਥਰ, ਝਾੜੀ ਜਾਂ ਰੁੱਖ ਦੇ ਰੂਪ ਵਿਚ ਸਥਾਪਤ ਹੁੰਦਾ ਹੈ। ਗਹਿਣੇ ਕਪੜਿਆਂ ਨਾਲ ਸਜੀ ਧਜੀ ਇਕ ਕੁਆਰੀ ਲੜਕੀ ਉਸ ਦੇ ਨਾਲ ਜਾਂਦੀ ਹੈ। ਉਸ ਨੇ ਛੰਙ ਪਾਤਰ ਚੁਕਿਆ ਹੁੰਦਾ ਹੈ। ਉਸ ਦੇ ਪਿੱਛੇ ਦੋ ਆਦਮੀ ਹੁੰਦੇ ਹਨ। ਇਕ ਦੇ ਹੱਥ ਵਿਚ ਦੇਵਦਾਰ ਦੀ ਮਿਸ਼ਾਲ ਅਤੇ ਦੂਜੇ ਹੱਥ ਵਿਚ ਭੇਡ ਦੀ ਖੱਲ ਵਿਚ ਬੰਨ੍ਹੇ ਦੇਵਦਾਰ ਦੇ ਪੱਤੇ ਹੁੰਦੇ ਹਨ। ਪਹਿਲਾਂ ਪੁੱਤਰ ਜੰਮਣ ਵਾਲੀ ਔਰਤ ਉਹਨਾਂ ਦੇ ਨਾਲ ਦੇਵਤਾ ਮੰਨਣ ਜਾਂਦੀ ਹੈ। ਉਸ ਦੇ ਪਿੱਛੇ ਉਹ ਔਰਤਾਂ ਜਾਂਦੀਆਂ ਹਨ ਜਿਹਨਾਂ ਨੇ ਬਾਅਦ ਵਿਚ ਪੁੱਤਰ ਜੰਮੇ ਹੋਣ। ਭੇਡ ਦੀ ਖੱਲ ਨੂੰ ਕਿਸੇ ਝਾੜੀ ਜਾਂ ਰੁੱਖ ਨਾਲ ਲਟਕਾ ਕੇ ਉਸ ਨੂੰ ਤੀਰ ਮਾਰੇ ਜਾਂਦੇ ਹਨ। ਛੰਙ ਪੀਤੀ ਜਾਂਦੀ ਹੈ ਅਤੇ ਢੋਲ ਵਜਾਏ ਜਾਂਦੇ ਹਨ। ਆਦਮੀ ਔਰਤਾਂ ਨਾਚ ਕਰਦੇ ਹਨ ਅਤੇ ਘਰਾਂ ਨੂੰ ਮੁੜਦੇ ਸਮੇਂ ਇਕ ਦੂਜੇ ਦੇ ਬਰਫ਼ ਮਾਰਦੇ ਖੇਡਦੇ ਜਾਂਦੇ ਹਨ।

## ਦੁਸਹਿਰਾ

ਦੁਸਹਿਰੇ ਦਾ ਤਿਉਹਾਰ ਸਾਰੇ ਹੀ ਮਨਾਇਆ ਜਾਂਦਾ ਹੈ। ਇਕ ਮਹੀਨਾ ਪਹਿਲਾਂ ਤੋਂ ਚਲ ਰਹੀ ਰਾਮ ਲੀਲ੍ਹਾ ਦਾ ਇਹ ਆਖ਼ਰੀ ਦਿਨ ਹੁੰਦਾ ਹੈ। ਸ਼ਾਮ ਨੂੰ ਵੱਡੇ ਇਕੱਠ ਵਿਚ ਰਾਵਣ, ਮੇਘਨਾਥ ਆਦਿ ਦੇ ਪੁਤਲਿਆਂ ਨੂੰ ਰਾਮਚੰਦਰ ਤੀਰ ਮਾਰ ਕੇ ਅੱਗ ਲਗਾਉਂਦੇ ਹਨ। ਅੱਗ ਲਗਾ ਕੇ ਹੀ ਪਟਾਕੇ ਸ਼ੁਰੂ ਹੋ ਜਾਂਦੇ ਹਨ ਅਤੇ ਮਿਠਾਈ ਵੰਡੀ ਜਾਂਦੀ ਹੈ।

## ਕਰਵਾ ਚੌਥ

ਕੱਤਕ ਦੀ ਚੌਥ ਨੂੰ ਕਰਵਾ ਚੌਥ ਵਜੋਂ ਮਨਾਇਆ ਜਾਂਦਾ ਹੈ। ਵਿਆਹੀਆਂ ਔਰਤਾਂ ਵੱਡੇ ਵੇਲੇ 'ਸਰਘੀ' (ਦੁਧ ਜਲੇਬੀਆਂ, ਫੈਣੀਆਂ ਆਦਿ ਮਿਠਾਈਆਂ ਦੀ ਖਾਧ ਖ਼ੁਰਾਕ) ਖਾਂਦੀਆਂ ਹਨ। ਬਾਅਦ ਵਿਚ "ਚੌਥ" ਦੇ ਚੰਦ ਚੜ੍ਹਨ ਤੱਕ ਵਰਤ ਰੱਖਿਆ ਜਾਂਦਾ ਹੈ। ਜਿਸ ਦੌਰਾਨ ਪਾਣੀ ਤੱਕ ਨਹੀਂ ਪੀਤਾ ਜਾਂਦਾ। ਚੰਦ ਚੜ੍ਹਨ ਤੇ ਵਿਹੜੇ ਵਿਚ ਇਕੱਠੀਆਂ ਹੋ ਕੇ ਔਰਤਾਂ ਇਸ ਦੀ ਪੂਜਾ ਕਰਦੀਆਂ ਹਨ। ਸੋਲ੍ਹਾਂ ਅਰਘ ਦਿੱਤੇ ਜਾਂਦੇ ਹਨ। ਪਤੀ ਦੀ ਵੱਡੀ ਉਮਰ ਦੀ ਮੰਗਲ ਕਾਮਨਾ ਕੀਤੀ ਜਾਂਦੀ ਹੈ। ਔਲਿਆਂ (ਮਿੱਟੀ ਦੇ ਭਾਂਡੇ) ਉਤੇ ਚਿਤਰਕਾਰੀ ਕਰਕੇ ਚਾਵਲ ਕਪੜਿਆਂ ਆਦਿ ਨਾਲ ਭਰ ਕੇ ਚੰਦਰਮਾ ਪੂਜਾ ਦੇ ਬਾਅਦ ਸੱਸ ਨੂੰ ਭੇਟਾ ਕੀਤੀ ਜਾਂਦੀ ਹੈ। ਕੁਆਰੀਆਂ ਕੁੜੀਆਂ ਵੀ ਚੰਗੇ ਵਰ ਦੀ ਪ੍ਰਾਪਤੀ ਲਈ ਵਰਤ ਰੱਖਦੀਆਂ ਹਨ।

**ਖੇਪਾ**

ਇਹ ਕਿੰਨਰਾਂ ਦਾ ਮਹੱਤਵਪੂਰਣ ਤਿਉਹਾਰ ਹੈ ਜਿਸ ਨੂੰ ਕੁਝ ਇਲਾਕਿਆਂ ਵਿਚ ਮਨਾਇਆ ਜਾਂਦਾ ਹੈ। ਇਹ ਦੋ ਤਰੀਕਿਆਂ ਨਾਲ ਮਨਾਇਆ ਜਾਂਦਾ ਹੈ। ਲੋਕ ਨਹਾ ਧੋ ਕੇ ਸ਼ਲਗਮ ਦੀ "ਲੱਫੀ" ਬਣਾਉਂਦੇ ਹਨ। ਛੱਤਾਂ ਉਤੇ ਇਕ ਕੰਡੇਦਾਰ ਝਾੜੀ "ਚੋ" ਜਾਂ "ਬ੍ਰੇਕਲਿੰਙ" ਲਾਈ ਜਾਂਦੀ ਹੈ। ਉਸ ਨੂੰ ਘਰਾਂ ਦੇ ਅੰਦਰ ਕਿਸੇ ਨੁਕਰੇ ਰੱਖਿਆ ਜਾਂਦਾ ਹੈ। ਸ਼ਲਗਮ ਵਿਚ ਜੌਂ ਅਤੇ ਚੀਣੇ[1] ਦਾ ਆਟਾ ਲਗਾ ਕੇ "ਸਿਗ੍ਰੋ" ਬਣਾਇਆ ਜਾਂਦਾ ਹੈ। ਉਸ ਵਿਚ ਕੰਡੇ ਵੀ ਲਾਏ ਜਾਂਦੇ ਹਨ।

ਦੂਜਾ ਤਿਉਹਾਰ "ਕੁਲ ਖੇਪਾ" ਨਾਂ ਨਾਲ ਪ੍ਰਸਿਧ ਹੈ। ਇਸ ਵਿਚ ਬੱਕਰਿਆਂ ਦੇ ਸਿਰ ਅਤੇ ਪੋਲਟੂ[2] ਪਕਾਏ ਜਾਂਦੇ ਹਨ। ਬੱਕਰੇ ਦੇ ਕੰਨ ਵੀ ਪੋਲਟੂ ਅਤੇ ਸਿਗ੍ਰੋ ਦੇ ਨਾਲ "ਬ੍ਰੇਕਲਿੰਙ" ਦੇ ਖੜ੍ਹੇ ਕੀਤੇ ਹੋਏ ਕੰਡਿਆਂ ਰਾਹੀਂ ਡੰਡੇ ਨਾਲ ਲਟਕਾਏ ਜਾਂਦੇ ਹਨ। ਦੋ ਤਿੰਨ ਦਿਨ ਮਗਰੋਂ ਉਹਨਾਂ ਨੂੰ ਚੌਰਾਹੇ ਤੇ ਰੱਖਿਆ ਜਾਂਦਾ ਹੈ। ਸਿਗ੍ਰੋ ਬ੍ਰੇਕਲਿੰਙ ਦੇ ਨਾਲ ਘਰ ਦੇ ਅੰਦਰ ਵੀ ਲਗਾਏ ਜਾਂਦੇ ਹਨ। ਪਕਵਾਨ ਬਣਾਏ ਜਾਂਦੇ ਹਨ ਜਿਨ੍ਹਾਂ ਨੂੰ ਆਂਢ-ਗੁਆਂਢ ਅਤੇ ਰਿਸ਼ਤੇਦਾਰਾ ਵਿਚ ਵੰਡਿਆ ਜਾਂਦਾ ਹੈ। ਕਿਤੇ ਕਿਤੇ ਬੱਕਰੇ ਦੇ ਸਿੰਗਾਂ ਨੂੰ ਜਲਾਇਆ ਜਾਂਦਾ ਹੈ ਤਾਂ ਕਿ ਭੂਤ ਪ੍ਰੇਤ ਦੁਰਗੰਧ ਨਾਲ ਦੂਰ ਭੱਜ ਜਾਣ। ਖੇਪਾ ਦਾ ਅਰਥ ਆਟਾ ਸਿੱਧ ਹੁੰਦਾ ਹੈ। ਇਹ ਭੂਤ ਪ੍ਰੇਤਾਂ ਨੂੰ ਭਜਾਉਣ ਦਾ ਤਿਉਹਾਰ ਹੈ।

**ਮਘਨੌਣ**

ਮਾਘ ਦੇ ਆਖ਼ਰ ਵਿਚ ਮਘਨੌਣ ਦਾ ਤਿਉਹਾਰ ਮਨਾਇਆ ਜਾਂਦਾ ਹੈ ਇਹ ਦੇਵਤਿਆਂ ਦਾ ਧਰਤੀ ਤੇ ਵਾਪਸੀ ਦਾ ਤਿਉਹਾਰ ਹੈ। ਸਾਰੇ ਪਿੰਡ ਵਾਲੇ ਮੰਦਰ ਵਿਚ ਇਕੱਠੇ ਹੋ ਜਾਂਦੇ ਹਨ। ਦੇਵਤਾ ਪੁਜਾਰੀ ਲੋਕਾਂ ਨੂੰ ਦੱਸਦਾ ਹੈ ਕਿ ਉਹ ਆਪਣੇ ਨਾਲ ਕੀ ਲਿਆਇਆ ਹੈ। ਸ਼ਿਵਲਿੰਗ ਤੇ ਲੋਕ ਘੀ ਮਲਦੇ ਹਨ। ਜੇਕਰ ਉਸ ਘੀ ਨੂੰ ਚੂਹਾ ਖਾ ਜਾਵੇ ਤਾਂ ਫ਼ਸਲ ਚੰਗੀ ਨਹੀਂ ਹੁੰਦੀ। ਲੇਕਿਨ ਜੇ ਘੀ ਸੁਰੱਖਿਅਤ ਰਵ੍ਹੇ ਤਾਂ ਫ਼ਸਲ ਦੇ ਹਿੱਤ ਵਿਚ ਸ਼ੁਭ ਸ਼ਗਨ ਮੰਨਿਆ ਜਾਂਦਾ ਹੈ। ਲੋਕ ਪੁਜਾਰੀ ਤੋਂ ਕਈ ਪ੍ਰਕਾਰ ਦੇ ਪ੍ਰਸ਼ਨ ਪੁੱਛਦੇ ਹਨ।

**ਲੋਹੜੀ**

ਪੋਹ ਦੇ ਅਖ਼ੀਰ ਵਿਚ ਲੋਹੜੀ ਮਨਾਈ ਜਾਂਦੀ ਹੈ। ਇਸ ਤੋਂ ਪਹਿਲਾਂ ਇਕ ਮਹੀਨਾ ਪਿੰਡ ਦੇ ਕਿਸਾਨਾਂ ਅਤੇ ਕੰਮੀਆ ਦੀਆਂ ਕੰਨਿਆਵਾਂ ਘਰ ਘਰ ਆ ਕੇ ਲੋਹੜੀ ਸੰਬੰਧੀ ਗੀਤ "ਲੂਹਕੜੀਆਂ" ਗਾਉਂਦੀਆਂ ਹਨ। ਲੋਕ ਉਹਨਾਂ ਦਾ ਮਾਣ ਆਦਰ

---

1. ਖਾਣ ਵਾਲੇ ਪਦਾਰਥ ਦਾ ਨਾਂ
2. ਤਲੀ ਹੋਈ ਰੋਟੀ

ਕਰਕੇ ਦਾਨ ਵਜੋਂ ਅੰਨ-ਧਨ ਦਿੰਦੇ ਹਨ। ਲੋਹੜੀ ਦੀ ਰਾਤ ਪਿੰਡ ਦੇ ਮੁੰਡੇ "ਹਰਨ" ਗਾਉਂਦੇ ਹਨ। ਇਸ ਵਿਚ ਹਰਨ ਦਾ ਸਾਂਗ ਬਣਾ ਕੇ ਇਕ ਲੜਕੇ ਨੂੰ ਵਿਹੜੇ ਵਿਚ ਨਚਾਇਆ ਜਾਂਦਾ ਹੈ, ਬਾਕੀ ਗੀਤ ਗਾਉਂਦੇ ਹਨ, ਸਾਰੀ ਰਾਤ ਪਿੰਡ ਵਿਚ ਨਾਚ ਗਾਣਾ ਚਲਦਾ ਹੈ। ਰਾਤ ਨੂੰ ਘਰਾਂ ਦੇ ਬਾਹਰ ਅੱਗ ਬਾਲ ਕੇ ਗੁੜ, ਤਿਲ, ਚਾਵਲ, ਮੂਲੀ ਆਦਿ ਨਾਲ ਲੋਹੜੀ ਨੂੰ ਹੋਮ ਦਿਤਾ ਜਾਂਦਾ ਹੈ। ਮਿਠੇ ਅਤੇ ਨਮਕੀਨ "ਬਬਰੂ" ਪਕਾਏ ਜਾਂਦੇ ਹਨ। ਦੂਜੇ ਦਿਨ ਮੱਘਰ ਦੀ ਸੰਗਰਾਂਦ ਨੂੰ ਤੜਕਸਾਰ ਹੀ ਲੜਕੀਆਂ ਰਾਜੜੇ ਗਾਉਂਦੀਆਂ ਲੋਕਾਂ ਨੂੰ ਅੰਨ-ਧਨ ਪੁੱਤਰ ਆਦਿ ਨਾਲ ਭਰਪੂਰ ਰਹਿਣ ਦਾ ਅਸ਼ੀਰਵਾਦ ਦਿੰਦੀਆਂ ਫਿਰਦੀਆਂ ਹਨ। ਲੋਕ ਇਸ਼ਨਾਨ ਵਗੈਰਾ ਕਰਕੇ "ਖਿਚੜੀ" ਪਕਾਉਂਦੇ ਹਨ। ਬਹੂ ਬੇਟੀਆਂ ਨੂੰ ਖਿਚੜੀ ਖਾਣ ਲਈ ਬੁਲਾਇਆ ਜਾਂਦਾ ਹੈ। ਪਿਤਰਾਂ ਦੇ ਨਾਂ ਦੀ ਖਿਚੜੀ ਰੱਖੀ ਜਾਂਦੀ ਹੈ। ਕੁਝ ਜਾਤੀਆਂ ਵਿਚ ਕੰਨਿਆ ਗਲਾਂ ਵਿਚ ਗਰੀ, ਦਾਖ, ਅਖਰੋਟ ਦੀ ਗਿਰੀ ਆਦਿ ਦੀ ਮਾਲਾ ਪਹਿਨਦੀਆਂ ਹਨ। ਇਸ ਸਭ ਕੁਝ ਦਾ ਲਕਿਕ ਮਹੱਤਵ ਹੈ।

### ਹੋਲੀ

ਫੱਗਣ ਦੀ ਪੁੰਨਿਆਂ ਨੂੰ ਹੋਲੀ ਦਾ ਤਿਉਹਾਰ ਆਉਂਦਾ ਹੈ। ਪਿੰਡਾਂ ਵਿਚ ਕੁਝ ਪਰਿਵਾਰ ਦੀਆਂ ਔਰਤਾਂ ਹੋਲੀ ਪੂਜਦੀਆਂ ਹਨ। ਕਾਮਲ (ਇਕ ਖ਼ਾਸ ਰੁੱਖ) ਦੀਆਂ ਟਹਿਣੀਆਂ ਦੀਆਂ ਛੋਟੀਆਂ ਛੋਟੀਆਂ ਡੰਡੀਆਂ ਬਣਾ ਕੇ ਉਨ੍ਹਾਂ ਨੂੰ ਕਾਲੇ, ਲਾਲ ਅਤੇ ਪੀਲੇ ਰੰਗ ਨਾਲ ਰੰਗਿਆ ਜਾਂਦਾ ਹੈ। ਇਨ੍ਹਾਂ ਨੂੰ ਖਾਰਟੂ[1] ਵਿਚ, ਰੋਲੀ ਕੁਮਕੁਮ, ਡੋਰੀ, ਟੱਲੂ, ਗੁੜ-ਛੋਲਿਆਂ ਆਦਿ ਨਾਲ ਸਜਾ ਕੇ ਰੰਗ ਨਾਲ ਭਰੇ ਗੜਵੇ ਹੱਥ ਵਿਚ ਲਈ, ਸਜ ਧਜ ਕੇ ਔਰਤਾਂ ਹੋਲੀ ਪੂਜਣ ਜਾਂਦੀਆਂ ਹਨ। ਦੰਦੋਛ (ਖ਼ਾਸ ਵਡੇਰੇ) ਪੂਜਣ ਮਗਰੋਂ ਹੋਲੀ ਖੇਡੀ ਜਾਂਦੀ ਹੈ। ਦੂਜੇ ਦਿਨ ਸਾਰੇ ਪਿੰਡ ਵਿਚ ਆਦਮੀ ਔਰਤਾਂ ਹੋਲੀ ਖੇਡਦੇ ਹਨ। ਚੰਨ ਚੜ੍ਹਨ ਤੇ ਹੋਲੀ ਬਾਲੀ ਜਾਂਦੀ ਹੈ। ਹੋਲੀ ਜਲਦੇ ਸਮੇਂ ਝੰਡੇ ਨੂੰ ਫੜਨ ਲਈ ਜੁਆਨਾਂ ਵਿਚ ਬਾਜ਼ੀ ਲੱਗੀ ਰਹਿੰਦੀ ਹੈ। ਜੋ ਇਹਨੂੰ ਫੜ ਲੈਂਦਾ ਹੈ ਉਹ ਕਰਮਾਂ ਵਾਲਾ ਸਮਝਿਆ ਜਾਂਦਾ ਹੈ। ਕੜਾਹ ਪ੍ਰਸ਼ਾਦ ਬਣਾ ਕੇ ਸਾਰਿਆਂ ਵਿਚ ਵੰਡਿਆ ਜਾਂਦਾ ਹੈ।

### ਫਾਗੁਲੀ

ਇਹ ਆਦਿਮ ਜਨ-ਜਾਤੀ ਦਾ ਫੱਗਣ ਦਾ ਤਿਉਹਾਰ ਹੈ। ਇਹ ਕਿੰਨੌਰ ਵਿਚ ਬਸੰਤ ਪੰਚਮੀ ਨਾਲ ਜੁੜਿਆ ਹੋਇਆ ਹੈ। ਇਸ ਦਿਨ ਕਾਗਜ਼ ਦੇ ਬਣੇ ਰਾਵਣ ਦੇ ਚਿੱਤਰਾਂ ਤੇ ਲੋਕ ਤੀਰਾਂ ਦਾ ਨਿਸ਼ਾਨਾ ਲਾਉਂਦੇ ਹਨ ਜੋ ਬੜੀ ਮੁਸ਼ਕਲ ਨਾਲ ਲਗਦਾ ਹੈ। ਇਸ ਨੂੰ "ਲੰਕਾ ਮਾਰਨਾ" ਕਿਹਾ ਜਾਂਦਾ ਹੈ। ਡਾਕਟਰ ਬੰਸੀ ਰਾਮ[2] ਅਨੁਸਾਰ

---

1. ਬਾਂਸ ਦੀ ਗੋਲ ਥਾਲੀ।
2. ਦੇਖੋ ਕਿੰਨਰ ਲੋਕ-ਸਾਹਿਤਯ, ਸ਼ੋਧ ਪ੍ਰਬੰਧ।

ਕਿੰਨੌਰ ਵਿਚ ਇਸ ਤਿਉਹਾਰ ਦੇ ਅਨੇਕਾਂ ਰੂਪ ਮਿਲਦੇ ਹਨ । ਇਸਨੂੰ "ਲੰਕਾ ਬਾਲਣੀ" ਵੀ ਕਿਹਾ ਜਾਂਦਾ ਹੈ । ਇਹ ਪੰਜ ਦਿਨਾਂ ਤੱਕ ਮਨਾਇਆ ਜਾਂਦਾ ਹੈ । ਘਰਾਂ ਦੀ ਸਫ਼ਾਈ ਕਰ ਕੇ ਸਾਵਣੀ ਦੇਵਤਿਆਂ ਦਾ ਨਾਂ ਲੈ ਕੇ ਸੁਆਗਤ ਕੀਤਾ ਜਾਂਦਾ ਹੈ । ਇਥੇ ਰਾਵਣ ਦੇ ਚਿੱਤਰਾਂ ਤੇ ਨਿਸ਼ਾਨਾ ਲਾਉਣ ਸੰਬੰਧੀ ਕਈ ਵਿਸ਼ਵਾਸ ਅਤੇ ਲੋਕ-ਮਾਨਤਾਵਾਂ ਮਿਲਦੀਆਂ ਹਨ । ਨਿਸ਼ਾਨਾ ਲੱਗ ਜਾਵੇ ਤਾਂ ਉਹ ਸੁਰਗ ਵਿਚ ਦੇਵਤਿਆਂ ਦੀ ਜਿੱਤ ਦਾ ਪ੍ਰਤੀਕ ਹੁੰਦਾ ਹੈ । ਇਨ੍ਹੀਂ ਦਿਨੀਂ ਪਿੰਡਾਂ ਵਿਚ ਪੂਰੀ ਤਰ੍ਹਾਂ ਸ਼ਾਂਤੀ ਰੱਖੀ ਜਾਂਦੀ ਹੈ । ਮੌਤ ਤੇ ਸੰਖ ਤੱਕ ਨਹੀਂ ਵਜਾਇਆ ਜਾਂਦਾ ਤਾਂ ਕਿ ਸੁਰਗ ਵਿਚ ਯੁਧ ਵਿਚ ਜੁਟਿਆ ਦੇਵਤਿਆਂ ਦਾ ਧਿਆਨ ਭੰਗ ਨਾ ਹੋ ਜਾਵੇ । ਤੜਕੇ ਲੋਕੀਂ ਲੱਕੜੀਆਂ ਲਿਆਉਂਦੇ ਹਨ । ਇਨ੍ਹਾਂ ਨੂੰ "ਸੁਸਕਰ ਹੋਰਿੰਙ" ਕਿਹਾ ਜਾਂਦਾ ਹੈ । ਇਹ ਆਏ ਸਾਲ ਵੰਸ਼-ਵਿਸ਼ੇਸ਼ ਲਿਆਉਂਦਾ ਹੈ । ਇਸ ਲੱਕੜੀ ਨੂੰ ਸ਼ਾਮ ਨੂੰ ਬਾਲਦੇ ਹਨ ਅਤੇ ਤੜਕੇ ਸੁਸਕਰ ਫੋ (ਫੂ) ਵਿਚ ਲੈ ਜਾਂਦੇ ਹਨ । ਸੁਸਕਰ ਵਾਲੇ ਦਿਨ ਗੁਫਾ ਵਿਚ (ਫੂ) ਚਰਬੀ ਲਾ ਕੇ ਹੇਠਾਂ ਜੌਂ ਭੁੰਨੇ ਜਾਂਦੇ ਹਨ । ਜੇਕਰ ਭੁੱਜਦੇ ਜੌਂ ਭੁੜਕ ਕੇ ਚਰਬੀ ਵਿਚ ਜਾ ਲੱਗਣ ਤਾਂ ਖ਼ੁਸ਼ਕਿਸਮਤੀ ਸਮਝੀ ਜਾਂਦੀ ਹੈ । ਮਗਰੋਂ ਵਜੰਤਰੀਆਂ ਦੀ ਟੋਲੀ ਪਿੰਡ ਵਿਚ ਜਾਂਦੀ ਹੈ । ਸਭ ਤੋਂ ਅੱਗੇ ਹੁਰੀਬਾਲਾ, ਵਿਚਕਾਰ ਲੰਕਾਵਾਲਾ ਅਤੇ ਅੰਤ ਵਿਚ ਕਿਲਦੇ ਵਾਲਾ "ਦੂ" ਦੇ ਨਾਲ ਚਲਦਾ ਹੈ । ਲੰਕਾਵਾਲਾ ਆਪਣੇ ਕੋਲ ਆਉਣ ਵਾਲੇ ਨੂੰ ਕਾਲਖ ਮਲਦਾ ਹੈ । ਮੰਦਰ ਵਿਚ ਤਿੰਨ ਫੇਰੇ ਲਾਉਣ ਤੋਂ ਬਾਅਦ "ਦੂ" ਖੋਹਣ ਲਈ ਲੋਕ ਝਪੱਟਾ ਮਾਰਦੇ ਹਨ, ਜਿਸ ਨੂੰ ਉਹ ਡੰਗਰਾਂ ਨੂੰ ਖੁਆ ਦੇਂਦੇ ਹਨ । ਕੁਝ ਇਲਾਕਿਆਂ ਵਿਚ ਇਹ "ਸਾਵਣੀਆਂ" ਦਾ ਤਿਉਹਾਰ ਹੈ । ਸੱਤ ਦਿਨ ਤੱਕ ਉਨ੍ਹਾਂ ਨੂੰ ਭੋਜਨ ਪਰੋਸਿਆ ਜਾਂਦਾ ਹੈ ।

ਇਸ ਪ੍ਰਦੇਸ਼ ਦੇ ਵਰਤ ਤਿਉਹਾਰਾਂ ਅਤੇ ਪੁਰਬਾਂ ਦੀ ਗਿਣਤੀ ਸੰਭਵ ਨਹੀਂ । ਇਥੇ ਹਰ ਰੋਜ਼ ਔਰਤਾਂ ਕੋਈ ਨਾ ਕੋਈ ਵਰਤ ਰਖਦੀਆਂ ਹਨ । ਪੁੰਨਿਆਂ, ਨਿਰਜਲਾ ਇਕਾਦਸ਼ੀ, ਪੂੜਾਛਟ, ਚਾਨਣੀ ਅੱਠੇਂ, ਭਾਈ ਦੂਜ, ਵੱਛੇ ਦੀ ਪੂਜਾ, ਸੰਤੋਸ਼ੀ ਮਾਤਾ ਦਾ ਵਰਤ, ਦੁਰਗਾ ਪੂਜਾ ਅਤੇ ਸ਼ਿਵਰਾਤਰੀ ਵਰਤ ਆਦਿ ਬੜੀ ਲਗਨ ਅਤੇ ਸ਼ਰਧਾ ਨਾਲ ਰੱਖੇ ਜਾਂਦੇ ਹਨ । ਸੱਤਨਾਰਾਇਣ ਦਾ ਵਰਤ ਅਤੇ ਕਥਾ ਸੁਨਣ ਦਾ ਬੜਾ ਮਹਾਤਮ ਮੰਨਿਆ ਜਾਂਦਾ ਹੈ । "ਹੋਈ" ਦੇਵੀ ਦੀ ਪੂਜਾ ਅਤੇ ਔਰਤਾਂ ਦਾ ਹੋਈ ਕਥਾ ਸੁਨਣਾ ਬੜਾ ਪੁੰਨ ਅਤੇ ਫਲਦਾਇਕ ਮੰਨਿਆ ਜਾਂਦਾ ਹੈ । ਇਹਨਾਂ ਵਰਤਾਂ ਅਤੇ ਤੀਜ ਤਿਉਹਾਰਾਂ ਦੀ ਗਿਣਤੀ ਸੰਭਵ ਨਹੀਂ । ਇਥੋਂ ਦਾ ਇਲਾਕਾਈ ਜੀਵਨ ਕੁਦਰਤ ਦੇ ਅੱਡ ਅੱਡ ਤੱਤਾਂ ਨੂੰ ਅੱਜ ਵੀ ਕਿਸੇ ਦੇਵ-ਦੇਵੀ ਸ਼ਕਤੀ ਦਾ ਪ੍ਰਤੀਕ ਮੰਨ ਕੇ ਪੂਜ ਰਿਹਾ ਹੈ ਅਤੇ ਉਸ ਦੀਆਂ ਮੰਨਤਾਂ ਮਨੌਤਾਂ ਵਿਚ ਸਾਰਾ ਸਾਲ ਜੁੜਿਆ ਰਹਿੰਦਾ ਹੈ । ਇਨ੍ਹਾਂ ਵਰਤਾਂ ਸਮੇਂ ਔਰਤਾਂ ਘਰ-ਵਿਹੜੇ ਵਿਚ ਭਿੰਨ ਭਿੰਨ ਕਿਸਮਾਂ ਦੇ ਮੰਡਪ ਬਣਾਉਂਦੀਆਂ ਅਤੇ ਉਨ੍ਹਾਂ ਤੇ ਪਾਂਡੂ ਮਿੱਟੀ ਨਾਲ ਚਿੱਤਰ ਬਣਾ ਕੇ ਮਨ ਦੀਆਂ ਭਾਵਨਾਵਾਂ ਨੂੰ ਸਾਕਾਰ ਕਰਦੀਆਂ ਹਨ ।

# 6. ਭਾਸ਼ਾ ਅਤੇ ਬੋਲੀਆਂ

ਸਭਿਆਚਾਰ ਦੇ ਸਦੀਵੀ ਪ੍ਰਵਾਹ ਦੀ ਨਿਰੰਤਰਤਾ ਅਤੇ ਸਮਾਨਤਾ ਦਾ ਇਕੋ ਇਕ ਆਧਾਰ ਭਾਸ਼ਾ ਹੈ। ਇਸ ਲਈ ਕਿਹਾ ਜਾ ਸਕਦਾ ਹੈ ਕਿ ਭਾਸ਼ਾ ਅਤੇ ਸਭਿਆਚਾਰ ਦਾ ਅਟੁੱਟ ਸੰਬੰਧ ਹੈ। ਭਾਸ਼ਾ ਦਾ ਇਤਿਹਾਸ ਹੀ ਸਭਿਆਚਾਰ ਦਾ ਇਤਿਹਾਸ ਮੰਨਿਆ ਜਾਂਦਾ ਹੈ। ਸਭਿਆਚਾਰਕ ਜੀਵਨ-ਮੁੱਲਾਂ, ਆਸਥਾਵਾਂ, ਵਿਸ਼ਵਾਸਾਂ ਅਤੇ ਨਿਸ਼ਠਾ ਨਾਲ ਭਾਸ਼ਾ ਸ਼ਬਦ, ਪ੍ਰਤੀਕ ਅਤੇ ਅਭਿਵਿਅਕਤੀ ਦੇ ਰੂਪ ਵਿਚ ਨਾਲੋ ਨਾਲ ਅੱਗੇ ਵਧਦੀ ਹੈ। ਮਤਲਬ ਇਹ ਕਿ ਭਾਸ਼ਾ ਸਭਿਆਚਾਰ ਦਾ ਵਾਹਨ ਹੀ ਨਹੀਂ; ਪਾਲਣਹਾਰੀ ਵੀ ਹੈ। ਇਲਾਕਾਈ ਸਭਿਆਚਾਰਕ ਅਧਿਅਨ ਦੀ ਦਿਸ਼ਾ ਵਿਚ ਉਥੋਂ ਦੀ ਭਾਸ਼ਾ ਅਤੇ ਬੋਲੀ ਦੇ ਇਕ ਇਕ ਸ਼ਬਦ ਵਿਚ ਸਥਾਨਕ ਚੇਤਨਾ ਅਤੇ ਪਰੰਪਰਾ ਦਾ ਵਿਕਾਸ ਨਿਹਿਤ ਮਿਲਦਾ ਹੈ।

ਹਿਮਾਚਲ ਵਿਚ ਬੋਲੀ ਜਾਣ ਵਾਲੀ ਭਾਸ਼ਾ ਦਾ ਨਾਂ ਪਹਾੜੀ ਹੈ। ਹੁਣ ਇਸਨੂੰ 'ਹਿਮਾਚਲੀ' ਦਾ ਨਾਂ ਵੀ ਦਿਤਾ ਜਾ ਰਿਹਾ ਹੈ। "ਪਹਾੜੀ" ਭਾਸ਼ਾ ਕਿਸੇ ਨਿਸ਼ਚਿਤ, ਵਿਸ਼ੇਸ਼ ਇਲਾਕੇ ਦੀ ਭਾਸ਼ਾ ਨਾ ਹੋ ਕੇ ਭਾਸ਼ਾ-ਸਮੂਹ ਨਾਲ ਸੰਬੰਧਤ ਹੈ। ਭਾਰਤੀ ਭਾਸ਼ਾਵਾਂ ਦਾ ਸਰਵੇਖਣ ਕਰਨ ਤੇ ਡਾਕਟਰ ਗਰੀਅਰਸਨ ਨੇ ਭਾਰਤੀ ਆਰੀਆ ਭਾਸ਼ਾਵਾਂ ਦੀ ਉਪਸ਼ਾਖਾ ਨੂੰ—ਜੋ ਸਾਰੇ ਹਿਮਾਚਲ ਅਤੇ ਕੁਝ ਸੀਮਾਵਰਤੀ ਇਲਾਕਿਆਂ ਵਿਚ ਬੋਲੀ ਜਾਂਦੀ ਹੈ—"ਪੱਛਮੀ ਪਹਾੜੀ" ਦਾ ਨਾਂ ਦਿੱਤਾ ਹੈ।[1] ਇਸਦਾ ਖੇਤਰ ਪੰਜਾਬ ਦੇ ਉੱਤਰ ਵਿਚ ਭੱਦਰਵਾਹ ਤੋਂ ਲੈ ਕੇ ਨਿਪਾਲ ਤੱਕ ਮੰਨਿਆ ਗਿਆ ਹੈ। ਫੇਰ ਵੀ ਹਿਮਾਚਲ ਇਕ ਪਹਾੜੀ ਇਲਾਕਾ ਹੈ। ਇਸ ਲਈ ਇਥੋਂ ਦੀ ਭਾਸ਼ਾ ਨੂੰ ਪਹਾੜੀ ਹੀ ਕਿਹਾ ਜਾਂਦਾ ਰਿਹਾ ਹੈ, ਪਹਾੜੀ ਸ਼ਬਦ ਦੇ ਪਿੱਛੇ ਕੁਝ ਮਨੋਵਿਗਿਆਨਕ ਆਧਾਰ ਹਨ, ਜਿਸ ਕਰਕੇ ਸਥਾਨਕ ਲੋਕਾਂ ਨੂੰ "ਪਹਾੜੀਏ" ਕਹਾਉਣ ਦੇ ਉਲਟ "ਹਿਮਾਚਲੀ" ਕਹਾਉਣਾ ਜ਼ਿਆਦਾ ਚੰਗਾ ਲਗਦਾ ਹੈ।

ਏਥੋਂ ਦੇ ਮੂਲ ਨਿਵਾਸੀ ਖਸ਼, ਕਿਰਾਤ ਅਤੇ ਕਿੰਨਰ ਹਨ। ਕਿਰਾਤ ਸ਼ਬਦ ਬਖ਼ੁਦ ਪਹਾੜੀ ਜਾਤੀ ਦਾ ਸੂਚਕ ਹੈ। ਰਾਹੁਲ ਨੇ ਕਿੰਨਰਾਂ ਨੂੰ "ਕਿ ਪੁਰਸ਼ ਦੇਵਯੋਨੀ" ਨਾਲ ਜੋੜਿਆ ਹੈ। ਕਿਰਾਤੀ ਭਾਸ਼ਾ ਦੇ ਅਵਸ਼ੇਸ਼ ਕੁੱਲੂ ਜ਼ਿਲ੍ਹੇ ਦੇ "ਮਲਾਣਾ" ਪਿੰਡ ਵਿਚ ਵਿਦਮਾਨ ਹਨ। ਕਿੰਨਰ ਜਾਤੀ ਦੇ ਲੋਕ ਕਿੰਨੌਰ ਜ਼ਿਲੇ ਵਿਚ ਅੱਜ ਵੀ ਆਪਣੀਆਂ ਪਰੰਪਰਾਵਾਂ ਸਮੇਤ ਰਹਿੰਦੇ ਹਨ। ਖਸ਼ ਜਾਤੀ ਦੇ ਚਿੰਨ੍ਹ ਵੀ ਇਥੇ ਮਿਲਦੇ

---

1. ਲਿੰਗ ਵਿਸਇਕ ਸਰਵੇ ਆਫ਼ ਇੰਡੀਆ—ਵਾਲਯੂਮ 9, ਭਾਗ 4.

ਹਨ। ਪਰੰਤੂ ਇਹ ਜਾਤੀ ਹੁਣ ਆਪਣੀ ਭਾਸ਼ਾ ਭੁੱਲ ਚੁਕੀ ਹੈ। ਪਹਾੜੀ ਭਾਸ਼ਾਈ ਸ਼ਬਦਾਵਲੀ ਵਿਚ ਖਸ਼, ਕਿਰਾਤ, ਕਿੰਨਰ ਆਦਿਕ ਜਾਤੀਆਂ ਦੀਆਂ ਭਾਸ਼ਾਵਾਂ ਦੇ ਅਵਸ਼ੇਸ਼ ਅੱਜ ਵੀ ਮਿਲਦੇ ਹਨ। ਕਿਰਾਤੀ, ਕਿੰਨੌਰੀ ਆਦਿ ਭਾਸ਼ਾਵਾਂ ਆਪਣੇ ਮੂਲ ਖੇਤਰਾਂ ਤੱਕ ਹੀ ਸੀਮਤ ਰਹੀਆਂ ਹਨ ਅਤੇ ਅੱਜ ਵੀ ਹਨ। ਸਮੁੱਚੇ ਹਿਮਾਚਲ ਦੀ ਭਾਸ਼ਾ ਭਾਰਤੀ ਆਰੀਆ ਪਰਿਵਾਰ ਨਾਲ ਜੁੜੀ ਹੋਈ ਹੈ। ਵਿਦਵਾਨਾਂ ਵਿਚ ਇਸ ਬਾਰੇ ਕੋਈ ਮਤਭੇਦ ਨਹੀਂ।[1]

ਹਿਮਾਚਲ ਪ੍ਰਦੇਸ਼ ਦਾ ਨਕਸ਼ਾ ਦੇਖਣ ਤੇ ਇਸਦੇ ਭੌਇੰ-ਨਕਸ਼ ਦੇ ਦੋ ਭਾਗ ਦਿਖਾਈ ਦੇਂਦੇ ਹਨ—

(ੳ) ਮੱਧ ਹਿਮਾਚਲ 'ਚ ਆਉਣ ਵਾਲਾ ਹਿੱਸਾ—ਜਿਸ ਵਿਚ ਕ੍ਰਮਵਾਰ ਕਿੰਨੌਰ, ਲਾਹੌਲ ਸਪੀਤੀ ਦੇ ਪੂਰੇ ਖੇਤਰ ਅਤੇ ਜ਼ਿਲ੍ਹਾ ਚੰਬਾ-ਲਾਹੌਲ ਖੇਤਰ ਆਉਂਦੇ ਹਨ। ਇਨ੍ਹਾਂ ਇਲਾਕਿਆਂ ਦੀਆਂ ਉਪ-ਭਾਸ਼ਾਵਾਂ ਤਿੱਬਤੀ-ਬ੍ਰਹਮੀ ਪਰਿਵਾਰ ਦੀਆਂ ਹਨ।

(ਅ) ਬਾਹਰੀ ਹਿਮਾਲੀਆ ਦੇ ਇਲਾਕੇ ਇਸਦੇ ਪੂਰਬ-ਦੱਖਣ ਅਤੇ ਉੱਤਰ-ਪੱਛਮ ਵੱਲ ਦੋ ਭਾਗ ਹਨ—ਅੰਦਰਲਾ ਇਲਾਕਾ ਅਤੇ ਬਾਹਰਲਾ ਇਲਾਕਾ। ਅੰਦਰਲੇ ਇਲਾਕੇ ਵਿਚ ਸਿਰਮੌਰ, ਸੋਲਨ, ਸ਼ਿਮਲਾ, ਕੁਲੂ, ਭਿਰਮੌਰ, ਚੁਰਾਹ, ਪਾਂਗੀ ਦੇ ਇਲਾਕੇ ਆਉਂਦੇ ਹਨ। ਬਾਹਰਲੇ ਹਿੱਸੇ ਵਿਚ ਬਿਲਾਸਪੁਰ, ਮੰਡੀ, ਹਮੀਰਪੁਰ, ਊਨਾ, ਕਾਂਗੜਾ, ਚੰਬਾ ਜ਼ਿਲ੍ਹਾ ਆਉਂਦੇ ਹਨ। ਇਨ੍ਹਾਂ ਦੋਨਾਂ ਭਾਗਾਂ ਵਿਚ ਭੂਗੋਲਿਕਤਾ ਕਾਰਣ ਸਥਾਨਕ ਬੋਲੀਆਂ ਅਤੇ ਉਪਭਾਸ਼ਾਵਾਂ ਦਾ ਸਹਿਜ ਵਿਕਾਸ ਹੋਇਆ ਹੈ ਜਿਸਦੀ ਪਰੰਪਰਾ ਅੱਜ ਵੀ ਦਿਖਾਈ ਦੇਂਦੀ ਹੈ।

ਇਨ੍ਹਾਂ ਸਾਰੇ ਭਾਸ਼ਾ-ਰੂਪਾਂ ਵਿਚ ਪਹਾੜੀ ਭਾਸ਼ਾ ਦੇ ਗੁਣ ਅਤੇ ਮੁੱਖ ਵਿਸ਼ੇਸ਼ਤਾਈਆਂ ਹਨ ਅਤੇ ਇਹ ਗੁਆਂਢੀ ਭਾਸ਼ਾ-ਰੂਪਾਂ ਤੋਂ ਵੱਖਰੀ ਤੇ ਸੁਤੰਤਰ ਹੈ। ਪਹਾੜੀ ਭਾਸ਼ਾ ਵਿਚ ਜੀਵਨ ਦਾ ਉਨਮੁਕਤ ਪ੍ਰਵਾਹ, ਪਹਾੜੀ ਝਰਨਿਆਂ ਦੇ ਝਰਨ ਵਰਗਾ ਆਵੇਗ ਅਤੇ ਮਾਨਵਤਾ ਦੀ ਸਹਿਜ, ਸਰਲ ਅਤੇ ਸੁਛੰਦ ਅਭਿਵਿਅਕਤੀ ਮਿਲਦੀ ਹੈ। ਇਸਦੇ ਸਾਹਿਤ ਵਿਚ ਜੀਵਨ ਦੇ ਹੁਲਾਸ ਦੀ ਪਵਿੱਤਰ ਧਾਰਾ ਮਿਲਦੀ ਹੈ। "ਪਹਾੜੀ" ਹਿਮਾਚਲ ਦੇ ਲੋਕਾਂ ਦੀ ਭਾਸ਼ਾ ਹੈ ਅਤੇ ਸਦੀਆਂ ਤੋਂ ਇਹ ਚਾਲੀ ਲੱਖ ਤੋਂ ਵੱਧ ਲੋਕਾਂ ਦੀ ਅਭਿਵਿਅਕਤੀ ਦਾ ਮਾਧਿਅਮ ਹੈ। ਰਿਆਸਤੀ ਕਾਲ ਵਿਚ ਇਹ ਟਾਂਕਰੀ, ਫ਼ਾਰਸੀ, ਕੋਚੀ ਆਦਿ ਲਿਪੀਆਂ ਵਿਚ ਲਿਖੀ ਜਾਂਦੀ ਰਹੀ ਹੈ।[2] ਪਰੰਤੂ ਹੁਣ ਦੇਵਨਾਗਰੀ ਨੂੰ ਹੀ ਲਿਪੀ ਰੂਪ ਵਿਚ ਠੀਕ ਸਮਝਿਆ ਗਿਆ ਹੈ।

1. ਐਮ. ਆਰ. ਠਾਕੁਰ—ਪਹਾੜੀ ਭਾਸ਼ਾ ਅਤੇ ਉਸ ਦੀਆਂ ਬੋਲੀਆਂ।
2. ਡਾ. ਯਸ਼ਵੰਤ ਸਿੰਘ ਪ੍ਰਮਾਰ—ਹਿਮਾਚਲ ਪ੍ਰਦੇਸ਼—ਖੇਤਰ ਔਰ ਭਾਸ਼ਾ, ਹਿਮਾਚਲ ਪ੍ਰਦੇਸ਼ ਲੋਕ-ਸੰਪਰਕ ਵਿਭਾਗ, ਸ਼ਿਮਲਾ।

### ਬੋਲੀਆਂ

ਹਿਮਾਚਲੀ ਭਾਸ਼ਾ ਵਿਚ ਬਹੁਤ ਸਾਰੇ ਸਥਾਨਕ ਭੇਦ ਹਨ। ਇਸਦੇ ਮੂਲ ਕਾਰਣ ਇਥੋਂ ਦੇ ਰਾਜਨੀਤਕ ਢਾਂਚੇ ਵਿਚ ਪਰਿਵਰਤਨ ਅਤੇ ਭੂਗੋਲਿਕਤਾ ਮੰਨੇ ਜਾ ਸਕਦੇ ਹਨ। ਆਜ਼ਾਦੀ ਤੋਂ ਪਹਿਲੋਂ ਇਹ ਇਲਾਕਾ ਛੋਟੀਆਂ ਛੋਟੀਆਂ ਰਿਆਸਤਾਂ ਵਿਚ ਵੰਡਿਆ ਹੋਇਆ ਸੀ। ਆਉਣ-ਜਾਣ ਦੇ ਸਾਧਨ ਘੱਟ ਸਨ। ਲੋਕ ਅਕਸਰ ਨਦੀਆਂ ਅਤੇ ਪਹਾੜਾਂ ਨਾਲ ਘਿਰੇ ਆਪਣੇ ਹੀ ਇਲਾਕਿਆਂ ਤੱਕ ਸੀਮਤ ਰਹਿੰਦੇ ਸਨ, ਇਸ ਲਈ ਸਥਾਨਕ ਪਰੰਪਰਾਵਾਂ, ਭਾਸ਼ਾ-ਰੂਪਾਂ ਅਤੇ ਹੋਰ ਸਮਾਜਕ-ਮੁੱਲਾਂ ਦਾ ਵਿਕਾਸ ਉਨ੍ਹਾਂ ਹੀ ਇਲਾਕਿਆਂ ਤੱਕ ਸੀਮਤ ਰਿਹਾ। ਰਾਜਾਂ ਦੇ ਪੁਨਰ-ਗਠਨ ਤੋਂ ਪਹਿਲਾਂ ਕੁਝ ਇਲਾਕੇ—ਕਾਂਗੜਾ, ਕੁਲੂ, ਊਨਾ ਆਦਿ ਪੰਜਾਬ ਦੇ ਪਹਾੜੀ ਇਲਾਕੇ ਰਹੇ। ਇਨ੍ਹਾਂ ਤੇ ਪੰਜਾਬੀ ਪ੍ਰਭਾਵ ਵੀ ਸਮੇਂ ਮੁਤਾਬਕ ਪੈਣਾ ਸੁਭਾਵਕ ਸੀ। ਪਰੰਤੂ ਇਨ੍ਹਾਂ ਇਲਾਕਿਆਂ ਦੀਆਂ ਬੋਲੀਆਂ ਜਿਉਂ ਦੀਆਂ ਤਿਉਂ ਰਹੀਆਂ। ਹਿਮਾਚਲ ਪ੍ਰਦੇਸ਼ ਦਾ ਭਾਸ਼ਾਈ ਆਧਾਰ ਤੇ ਅਧਿਅਨ ਕਰਨ ਤੇ ਸਾਨੂੰ ਇਥੋਂ ਦੀਆਂ ਹੇਠ ਲਿਖੀਆਂ ਬੋਲੀਆਂ ਮਿਲਦੀਆਂ ਹਨ।

### ਸਿਰਮੌਰੀ

ਜ਼ਿਲ੍ਹਾ ਸਿਰਮੌਰ ਦੀ ਬੋਲੀ ਦਾ ਨਾਂ ਸਿਰਮੌਰੀ ਹੈ। ਇਸਨੂੰ ਲੱਗਪੱਗ ਤਿੰਨ ਲੱਖ ਲੋਕ ਬੋਲਦੇ ਹਨ। ਇਹ ਬੋਲੀ ਦੱਖਣ-ਪੱਛਮ ਵਿਚ ਹਿੰਦੀ, ਪੱਛਮ-ਉੱਤਰ ਵੱਲ ਬਘਾਟੀ, ਪੂਰਬ-ਉੱਤਰ ਵਿਚ ਕੁੱਲੂਈ ਅਤੇ ਪੂਰਬ ਵਿਚ ਜੌਨਸਾਰੀ ਨਾਲ ਘਿਰੀ ਹੋਈ ਹੈ। ਗਿਰੀ ਨਦੀ ਨੇ ਇਸ ਜ਼ਿਲ੍ਹੇ ਨੂੰ ਦੋ ਭਾਗਾਂ ਵਿਚ ਵੰਡ ਦਿਤਾ ਹੋਇਆ ਹੈ। ਇਸ ਲਈ ਇਸਦੇ ਦੋ ਮੂਲ-ਰੂਪ ਮਿਲਦੇ ਹਨ—

ਗਿਰੀਪਾਰੀ ਅਤੇ ਗਿਰੀਬਾਰੀ ਬਾਹਤੀ ਅਤੇ ਤਿਲੋਕਪੁਰੀ ਵੀ ਇਸ ਬੋਲੀ ਦੇ ਰੂਪ ਹਨ। ਗਰੀਅਰਸਨ ਨੇ ਜੁੱਬਲ ਇਲਾਕੇ ਦੀ ਵਿਸ਼ਊ ਬੋਲੀ ਨੂੰ ਵੀ ਸਿਰਮੌਰੀ ਦਾ ਰੂਪ ਮੰਨਿਆ ਹੈ।[1] 'ਕਾਰਕ' ਵਿਸ਼ੇਸ਼ਤਾ ਕਰਕੇ ਇਹ ਬੋਲੀ ਹੋਰ ਬੋਲੀਆਂ ਤੋਂ ਰਤਾ ਵੱਖਰੀ ਨਜ਼ਰ ਆਉਂਦੀ ਹੈ। ਇਸਦਾ ਲੋਕ-ਸਾਹਿਤ ਬੜਾ ਅਮੀਰ ਹੈ। ਡਾ. ਖੁਸ਼ੀ ਰਾਮ ਗੌਤਮ ਨੇ ਇਸ ਤੇ ਖੋਜ ਪ੍ਰਬੰਧ ਲਿਖ ਕੇ ਇਸਦੇ ਗੌਰਵ ਦਾ ਮੁਲਾਂਕਣ ਕੀਤਾ ਹੈ।

### ਮਹਾਸੁਵੀ

ਸ਼ਿਮਲੇ ਅਤੇ ਸੋਲਨ ਦੇ ਲਾਗੇ ਚਾਗੇ ਦੇ ਇਲਾਕਿਆਂ ਵਿਚ ਬੋਲੀ ਜਾਣ ਵਾਲੀ

---

1. ਐਮ. ਆਰ. ਠਾਕੁਰ—ਪਹਾੜੀ ਭਾਸ਼ਾ ਔਰ ਲੋਕ ਸਾਹਿਤ੍ਯ, ਪੰਨਾ 6, ਭਾਸ਼ਾ ਅਤੇ ਸੰਸਕ੍ਰਿਤੀ ਨਿਰਦੇਸ਼ਾਲਯ, ਪਰੀਮਹਲ, ਸ਼ਿਮਲਾ।

ਬੋਲੀ ਨੂੰ ਡਾ. ਗਰੀਅਰਸਨ ਨੇ ਉਸ ਸਮੇਂ ਦੀ ਰਿਆਸਤ ਦੇ ਨਾਂ ਤੇ ਕਯੋਂਥਲੀ ਦਾ ਨਾਂ ਦਿਤਾ ਹੈ । ਪਰੰਤੂ ਹੁਣ ਇਸਦਾ ਪ੍ਰਸਿਧ ਨਾਂ ਮਹਾਸੂਵੀ ਹੈ । ਇਸਦਾ ਸੰਬੰਧ ਸਥਾਨਕ ਮਹਾਸੂ ਦੇਵਤੇ ਨਾਲ ਵੀ ਜੁੜਿਆ ਹੋਇਆ ਹੈ । ਹੰਡੂਰੀ, ਸ਼ਿਮਲਾ, ਸਿਰਾਜੀ, ਬਰਾੜੀ, ਸੌਰਾ ਚੋਲੀ, ਕੀਰਨੀ ਅਤੇ ਕੋਚੀ ਇਸਦੀਆਂ ਛੇ ਉਪ-ਬੋਲੀਆਂ ਹਨ । ਭਾਸ਼ਾ ਵਿਗਿਆਨ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਵਿਚ ਕੋਈ ਖ਼ਾਸ ਅੰਤਰ ਨਹੀਂ ਮਿਲਦਾ ।[1] ਇਸ ਬੋਲੀ ਵਿਚ ਓਕਾਰਅੰਤ ਸ਼ਬਦਾਂ ਦੀ ਬਹੁਲਤਾ ਹੈ । ਇਹ ਪਹਾੜੀ ਬੋਲੀ ਦੀ ਇਕ ਮੁਖ ਧਾਰਾ (ਉਪ-ਭਾਸ਼ਾ) ਮੰਨੀ ਗਈ ਹੈ । ਇਹ ਕਯੋਂਥਲੀ, ਬਘਾਟੀ, ਕੋਟਗੜ੍ਹੀ, ਜੁਬਲੀ ਆਦਿ ਬੋਲੀਆਂ ਨੂੰ ਆਪਣੇ ਵਿਚ ਸਮੋਈ ਬੈਠੀ ਹੈ । ਇਸਦਾ ਲੋਕ ਸਾਹਿਤ ਵੀ ਬੜਾ ਅਮੀਰ ਹੈ । ਇਸ ਵਿਚ ਸ਼ਿਸ਼ਟ ਸਾਹਿਤ ਰਚਨਾ ਦੇ ਦਿਸਹੱਦੇ ਵੀ ਖੁਲ੍ਹ ਰਹੇ ਹਨ । ਇਹ ਪੰਜ ਲੱਖ ਤੋਂ ਜ਼ਿਆਦਾ ਲੋਕਾਂ ਦੀ ਭਾਸ਼ਾ ਹੈ । ਕੋਟੀ, ਛਪਰੋਂਤ, ਫਾਗੂ, ਠਯੋਰਾ, ਮਲ਼ਿਆਣਾ, ਚੈਲ, ਕੁੰਨ੍ਹਾਰ, ਕੁਸੰਪਟੀ, ਮਾਂਗਲੂ, ਕੁਠੇਹੜ ਆਦਿ ਇਲਾਕਿਆਂ ਵਿਚ ਇਹੋ ਬੋਲੀ ਪ੍ਰਚੱਲਤ ਹੈ ।

## ਬਘਾਟੀ

ਇਹ ਸੋਲਨ ਜ਼ਿਲ੍ਹੇ ਦੀ ਬੋਲੀ ਹੈ । ਇਸਦਾ ਨਾਂ ਸਾਬਕਾ "ਬਘਾਟ ਰਿਆਸਤ" ਨਾਲ ਜੁੜਿਆ ਹੋਇਆ ਹੈ । ਅਸ਼ੁਣੀ ਨਦੀ ਤੋਂ ਮਹਾਂਸੂਵੀ ਅਤੇ ਕਵਾਲ ਨਦੀ ਇਸ ਨੂੰ ਸਿਰਮੌਰੀ ਤੋਂ ਜੁਦਾ ਕਰਦੀ ਹੈ । ਦੱਖਣ ਵਿਚ ਇਸਦਾ ਪ੍ਰਭਾਵ ਪਿੰਜੌਰ ਅਤੇ ਨਾਲਾਗੜ੍ਹ ਤੱਕ ਹੈ । ਕੁਨਿਹਾਰੀ ਅਤੇ ਅਕਰੀਕੀ ਇਸ ਦੀਆਂ ਮੁਖ ਉਪਬੋਲੀਆਂ ਹਨ । ਇਸ ਵਿਚ ਸੰਜੁਕਤ ਅਤੇ ਦੁਤੀਆ ਵਰਗਾਂ ਦੀ ਬਹੁਲਤਾ ਹੈ । ਪੜਨਾਉਂ ਵਿਸ਼ੇਸ਼ਤਾ ਕਰਕੇ ਇਹ ਬਾਕੀ ਬੋਲੀ-ਰੂਪਾਂ ਨਾਲੋਂ ਵੱਖਰੀ ਲਗਦੀ ਹੈ । ਤਿੰਨ ਲੱਖ ਤੋਂ ਜ਼ਿਆਦਾ ਲੋਕ ਇਸ ਦੇ ਬੋਲਣ ਵਾਲੇ ਹਨ ।

## ਕਹਿਲੂਰੀ

ਇਹ ਜ਼ਿਲ੍ਹਾ ਬਿਲਾਸਪੁਰ ਦੀ ਬੋਲੀ ਹੈ । ਆਜ਼ਾਦੀ ਤੋਂ ਪਹਿਲਾਂ ਇਸਨੂੰ "ਕਹਿਲੂਰ ਰਿਆਸਤ" ਕਿਹਾ ਜਾਂਦਾ ਸੀ । ਇਸੇ ਆਧਾਰ ਤੇ ਇਸ ਇਲਾਕੇ ਦੀ ਬੋਲੀ ਦਾ ਨਾਂ ਕਹਿਲੂਰੀ ਪੈ ਗਿਆ । ਇਸ ਬੋਲੀ ਨਾਲ ਇਕ ਲੌਕਿਕ ਕਥਾ ਵੀ ਜੁੜੀ ਹੋਈ ਹੈ । ਇਸ ਵਿਚ ਲੋਕ-ਸਭਿਆਚਾਰ ਦੇ ਵਿਵਧਰੂਪ ਮੂਲ ਰੂਪ ਵਿਚ ਹੀ ਚੋਖੀ ਮਾਤਰਾ ਵਿਚ ਪ੍ਰਚੱਲਤ ਹਨ । ਬੋਲੀਆਂ ਦੀ ਵਿਕਾਸ ਯਾਤਰਾ ਵਿਚ ਇਸ ਵਿਚ ਸਾਹਿਤ ਰਚਿਆ ਅਤੇ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ । ਕੰਨ ਰਸ ਦੀ ਮਿੱਠਤ ਇਸਦਾ ਵਿਸ਼ੇਸ਼ ਗੁਣ ਹੈ । ਆਮ ਲੋਕ ਇਸ ਨੂੰ "ਬਿਲਾਸਪੁਰੀ" ਕਹਿੰਦੇ ਹਨ । ਅੱਜ ਵੀ ਸਵਾ ਦੋ ਲੱਖ ਤੋਂ ਵਧੇਰੇ ਲੋਕ ਇਸਨੂੰ ਬੋਲਦੇ ਹਨ ।

1. ਸਪਤ ਸਿੰਧੂ ਭਾਸ਼ਾ ਵਿਸ਼ੇਸ਼ਾਂਕ ਸੰਨ 1965—ਪੰਜਾਬ ਭਾਸ਼ਾ ਵਿਭਾਗ, ਪਟਿਆਲਾ ।

### ਮੰਡਿਆਲੀ

ਇਹ ਮੰਡੀ ਜ਼ਿਲ੍ਹੇ ਦੀ ਬੋਲੀ ਹੈ। ਇਸ ਦੇ ਬੋਲਣ ਵਾਲਿਆਂ ਦੀ ਗਿਣਤੀ ਕਰੀਬ ਛੇ ਲੱਖ ਹੈ। ਇਸ ਦੀਆਂ ਬਹੁਤੀਆਂ ਧੁਨੀਆਂ ਚਵਰਗੀ ਹਨ। ਇਹ ਰਿਆਸਤੀ ਰਾਜਿਆਂ ਦੀ ਰਾਜ-ਭਾਸ਼ਾ ਵੀ ਰਹੀ ਹੈ। ਇਸਨੂੰ ਟੱਕਰੀ ਲਿਪੀ ਵਿਚ ਲਿਖਿਆ ਜਾਂਦਾ ਸੀ। ਇਸ ਵਿਚ ਪਰੰਪਰਾਗਤ ਸਾਹਿਤ ਤੋਂ ਇਲਾਵਾ ਸ਼ਿਸ਼ਟ ਸਾਹਿਤ ਲੇਖਨ ਦੀ ਪਰੰਪਰਾ ਵੀ ਦਿਨੋ ਦਿਨ ਜ਼ੋਰ ਫੜ ਰਹੀ ਹੈ। ਇਸ ਬੋਲੀ ਵਿਚ ਲੋਕ ਵਾਰਤਾ ਦੇ ਤੱਤਾਂ ਦੀ ਸਭਿਆਚਾਰਕ ਪਰੰਪਰਾ ਬਣ ਰਹੀ ਹੈ।

### ਕੁੱਲੂਈ

ਇਸਦਾ ਇਲਾਕਾ ਕੁਲੂ ਜ਼ਿਲ੍ਹਾ ਹੈ। ਇਹ ਸਵਾ ਦੋ ਲੱਖ ਤੋਂ ਵਧੇਰੇ ਲੋਕਾਂ ਦੀ ਬੋਲੀ ਹੈ। ਡਾ. ਗਰੀਅਰਸਨ ਨੇ ਪੱਛਮੀ ਪਹਾੜੀ ਬੋਲੀਆਂ ਵਿਚ ਕੁੱਲੂਈ ਅਤੇ ਕਯੋਂਥਲੀ (ਬਘਾਟੀ) ਨੂੰ ਵਿਸ਼ੇਸ਼ ਥਾਂ ਦਿਤਾ ਹੈ।[1] ਕੁੱਲੂ ਦਾ ਲੋਕ-ਸਾਹਿਤ ਅਤਿਅੰਤ ਅਮੀਰ ਅਤੇ ਪੌਰਾਣਿਕ ਆਧਾਰ-ਭੂਮੀ ਨਾਲ ਸੰਬੰਧਤ ਮਿਲਦਾ ਹੈ। ਸਥਾਨਕ ਲੋਕ ਅੱਜ ਵੀ ਇਸ ਬੋਲੀ ਨੂੰ ਨਿਰਸੰਕੋਚ ਬੋਲਦੇ ਹਨ। ਹੁਣ ਇਸ ਵਿਚ ਸ਼ਿਸ਼ਟ ਸਾਹਿਤ ਵੀ ਰਚਿਆ ਜਾ ਰਿਹਾ ਹੈ। ਇਸਦੇ ਨਾਚ ਗੀਤਾਂ ਦੀ ਮਿਠਾਸ ਅਲੌਕਿਕ ਪ੍ਰਭਾਵ ਲਈ ਬੈਠੀ ਹੈ। ਬਾਹਰਲੀ ਸੀਰਾਜ਼ੀ, ਅੰਦਰਲੀ ਸੀਰਾਜ਼ੀ ਅਤੇ ਸੈਂਜੀ ਇਸਦੀਆਂ ਉਪਬੋਲੀਆਂ ਹਨ। ਪਾਲਮਪੁਰ ਉਪਮੰਡਲ ਦੇ ਪਹਾੜੀ ਭਾਗ ਪੂਰਬੀ ਬੰਧਾਲ, ਕੋਠੀ ਕੋੜ੍ਹ, ਸਬਾੜੂ ਆਦਿ ਇਲਾਕਿਆਂ ਦੀ ਬੋਲੀ ਵੀ ਇਸੇ ਵਰਗ ਵਿਚ ਆਉਂਦੀ ਹੈ। ਰਿਆਸਤੀ ਕਾਲ ਵਿਚ ਇਹ ਵੀ ਟਾਂਕਰੀ ਲਿਪੀ ਵਿਚ ਲਿਖੀ ਜਾਂਦੀ ਰਹੀ ਹੈ। ਮਲਾਣਾ ਇਲਾਕੇ ਦੀ ਬੋਲੀ ਦਾ ਸਰੂਪ ਕੁੱਲੂਈ ਨਾਲੋਂ ਵੱਖਰਾ ਹੈ। ਉਸ ਵਿਚ ਕਿਰਾਤ ਭਾਸ਼ਾ ਦੇ ਲੱਛਣ ਮਿਲਦੇ ਹਨ। ਕੁੱਲੂਈ ਭਾਸ਼ਾ ਤੇ ਐਮ. ਆਰ. ਠਾਕੁਰ ਨੇ ਵਿਆਪਕ ਰੂਪ ਵਿਚ ਕੰਮ ਕੀਤਾ ਹੈ।[2]

### ਕਾਂਗੜੀ

ਵਰਤਮਾਨ ਕਾਂਗੜਾ, ਹਮੀਰਪੁਰ, ਊਨਾ, ਸਰਕਾਘਾਟ, ਜੁਗਿੰਦਰਨਗਰ ਅਤੇ ਘੁਮਾਰਵੀ ਇਲਾਕਿਆਂ ਵਿਚ "ਕਾਗੜੀ" ਬੋਲੀ ਪ੍ਰਚਲਿਤ ਹੈ। ਇਹ ਬੋਲੀ ਹਿਮਾਚਲ ਦੀਆਂ ਬੋਲੀਆਂ ਵਿਚ ਸਿਰਮੌਰ ਹੈ। ਇਹ ਅਕਸਰ ਹਿਮਾਚਲ ਦੇ ਸਾਰੇ ਖੇਤਰਾਂ ਵਿਚ ਸਮਝੀ ਜਾਂਦੀ ਹੈ। ਇਹ ਬੋਲਣ ਅਤੇ ਸੁਨਣ ਵਿਚ ਬਹੁਤ ਮਿੱਠੀ ਅਤੇ ਸਰਲ

---

1. ਹਿਮ ਭਾਰਤੀ, ਮਾਰਚ 1972, ਹਿਮਾਚਲ ਪ੍ਰਦੇਸ਼, ਭਾਸ਼ਾ ਕਲਾ, ਸੰਸਕ੍ਰਿਤੀ ਨਿਰਦੇਸ਼ਾਲਯ, ਪਰੀਮਹਲ, ਸ਼ਿਮਲਾ।
2. ਪਹਾੜੀ ਭਾਸ਼ਾ—ਐਮ. ਆਰ. ਠਾਕੁਰ।

ਹੈ । ਇਸ ਵਿਚ ਸੰਗਿਆਵਾਂ ਦੇ ਵਿਗੜੇ ਹੋਏ ਰੂਪ ਪੰਜਾਬੀ ਤੋਂ ਉਲਟ ਦੂਰ-ਦਰਾਜ਼ ਦੇ ਪਹਾੜੀ ਇਲਾਕਿਆਂ ਦੇ ਜ਼ਿਆਦਾ ਕਰੀਬ ਹੈ । ਪਾਲਮਪੁਰੀ, ਨੂਰਪੁਰੀ, ਸ਼ਿਵਾਲਿਕੀ ਅਤੇ ਕੰਡੀ ਇਸਦੀਆਂ ਮੁਖ ਉਪਬੋਲੀਆਂ ਹਨ ! ਇਨ੍ਹਾਂ ਬੋਲੀਆਂ ਬਾਰੇ ਭਾਸ਼ਾ ਵਿਗਿਆਨ ਦੀ ਦ੍ਰਿਸ਼ਟੀ ਤੋਂ ਡਾ. ਸ਼ਯਾਮਲਾਲ ਡੋਗਰਾ ਨੇ ਮਹੱਤਵਪੂਰਣ ਕੰਮ ਕੀਤਾ ਹੈ । ਇਸਦੇ ਲੋਕ ਸਾਹਿਤ ਦੇ ਸੰਗ੍ਰਹਿ ਅਤੇ ਪ੍ਰਕਾਸ਼ਨ ਦੀ ਦਿਸ਼ਾ ਵਿਚ ਡਾ. ਐਮ. ਐਸ. ਰੰਧਾਵਾ ਅਤੇ ਇਨ੍ਹਾਂ ਸਤਰਾਂ ਦੇ ਲੇਖਕ ਦਾ ਜ਼ਿਕਰ ਕਰਨਾ ਬਣਦਾ ਹੈ । ਇਸ ਵਿਚ ਕਵਿਤਾ, ਕਹਾਣੀ ਇਕਾਂਗੀ, ਨਿਬੰਧ ਆਦਿ ਦੇ ਖੇਤਰ ਵਿਚ ਕਾਫ਼ੀ ਕੰਮ ਹੋਇਆ ਹੈ । ਅਨੁਮਾਨ ਹੈ ਕਿ ਇਸਦੇ ਬੋਲਣ ਵਾਲਿਆਂ ਦੀ ਗਿਣਤੀ ਸਾਢੇ ਪੰਦਰਾਂ ਲੱਖ ਹੈ ।

## ਚੰਬਿਆਲੀ

ਇਹ ਜ਼ਿਲ੍ਹਾ ਚੰਬਾ ਵਿਚ ਬੋਲੀ ਜਾਂਦੀ ਹੈ । ਇਸ ਜ਼ਿਲ੍ਹੇ ਦੀਆਂ ਚਾਰ ਹੋਰ ਬੋਲੀਆਂ—ਚੁਰਾਹੀ, ਭਰਮੌਰੀ (ਗੱਦੀ), ਭਟਿਆਲੀ ਅਤੇ ਪੰਗਵਾਲੀ, ਭਾਸ਼ਾ ਵਿਗਿਆਨ ਅਤੇ ਉਚਾਰਣ ਦੀ ਦ੍ਰਿਸ਼ਟੀ ਤੋਂ ਇਸ ਤੋਂ ਬਹੁਤ ਵੱਖਰੀਆਂ ਹਨ । ਮੂਲ ਤੌਰ ਤੇ ਚੰਬਾ ਅਤੇ ਇਸਦੇ ਆਸ ਪਾਸ ਦੀ ਬੋਲੀ ਹੀ ਚੰਬਿਆਲੀ ਹੈ । ਭਰਮੌਰ ਵਿਚ ਭਰਮੌਰੀ (ਗੱਦੀ) ਚੁਰਾਹ ਵਿਚ ਚੁਰਾਹੀ, ਭਟਿਆਤ ਵਿਚ ਭਟਿਆਲੀ ਅਤੇ ਚੰਬਾ ਲਾਹੌਲ ਵਿਚ ਲਾਹੌਲੀ ਬੋਲੀਆਂ ਜਾਂਦੀਆਂ ਹਨ । ਇਨ੍ਹਾਂ ਸਾਰੀਆਂ ਬੋਲੀਆਂ ਵਿਚ ਲੋਕ-ਸਾਹਿਤ ਦੀ ਅਮੀਰ ਪਰੰਪਰਾ ਹੈ, ਇਸਨੂੰ ਬੋਲਣ ਵਾਲਿਆਂ ਦੀ ਗਿਣਤੀ ਤਿੰਨ ਲੱਖ ਤੋਂ ਵਧੇਰੇ ਹੈ ।

## ਲਾਹੌਲੀ ਅਤੇ ਸਪੀਤੀ

ਲਾਹੌਲੀ ਦਾ ਇਲਾਕਾ ਲਾਹੌਲ ਹੈ । ਗਾਰੀ (ਬੁਨਦ), ਪਟਨੀ (ਮਨਚਾਤੀ), ਤਿਨਨੀ (ਤਿਨਨ) ਸੋਦ ਰੰਗਲੋਈ, ਸ਼ਿਪੀ ਅਤੇ ਲੋਹਾਰ ਦੀਆਂ ਬੋਲੀਆਂ ਇਸਦੀਆਂ ਉਪ-ਬੋਲੀਆਂ ਹਨ । ਗਾਰੀ ਵਿਚ ਅੱਸੀ ਫ਼ੀ ਸਦੀ ਸ਼ਬਦ ਤਿੱਬਤੀ ਦੇ ਹਨ । ਇਹ ਗਾਰੀ ਘਾਟੀ ਵਿਚ ਬੋਲੀ ਜਾਂਦੀ ਹੈ । ਪਟਨੀ ਦਾ ਇਲਾਕਾ ਪਟਨਵਾਦੀ ਹੈ । ਇਸਨੂੰ ਲਾਹੌਲ ਦੀ ਬਹੁਤੀ ਜਨਸੰਖਿਆ ਬੋਲਦੀ ਹੈ । ਬਹੁਤ ਸਾਰੇ ਸਮਾਜਾਂ ਦੀ ਪਰਸਪਰ ਗੱਲਬਾਤ ਦਾ ਮਾਧਿਅਮ ਵੀ ਇਹੋ ਬੋਲੀ ਬਣਦੀ ਹੈ । ਇਹ ਸਰਲ, ਸੁਬੋਧ ਅਤੇ ਨਿਯਮਿਤ ਬੋਲੀ ਹੈ । ਇਸਦੀ ਰਚਨਾ ਹਿੰਦੀ ਵਿਆਕਰਣ ਵਾਂਗੂ ਹੈ । ਤਿਨਨੀ ਬੋਲੀ ਗਾਰੀ, ਪਟਨੀ ਅਤੇ ਤੋਦ ਰੰਗਲੋਈ ਦਾ ਰੱਲਗਡ ਰੂਪ ਹੈ । ਇਹ ਵੀ ਇਕ ਅਮੀਰ ਅਤੇ ਮਿੱਠੀ ਬੋਲੀ ਹੈ । ਤੋਦ ਰੰਗਲੋਈ ਸਾਰੀਆਂ ਬੋਲੀਆਂ ਵਿਚੋਂ ਮਿੱਠੀ ਹੈ । ਤੋਦ ਅਤੇ ਰੰਗੋਲਾ ਇਲਾਕੇ ਦੇ ਪੰਜ ਹਜ਼ਾਰ ਤੋਂ ਵਧੇਰੇ ਲੋਕ ਇਸਨੂੰ ਬੋਲਦੇ ਹਨ ।

ਲਾਹੌਲੀ ਭਾਸ਼ਾ ਨੂੰ ਗਰੀਅਰਸਨ ਨੇ ਬਰਮੀ ਪਰਿਵਾਰ ਦੇ ਅੰਤਰਗਤ ਤਿੱਬਤੀ ਹਿਮਾਲਈ ਸ਼ਾਖਾ ਦੀ ਭਾਸ਼ਾ ਕਿਹਾ ਹੈ। ਪਰੰਤੂ ਪਟਨੀ, ਡਾਗੀ ਅਤੇ ਲੋਹਾਰੀ ਬੋਲੀਆਂ ਨੂੰ ਭਾਰਤੀ ਆਰੀਆ ਭਾਸ਼ਾਵਾਂ ਅਧੀਨ ਰਖਿਆ ਜਾ ਸਕਦਾ ਹੈ। ਸਪੀਤੀ ਘਾਟੀ ਦੀ ਬੋਲੀ ਦਾ ਨਾਂ "ਸਪੀਤੀ" ਹੈ। ਇਹ ਬੋਲੀ ਵੀ ਤਿੱਬਤੀ ਪਰਿਵਾਰ ਦੀ ਭਾਸ਼ਾ ਹੈ। ਇਸਦੇ ਬੋਲਣ ਅਤੇ ਸਮਝਾਉਣ ਦਾ ਇਲਾਕਾ ਉਥੋਂ ਤੱਕ ਹੀ ਸੀਮਤ ਹੈ ਇਸ ਵਿਚ ਵੀ ਆਪਣੇ ਗੀਤ, ਕਥਾਵਾਂ ਅਤੇ ਗਾਥਾਵਾਂ ਹਨ। ਇਨ੍ਹਾਂ ਬੋਲੀਆਂ ਦੇ ਸੰਗ੍ਰਹਿ ਅਤੇ ਲੋਕ-ਸਾਹਿਤ ਦੇ ਅਧਿਐਨ ਦੀ ਦਿਸ਼ਾ ਵਿਚ ਘੱਟ ਹੀ ਜਤਨ ਕੀਤੇ ਗਏ ਹਨ।

## ਕਿੰਨੌਰੀ

ਕਿੰਨੌਰੀ ਦਾ ਖੇਤਰ ਜ਼ਿਲ੍ਹਾ ਕਿੰਨੌਰ ਹੈ। ਰਾਹੁਲ ਸਾਂਕਰਤਾਇਨ ਨੇ ਇਸਨੂੰ ਹਮਕਦਾਯਾ ਹਮਸਕਦ ਕਿਹਾ ਹੈ। ਇਹ ਕਿੰਨੌਰ ਦੇ ਬਹੁਤੇ ਭਾਗਾਂ ਵਿਚ ਬੋਲੀ ਅਤੇ ਸਮਝੀ ਜਾਂਦੀ ਹੈ। ਸੁੰਨਮੀ, ਛਿਤਕੁਲ, ਰਕਦਮੀ ਆਦਿ ਇਸਦੀਆਂ ਉਪਬੋਲੀਆਂ ਹਨ ਜੋ ਅੱਡ ਅੱਡ ਇਲਾਕਿਆਂ ਵਿਚ ਬੋਲੀਆਂ ਜਾਂਦੀਆਂ ਹਨ। ਇਸ ਵਿਚ ਸੰਸਕ੍ਰਿਤ ਦੇ ਸ਼ਬਦਾਂ ਵਾਲੀ ਮੁੰਡਾਰੀ ਨਾਲ ਇਸਦਾ ਗਹਿਰਾ ਸੰਬੰਧ ਜੋੜਿਆ ਹੈ। ਤਿੱਬਤੀ ਇਲਾਕਿਆਂ ਨਾਲ ਲਗਦੇ ਭਾਗਾਂ ਦੀ ਬੋਲੀ ਦਾ ਪ੍ਰਭਾਵ ਸਪਸ਼ਟ ਦਿਖਾਈ ਦੇਂਦਾ ਹੈ। ਆਧਨਿਕ ਕਿੰਨੌਰੀ ਵਿਚ ਹਿੰਦੀ, ਉਰਦੂ, ਅੰਗਰੇਜ਼ੀ ਦੀ ਵਰਤੋਂ ਵੱਧ ਰਹੀ ਹੈ। ਇਸ ਭਾਸ਼ਾ ਦੀ ਮਿੱਠਤ ਅਤੇ ਸੁਹੱਪਣ ਇਥੋਂ ਦੇ ਲੋਕ ਗੀਤਾਂ, ਲੋਕ-ਨਾਚਾਂ ਵਿਚ ਸਹਿਜੇ ਹੀ ਦੇਖਿਆ ਜਾ ਸਕਦਾ ਹੈ। ਡਾ. ਬੰਸ਼ੀਰਾਮ ਸ਼ਰਮਾ ਨੇ ਇਸਦੇ ਲੋਕ-ਸਾਹਿਤ ਉਤੇ ਖੋਜ ਕਰਕੇ ਇਸ ਦੇ ਸਭਿਆਚਾਰਕ ਮੁੱਲਾਂ ਨੂੰ ਸੁਰੱਖਿਅਤ ਰੱਖਣ ਦੀ ਦਿਸ਼ਾ ਵਿਚ ਸ਼ਲਾਘਾਯੋਗ ਕੰਮ ਕੀਤਾ ਹੈ।

ਸਾਰੀਆਂ ਪਹਾੜੀ ਬੋਲੀਆਂ ਹਿਦੀ ਦੀਆਂ ਉਪ ਬੋਲੀਆਂ ਹਨ। ਡਾ. ਧੀਰੇਂਦਰ ਵਰਮਾ ਅਨੁਸਾਰ "ਸ਼ੌਰਸੈਨੀ ਅਪਭ੍ਰੰਸ਼" ਨਾਲ ਰਾਜਸਥਾਨੀ, ਪੰਜਾਬੀ, ਗੁਜਰਾਤੀ ਅਤੇ ਪਹਾੜੀ ਭਾਸ਼ਾਵਾਂ ਦਾ ਸੰਬੰਧ ਹੈ।[1] ਇਨ੍ਹਾਂ ਵਿਚ ਰਾਜਸਥਾਨੀ, ਗੁਜਰਾਤੀ ਅਤੇ ਪਹਾੜੀ ਭਾਸ਼ਾਵਾਂ ਸ਼ਹਿਰੀ ਅਪਭ੍ਰੰਸ਼ ਨਾਲ ਸੰਬੰਧਤ ਹਨ। ਇਨ੍ਹਾਂ ਨੇ ਸ਼ੌਰਸੈਨੀ ਪ੍ਰਾਕ੍ਰਿਤ ਤੋਂ ਵਿਕਸਿਤ ਪਰਵਰਤੀ ਅਪਭ੍ਰੰਸ਼ਾਂ ਨੂੰ ਚਾਰ ਵਰਗਾਂ ਵਿਚ ਵੰਡਦੇ ਹੋਏ "ਹਿਮਾਚਲ ਅਪਭ੍ਰੰਸ਼" ਦੀ ਸਥਾਪਨਾ ਕੀਤੀ ਹੈ। ਇਸ ਉਤੇ ਗੁੱਜਰ ਜਾਤੀ ਦੀ ਭਾਸ਼ਾ ਦਾ ਪ੍ਰਭਾਵ ਹੈ। ਡਾ. ਵਰਮਾ ਪਹਾੜੀ ਭਾਸ਼ਾਵਾਂ ਨੂੰ ਰਾਜਸਥਾਨੀ ਦੇ ਬਹੁਤ ਕਰੀਬ ਮੰਨਦੇ ਹਨ। ਇਥੋਂ ਦੀਆਂ ਸਥਾਨਕ ਬੋਲੀਆਂ ਵਿਚ ਅਕਸਰ ਵਰਤੀਂਦੀਆਂ ਧੁਨਾਂ ਵਿਚ ਣ, ੜ, ਲ

1. ਸਪਤਸਿੰਧੂ—ਭਾਸ਼ਾ ਵਿਸ਼ੇਸ਼ਾਂਕ, 1965, ਪੰਨਾ 350, ਪੰਜਾਬ ਭਾਸ਼ਾ ਵਿਭਾਗ, ਪਟਿਆਲਾ।

ਰਾਜਸਥਾਨੀ ਨਾਲ ਮਿਲਦੀਆਂ ਹਨ। ਰਾ, ਰੂ, ਰੀ ਵੀ ਦੋਨਾਂ ਭਾਸ਼ਾਵਾਂ ਵਿਚ ਸਮਾਨ ਰੂਪ ਵਿਚ ਮਿਲਦਾ ਹੈ। ਸੂਬਾਈ ਸਰਕਾਰ ਤੋਂ ਵਿਸ਼ੇਸ਼ ਉਤਸ਼ਾਹ ਮਿਲਣ ਕਰਕੇ ਇਹ ਬੋਲੀਆਂ ਦਿਨੋ ਦਿਨ ਵਿਕਾਸ ਕਰ ਰਹੀਆਂ ਹਨ। ਨਤੀਜੇ ਵਜੋਂ ਇਨ੍ਹਾਂ ਦੇ ਵਿਕਾਸ ਨਾਲ ਹਿੰਦੀ ਭਾਸ਼ਾ ਦੇ ਵਿਕਾਸ ਅਤੇ ਅਮੀਰੀ ਦੀਆਂ ਸੰਭਾਵਨਾਵਾਂ ਵੱਧ ਰਹੀਆਂ ਹਨ। ਇਨ੍ਹਾਂ ਬੋਲੀਆਂ ਦਾ ਲੋਕ ਸਾਹਿਤ, ਸੰਗ੍ਰਹਿ ਅਤੇ ਖੋਜ ਦੀਆਂ ਚੋਖੀਆਂ ਸੰਭਾਵਨਾਵਾਂ ਲਈ ਬੈਠਾ ਹੈ।

## ੭. ਮੌਖਿਕ ਸਾਹਿਤ

ਲੋਕ ਸਭਿਆਚਾਰ ਦਾ ਮੁੱਖ ਅੰਗ ਮੌਖਿਕ ਸਾਹਿਤ ਹੈ। ਇਹ ਮੌਖਿਕ ਪਰੰਪਰਾ ਦੇ ਪਰਵਾਹ ਦੇ ਨਾਲ ਨਾਲ ਚਲਦੇ ਸਾਹਿਤ ਦਾ ਉਹ ਰੂਪ ਹੈ, ਜਿਹੜਾ ਪਿੰਡਾਂ ਅਤੇ ਸ਼ਹਿਰਾਂ ਵਿਚ ਵਿਦਿਆ ਦੇ ਅਸਰ ਤੋਂ ਅਛੂਤਾ "ਲੋਕ", ਅਬੋਧ ਰੂਪ ਵਿਚ ਸਹਿਜ ਭਾਅ ਰਚਦਾ ਆਇਆ ਹੈ। ਇਸ ਵਿਚ ਲੋਕ-ਮਨ ਦਾ ਪ੍ਰਤਿਬਿੰਬ ਮਿਲਦਾ ਹੈ। ਇਹ ਵਿਅਕਤੀਗਤ ਰਚਨਾ ਹੋਣ ਤੇ ਵੀ 'ਲੋਕ' ਦੀ ਮੂਲ ਚੇਤਨਾ ਦੇ ਕਰੀਬ ਹੋਣ ਕਰਕੇ ਸਮੁੱਚੇ ਲੋਕ ਦਾ ਸਰਮਾਇਆ ਬਣ ਜਾਂਦਾ ਹੈ। ਹਿਮਾਚਲ ਦੇ ਲੋਕ ਸਭਿਆਚਾਰ ਦੇ ਸੰਦਰਭ ਵਿਚ ਵੀ ਸਥਾਨਕ ਮੌਖਿਕ ਸਾਹਿਤ ਕੋਈ ਅਪਵਾਦ ਨਹੀਂ। ਇਸਦਾ ਖੇਤਰ ਅਤਿਅੰਤ ਵਿਆਪਕ ਹੈ।

### ਲੋਕ ਗੀਤ

ਲੋਕ ਗੀਤ ਜਨ-ਮਾਨਸ ਦੇ ਸਨਾਤਨ ਭਾਵ-ਪੁੱਤਰ ਹਨ। ਇਹ ਇਕ ਜੁਗ ਦੀ ਸਭਿਆਚਾਰਕ ਅਮਾਨਤ ਅਤੇ ਭਾਵਲੋਕ ਦੀ ਆਉਣ ਵਾਲੇ ਜੁਗਾਂ ਵਿਚ ਵੀ ਪ੍ਰਤੀਨਿਧਤਾ ਕਰਦੇ ਹਨ। ਇਨ੍ਹਾਂ ਵਿਚ ਸਾਨੂੰ ਜੀਵਨ ਦੀ ਸੱਚੀ ਅਨੂਠੀ ਅਤੇ ਸਹਿਜ ਪਰਛਾਈਂ ਮਿਲਦੀ ਹੈ। ਵਾਸਤਵਿਕਤਾ ਵਿਚ ਇਨ੍ਹਾਂ ਦੀ ਆਤਮਾ ਹੈ। ਲੋਕ ਦੀਆਂ ਤਿੰਨੇ ਮੂਲ-ਪੂਰਕ ਅਭਿਵਿਅਕਤੀਆਂ—ਗੀਤ, ਸੰਗੀਤ ਅਤੇ ਨਾਚ—ਇਨ੍ਹਾਂ ਦੀ ਸਹਿਜ ਸੁੰਦਰਤਾ ਅਤੇ ਮਿੱਠਤ ਨੂੰ ਵਧਾਉਂਦੀਆਂ ਹਨ। ਇਨ੍ਹਾਂ ਵਿਚ ਯਥਾਰਥ ਦੀ ਮਿੱਟੀ ਦੀ ਗੰਧ, ਆਮ ਲੋਕਾਂ ਦੇ ਮੁੜ੍ਹਕੇ ਦੀ ਮਹਿਕ ਅਤੇ ਜਨ-ਮਾਨਸ ਗਤੀਮਾਨ ਰਹਿੰਦਾ ਹੈ। ਵਿਆਹ ਦੀ ਸੰਧੂਰੀ ਆਭਾ ਉਨ੍ਹਾਂ ਦੀ ਸਰਘੀ ਵਿਚ, ਮਿੱਠਤ ਅਤੇ ਨਿੱਘ ਉਨ੍ਹਾਂ ਦੀ ਧੁੱਪ ਵਿਚ ਮਹਿਕਦੇ ਹਨ।

ਇਸ ਪ੍ਰਦੇਸ਼ ਦੇ ਗਰਭ ਵਿਚ ਮੌਖਿਕ ਸਾਹਿਤ ਦੇ ਅਨਮੋਲ ਅਤੇ ਅਨੇਕਾਂ ਹੀ ਰਾਜ਼ ਲੁਕੇ ਹੋਏ ਹਨ। ਪਰੰਤੂ ਲੰਘਦੇ ਜਾ ਰਹੇ ਸਮੇਂ ਦੀਆਂ ਤਹਿਆਂ ਵਿਚ ਉਨ੍ਹਾਂ ਦਾ ਮਹੱਤਵ ਨਜ਼ਰੋਂ ਲਾਂਭੇ ਹੋ ਰਿਹਾ ਹੈ। ਇਹ ਪ੍ਰਦੇਸ਼ ਬੁਨਿਆਦੀ ਤੌਰ ਤੇ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ—ਉੱਚੀ ਜਾਤੀ ਅਤੇ ਸਾਧਾਰਨ ਜਾਤੀ ਦੇ ਇਲਾਕੇ। ਇਨ੍ਹਾਂ ਦੋਨਾਂ ਇਲਾਕਿਆਂ ਵਿਚ ਵਸੇ ਲੋਕਾਂ ਦੇ ਸਮਾਜਕ ਵਿਸ਼ਵਾਸ, ਸਭਿਆਚਾਰਕ ਪਰੰਪਰਾਵਾਂ, ਵਿਹਾਰਕ ਕੀਮਤਾਂ, ਜੈਵਿਕ ਆਧਾਰ ਅਤੇ ਚਿੰਤਨ ਦੀਆਂ ਦਿਸ਼ਾਵਾਂ ਆਪਣੇ ਮੌਲਿਕ ਸਰੂਪ ਵਿਚ ਨਿਜੀ ਵਿਸ਼ੇਸ਼ਤਾਵਾਂ ਲਈ ਬੈਠੇ ਹਨ। ਜਨਜਾਤੀ ਇਲਾਕਿਆਂ ਵਿਚ ਬਹੁਪਤੀ-ਪ੍ਰਥਾ, ਤਲਾਕ ਆਦਿ ਦੀ ਆਜ਼ਾਦੀ, ਮਾਂ ਹੋਣ ਦੇ ਗੌਰਵ ਨੂੰ ਗੌਣ ਅਤੇ ਨਿਸ਼ਕਿਰਿਆ ਬਣਾਈ ਰਖਦੇ ਹਨ। ਇਕੋ ਸੰਸਕਾਰਾਂ ਦੀ ਵੈਦਿਕ ਪਰੰਪਰਾ ਸੁੰਨ

ਅਤੇ ਲੋਕ ਪਰੰਪਰਾ ਦਾ ਪੂਰਾ ਪ੍ਰਭਾਵ ਹੈ। ਪਰੰਤੂ ਕੁਲੀਨ ਇਲਾਕਿਆਂ ਵਿਚ ਜੰਮਣ ਤੋਂ ਮਰਨ ਤੱਕ ਸਾਰੇ ਵਿਸ਼ਿਆਂ ਬਾਰੇ ਗੀਤਾਂ ਅਤੇ ਅਵਦਾਨਾ ਦੀ ਅਟੁੱਟ ਪਰੰਪਰਾ ਮਿਲਦੀ ਹੈ। ਇਨ੍ਹਾਂ ਗੀਤਾਂ ਵਿਚ ਸਥਾਨਕ ਲੋਕ ਸਭਿਆਚਾਰ ਦੇ ਅਨੇਕ ਭਾਵ-ਚਿਤਰ ਵੱਖ ਵੱਖ ਉਪਭਾਸ਼ਾਵਾਂ ਅਤੇ ਬੋਲੀਆਂ ਦਾ ਰੰਗ ਲੈ ਕੇ ਮੌਖਿਕ ਪਰੰਪਰਾ ਦੇ ਵਿਵਿਧ ਰੂਪਾਂ ਵਿਚ ਉਭਰੇ ਹਨ, ਜਿਨ੍ਹਾਂ ਦਾ ਸੰਖੇਪ ਬਿਓਰਾ ਇਸ ਪ੍ਰਕਾਰ ਹੈ :

## ਸੰਸਕਾਰ ਗੀਤ

ਹਿਮਾਚਲੀ ਜੀਵਨ ਵਿਚ ਸੰਸਕਾਰਾਂ ਦਾ ਚੋਖਾ ਮੁੱਲ ਅਤੇ ਮਹੱਤਵ ਹੈ। ਇਨ੍ਹਾਂ ਵਿਚ ਜ਼ਿਆਦਾ ਆਪਣੇ ਅਨੁਸ਼ਠਾਨਿਕ ਮਹੱਤਵ ਤਕ ਹੀ ਸੀਮਿਤ ਰਹਿ ਗਏ ਹਨ। ਪਰ ਜਨਮ, ਟੂੰਕ ਮੂੰਹ ਲਾਉਣਾ, ਮੁੰਡਣ, ਯੱਗ, ਵਿਆਹ, ਮੌਤ, ਆਦਿ ਸੰਸਕਾਰਾਂ ਦੀ ਪ੍ਰਥਾ ਅਜੇ ਵੀ ਜਿਉਂ ਦੀ ਤਿਉਂ ਹੈ। ਜਨਜਾਤੀ ਇਲਾਕਿਆਂ ਵਿਚ ਪੁੱਤ ਅਤੇ ਧੀ ਪ੍ਰਤੀ ਲੋਕ ਦਾ ਇਕੋ ਜਿਹਾ ਵਤੀਰਾ ਬਣਿਆ ਰਹਿੰਦਾ ਹੈ। ਪਰ ਬਾਕੀ ਲੋਕ ਪੁੱਤ ਜੰਮੇ ਤੋਂ ਬੜੀਆਂ ਖ਼ੁਸ਼ੀਆਂ ਮਨਾਉਂਦੇ ਹਨ। ਵਧਾਈਆਂ ਮਿਲਦੀਆਂ ਹਨ। ਗੀਤ ਗਾਏ ਜਾਂਦੇ ਹਨ। ਮਿਠਾਈਆਂ ਵੰਡੀਆਂ ਜਾਂਦੀਆਂ ਹਨ ਅਤੇ ਦੇਵੀ ਦੇਵਤਿਆਂ ਦੀਆਂ ਮਨੌਤਾਂ ਮੰਨੀਆਂ ਜਾਂਦੀਆਂ ਹਨ। ਪੁੱਤ ਜੰਮਣ ਤੋਂ ਪਹਿਲਾਂ ਅਤੇ ਮਗਰੋਂ ਗਾਏ ਜਾਣ ਵਾਲੇ ਗੀਤਾਂ ਨੂੰ "ਬਿਹਾਈਆਂ" ਕਿਹਾ ਜਾਂਦਾ ਹੈ। ਗਰਭਾਧਾਨ ਤੋਂ ਨੌਂ ਮਹੀਨੇ ਦੀ ਅਵਧੀ ਵੀ ਜਨਮ ਸੰਸਕਾਰ ਦੇ ਅੰਦਰ ਹੀ ਮੰਨੀ ਜਾਂਦੀ ਹੈ ਅਤੇ ਇਸ ਵਿਚ ਅਠਵੇਂ ਮਹੀਨੇ ਵਿਚ "ਅਠੁਆ" ਸੰਸਕਾਰ ਵੀ ਆਉਂਦਾ ਹੈ। ਬਹੂ ਨੂੰ ਚੌਂਕੀ ਤੇ ਬਿਠਾ ਕੇ ਉਸ ਦਾ ਸ਼ਿਗਾਰ ਕੀਤਾ ਜਾਂਦਾ ਹੈ। ਇਸ ਮੌਕੇ ਤੇ ਗਾਏ ਜਾਣ ਵਾਲੇ ਗੀਤਾਂ ਵਿਚ ਅਕਸਰ ਸ਼ਿੰਗਾਰ ਦੀਆਂ ਚੀਜ਼ਾਂ ਦਾ ਵੇਰਵਾ ਅਤੇ ਪਤੀ ਦੁਆਰਾ ਉਨ੍ਹਾਂ ਦੀ ਪੂਰਤੀ ਦੀ ਮੰਗ ਕੀਤੀ ਜਾਂਦੀ ਹੈ। ਔਰਤ ਦੀ ਗਰਭ-ਅਵਸਥਾ ਸੰਬੰਧੀ ਮਨੋਦਿਸ਼ਾਵਾਂ ਅਤੇ ਇੱਛਾਵਾਂ ਨੂੰ ਵਿਅਕਤ ਕਰਨ ਵਾਲੇ ਗੀਤ "ਸੁਹੜੀਆਂ" ਅਖਵਾਉਂਦੇ ਹਨ। ਇਨ੍ਹਾਂ ਵਿਚ ਗਰਭਵਤੀ ਦੀ ਸਰੀਰਕ ਸਥਿਤੀ, ਖਾਣ-ਪੀਣ ਸੰਬੰਧੀ ਇੱਛਾਵਾਂ ਆਦਿ ਦਾ ਵਰਣਨ ਮਿਲਦਾ ਹੈ। ਅਜਿਹੇ ਹੀ ਇਕ ਗੀਤ ਦਾ ਭਾਵ ਇਸ ਪ੍ਰਕਾਰ ਹੈ :

> ਗਰਭਾਧਾਨ ਦੇ ਪਹਿਲੇ ਮਹੀਨੇ ਬੁੱਲ੍ਹ ਸੁਕਣ ਲੱਗੇ
> ਦੂਜੇ ਮਹੀਨੇ ਵਿਚ ਚਰੂਏ (ਚਾਵਲ) ਦਾ ਭਾਤ ਚੰਗਾ ਨਹੀਂ ਲਗਦਾ
> ਤੀਜੇ ਮਹੀਨੇ ਅੱਡੀਆਂ ਵਿਚ ਰੰਗ ਆਉਣ ਲੱਗਿਆ
> ਚੌਥੇ ਮਹੀਨੇ ਥਣਾਂ ਤੇ ਖਾਸ ਰੰਗ ਆਉਣ ਲੱਗਾ
> ਪੰਜਵੇ ਮਹੀਨੇ ਖੱਟਾ ਖਾਣ ਨੂੰ ਚਿੱਤ ਕਰਨ ਲੱਗਿਆ।[1]

---

1. ਏ ਜਿਸਾ ਪਹਿਲੇਠ ਸੁਹੜੀਆ ਔਂਠ ਸੁੱਕੇ ਮੁੱਖ ਪੀਲਾ ਏ।
 ਦੇਖੋ—ਕਾਂਗੜੀ ਲੋਕ ਗੀਤ-1, ਡਾ. ਗੌਤਮ ਵਿਅਥਿਤ।

ਲੋਕ-ਨਾਰੀ ਸੁਭਾਅ ਤੋਂ ਹੀ ਸ਼ਰਮੀਲੀ ਅਤੇ ਸੰਕੋਚੀ ਰਹੀ ਹੈ। ਉਹ ਆਪਣੀ ਇੱਛਾ, ਲਾਲਸਾ, ਮਨੋਭਾਵ, ਦੁਖ-ਦਰਦ, ਲੋੜਾਂ, ਸੁਖ-ਦੁਖ ਆਦਿ ਪ੍ਰਤੀਕ ਰੂਪ ਵਿਚ ਹੀ ਵਿਅਕਤ ਕਰਦੀ ਰਹੀ ਹੈ। ਇਕ ਗੀਤ ਵਿਚ ਉਹ ਆਪਣੀ ਮਾਂ ਨੂੰ ਕਾਂ ਦੇ ਹੱਥ ਇੰਜ ਸੁਨੇਹਾ ਭੇਜਦੀ ਹੈ :

ਸਾਡੇ ਵਿਹੜੇ ਵਿਚ ਪਿੱਪਲ ਦਾ ਰੁੱਖ ਹੈ,
ਉਸ ਉੱਤੇ ਕਾਲੇ ਕਾਂ ਆ ਬੈਠੇ ਨੇ,
ਕਾਵਾਂ-ਕਾਵਾਂ ! ਤੂੰ ਤੜਕੇ ਉੱਠ ਕੇ ਮੇਰਾ ਸੁਨੇਹਾ ਲੈ ਜਾਵੀਂ
ਜਾ ਆਖੀਂ ਮੇਰੀ ਮਾਂ ਨੂੰ ! ਤੇਰੀ ਧੀ ਨੂੰ ਸੁਪਨਾ ਆਇਆ
ਜਿਸ ਵਿਚ ਸੁਹਾਗਵਤੀ ਸੱਸ ਨਾਰੀਅਲ ਭੇਂਟ ਕਰਨ ਆਈ ਹੈ।[1]

ਪੁੱਤਰ ਜਨਮ ਵੰਸ਼ ਪਰੰਪਰਾ ਪਰਵਾਹ ਦਾ ਪ੍ਰਤੀਕ ਹੈ। ਉਸਦਾ ਜਨਮ ਹਰੇਕ ਪਰਿਵਾਰ ਵਿਚ ਬੜੇ ਉਤਸ਼ਾਹ ਅਤੇ ਖ਼ੁਸ਼ੀ ਨਾਲ ਮਨਾਇਆ ਜਾਂਦਾ ਹੈ। ਹਰੇ ਗੋਹੇ ਨਾਲ ਘਰ-ਵਿਹੜਾ ਲਿੱਪੇ ਜਾਂਦੇ ਹਨ, ਦੀਪਮਾਲਾ ਹੁੰਦੀ ਹੈ, ਵਧਾਈਆਂ ਮਿਲਦੀਆਂ ਨੇ। ਸਾਰਾ ਵਾਤਾਵਰਣ "ਸੋਹਰ" ਜਾਂ ਵਧਾਈ ਦੇ ਗੀਤਾਂ ਨਾਲ ਗੂੰਜ ਉਠਦਾ ਹੈ। ਸੱਸ, ਨਣਦ, ਭਾਬੀ, ਦਰਾਣੀ, ਜਠਾਣੀ ਸਾਰੀਆਂ ਬੜੇ ਚਾਅ ਨਾਲ ਗਾਉਂਦੀਆਂ ਹਨ :

ਕਾਲੇ ਮਹੀਨੇ ਦੀ ਨ੍ਹੇਰੀ ਰਾਤ ਨੂੰ ਕ੍ਰਿਸ਼ਨ ਮੁਰਾਰੀ ਨੇ ਜਨਮ ਲਿਆ ਹੈ,
ਸਹੇਲੀਓ ! ਗਾਲ੍ਹ ਨਾ ਦੇਣਾ, ਇਹ ਗਰੀਬ ਮਾਂ ਦਾ ਜਾਇਆ ਹੈ।
ਹੋਰਾਂ ਦੇ ਘਰ ਤਾਂ ਪੰਜ ਸੱਤ ਹੋਣਗੇ ਮੇਰਾ ਤਾਂ ਇਕੋ ਗਿਰਧਾਰੀ ਹੈ,
ਇਸਦੇ ਜੰਮਦੇ ਹੀ ਸਾਰੇ ਰੋਸ਼ਨੀ ਹੀ ਰੋਸ਼ਨੀ ਹੋ ਗਈ।[2]

ਅਜਿਹੇ ਗੀਤਾਂ ਤੇ ਵੈਸ਼ਨਵ ਪਰੰਪਰਾ ਦਾ ਪ੍ਰਭਾਵ ਸਪਸ਼ਟ ਵਿਖਾਈ ਦੇਂਦਾ ਹੈ। ਇਥੋਂ ਦਾ ਨਵ-ਜੰਮਿਆ ਬਾਲਕ ਰਾਮ ਅਤੇ ਕ੍ਰਿਸ਼ਨ ਦਾ ਸਰੂਪ ਹੈ। ਮਾਤਾ-ਪਿਤਾ, ਚਾਹੇ ਛੱਪਰ ਵਿਚ ਰਹਿੰਦੇ ਹੋਣ ਜਾਂ ਵੱਡੀਆਂ ਹਵੇਲੀਆਂ ਵਿਚ, ਆਪਣੇ ਆਪ ਨੂੰ ਦੇਵਕੀ, ਵਾਸਦੇਵ, ਨੰਦ-ਯਸ਼ੋਧਾ, ਕੌਸ਼ਲਿਆ-ਦਸ਼ਰਥ ਹੀ ਤਾਂ ਸਮਝਦੇ ਹਨ। ਜਨਮ ਦੇ ਗੀਤਾਂ ਵਿਚ ਕ੍ਰਿਸ਼ਨ ਲੀਲਾ ਵਰਗੇ ਅਨੇਕਾਂ ਚਿੱਤਰ ਪਹਾੜੀ ਘਰ ਵਿਹੜੇ ਵਿਚ ਮਾਲਤੀ ਦੀ ਰਸਭਿੰਨੀ ਸੁਗੰਧੀ ਨਾਲ ਮਨ ਮੋਹ ਲੈਂਦੇ ਹਨ। ਦੇਖੋ ਇਕ ਚਿੱਤਰ :

ਵਾਸਦੇਵ ਦੇ ਘਰ ਪੁੱਤਰ ਜੰਮਿਆ ਹੈ,
ਯਸ਼ੋਧਾ ਪਲੰਘ ਤੇ ਸਜੀ ਬੈਠੀ ਹੈ,
ਨੰਦ ਗਊਆਂ ਦਾ ਦਾਨ ਕਰ ਰਿਹਾ ਹੈ,
ਗਊਆਂ ਦੇ ਸਿੰਗ ਸੋਨੇ ਵਿਚ ਮੜ੍ਹੇ ਹੋਏ ਨੇ,

1. ਆਂਗਣੇ ਸਹਾੜੇ ਪੀਲੜੀ ਜਿਤ ਆਣੀ ਬੈਠੇ ਕਾਲੇ ਕਾਗ।
2. ਕਾਲੇ ਮਹੀਨੇ ਦੀਆਂ ਨ੍ਹੇਰੀਆਂ ਰਾਤੀਂ ਜਨਮਿਆ ਕ੍ਰਿਸ਼ਨ ਮੁਰਾਰੀ,
ਮੱਤ ਦਿੰਦੀਆਂ ਸੈਈਓ ਗਾਲੀ, ਗਰੀਬਣੀ ਦਾ ਜਾਇਆ।

ਭੱਟ, ਬ੍ਰਾਹਮਣ ਆਉਂਦੇ ਜਾਂਦੇ ਅਸੀਸਾਂ ਦੇ ਰਹੇ ਨੇ,
ਸਾਡਾ ਕ੍ਰਿਸ਼ਨ ਜੁਗ-ਜੁਗ ਜੀਵੇ
ਬ੍ਰਿਜ ਕੰਨਿਆਵਾਂ ਸੋਲਾ ਸ਼ਿੰਗਾਰ ਕਰਦੀਆਂ ਆ ਰਹੀਆਂ ਨੇ
ਨੰਦ ਉਨ੍ਹਾਂ ਨੂੰ ਸੋਨੇ ਦੇ ਥਾਲ ਕਟੋਰੇ ਭਰ ਭਰ ਦਾਨ ਕਰ ਰਿਹਾ ਹੈ ।[1]

''ਉਪਨਯਨ'' ਸੰਸਕਾਰ ਵੱਡੇ ਲੋਕਾਂ ਤਕ ਹੀ ਸੀਮਿਤ ਹੈ । ਇਸ ਦੀ ਅਨੁਸ਼ਠਾਨਿਕ ਅਤੇ ਲੌਕਿਕ ਪਰਿਕਿਰਿਆ ਉੱਤੇ ਸਿੱਧਨਾਥ ਪਰੰਪਰਾ ਦਾ ਪ੍ਰਭਾਵ ਸਪਸ਼ਟ ਵਿਖਾਈ ਦੇਂਦਾ ਹੈ । ਜੀਵਨ ਦੇ ਬਦਲਦੇ ਮੁੱਲਾਂ ਤੋਂ ਪ੍ਰਭਾਵਿਤ ਇਹ ਸੰਸਕਾਰ ਹੁਣ ਕੇਵਲ ਰਿਵਾਜ ਬਣਦਾ ਜਾ ਰਿਹਾ ਹੈ । ਇਸ ਸੰਸਕਾਰ ਸੰਬੰਧੀ ਗੀਤਾਂ ਵਿਚ ਮਾਤਾ-ਪਿਤਾ ਅਤੇ ਗੁਰੂ ਦਾ ਅਸ਼ੀਰਵਾਦ ਲੈਣਾ ਅਤੇ ਗੁਰੂ ਦੀ ਸਿਖਿਆ ਨਾਲ ਬ੍ਰਾਹਮਣ ਬਣਨ ਦਾ ਭਾਵ ਮੂਲ ਰੂਪ ਵਿਚ ਮਿਲਦਾ ਹੈ । ਮਿਸਾਲ ਵਜੋਂ :

ਮੇਰੇ ਗੁਰੂ ਜੀ ਮੈਨੂੰ ਮੰਤਰ ਦਿਓ
ਮੈਂ ਤੁਹਾਡੇ ਮੰਤਰ ਨਾਲ ਹੀ ਤਾਂ ਬ੍ਰਾਹਮਣ ਬਣਾਂਗਾ ।
ਮਾਂ ! ਮੈਨੂੰ ਅੱਗਰ (ਉਪਨਯਨ ਡੋਰੀ) ਦੇਣਾ,
ਇਸ ਨਾਲ ਮੈਂ ਬ੍ਰਾਹਮਣ ਬਣਾਂਗਾ ।[2]

ਇਸ ਸੰਸਕਾਰ ਉੱਤੇ ਪੌਰਾਣਿਕ ਅਤੇ ਸਿੱਧਨਾਥ ਪਰੰਪਰਾ ਪ੍ਰਸੂਤ ਕਹਾਣੀਆਂ ਨੂੰ ਵੀ ਗੀਤਾਂ ਵਿਚ ਗਾਇਆ ਜਾਂਦਾ ਹੈ ਤਾਂ ਕਿ ਰਾਜਾ ਭਰਥਰੀ, ਗੋਪੀਚੰਦ, ਰਾਜਾ ਬਲੀ ਆਦਿ ਦੇ ਤੱਪ ਤਿਆਗ ਸੰਬੰਧੀ ਪ੍ਰਭਾਵ ਵੀ ਬਾਲਕ ਉੱਤੇ ਪ੍ਰਤਿਬਿੰਬਤ ਹੋ ਸਕਣ ।[3]

ਮਨੁੱਖ ਦੇ ਜੀਵਨ ਵਿਚ ਵਿਆਹ ਦਾ ਬੜਾ ਮਹੱਤਵ ਹੈ । ਇਹ ਆਤਮਾ ਦੀ ਆਤਮਾ ਨਾਲ, ਦਿਲ ਦੀ ਦਿਲ ਨਾਲ ਅਤੇ ਤਨ ਦੀ ਤਨ ਨਾਲ ਚਿਰਮਿਲਨੀ ਹੈ । ਅਣਵਿਆਹਿਆ ਮਨੁੱਖ ਕਿਸੇ ਜੱਗ ਵਿਚ ਸ਼ਾਮਲ ਨਹੀਂ ਹੋ ਸਕਦਾ । ਉਸ ਨੂੰ ਪਿਤਰਾਂ ਲਈ ਪਿੰਡ ਦਾਨ ਕਰਨ ਦਾ ਵੀ ਅਧਿਕਾਰ ਨਹੀਂ । ਪਹਾੜੀ ਲੋਕ ਮਨ ਉੱਤੇ ਇਨ੍ਹਾਂ ਵਿਸ਼ਵਾਸਾਂ ਦਾ ਚੋਖਾ ਪ੍ਰਭਾਵ ਮਿਲਦਾ ਹੈ । ਇਸ ਲਈ ਵਿਆਹ ਸੰਬੰਧੀ ਹਰੇਕ ਕਾਰਜ ਬੜੇ ਚਾਅ ਅਤੇ ਖ਼ਰਚ ਨਾਲ ਕੀਤਾ ਜਾਂਦਾ ਹੈ । ਸਾਹਾ ਕਢਾਉਣਾ, ਪਰਾਂਦੇ ਰੰਗਣਾ, ਕਪੜੇ ਲੀੜੇ ਖ਼ਰੀਦਣਾ, ਮਹਿੰਦੀ ਲਾਉਣਾ, ਘੋੜੀ ਚੜ੍ਹਨਾ, ਬਰਾਤ ਦਾ ਸੱਦਾ, ਲਗਨ ਦੀ ਘੜੀ, ਵਿਦਾਈ, ਮੁਕਲਾਵਾ ਆਦਿ ਵਿਸ਼ਿਆਂ ਅਤੇ ਲੋਕਾਚਾਰਾਂ ਨੂੰ ਲੈ ਕੇ ਵਿਆਹ ਸੰਬੰਧੀ ਗੀਤਾਂ ਦੀ ਪੂਰੀ ਪਰੰਪਰਾ ਮਿਲਦੀ ਹੈ । ਇਨ੍ਹਾਂ ਵਿਚ ਲੜਕੀ ਦੀ ਚੰਗਾ ਵਰ ਪਾਉਣ ਦੀ ਇੱਛਾ, ਮਾਪਿਆਂ ਦੀਆਂ ਵਰ ਲਭਣ ਸੰਬੰਧੀ ਸਮੱਸਿਆਵਾਂ,

---

1. ਘਰ ਬਸੁਏ ਦੇ ਜਨਮਿਆਂ ਪੁੱਤਰ, ਯਸ਼ੋਧਾ ਪਲੰਘ ਚੜ੍ਹੀ ।
ਨੰਦ ਕਰਦਾ ਏ ਗੌਆਂ ਦਾ ਦਾਨ, ਸਿਉਨੇ ਦੇ ਸਿੰਗ ਮੜ੍ਹੀ ।
2. ਮੰਤਰ ਦਿੰਨੇਉਂ ਮੇਰੇ ਗੁਰੂਆ ਜੀ ।
ਤੁਹਾੜੇ ਤਾਂ ਮੰਤਰੇ ਗੁਰੂਆ ਜੀ ! ਬ੍ਰਾਹਮਣ ਹੋਇਆ ।
3. ਬਲੀ ਰਾਜੇ ਕੋਈ ਜਗਣ ਰਚਾਇਆ ਸੋਲਹ ਬ੍ਰਾਹਮਣ ਆਏ ਰਾਮ ।

ਧੀ ਦੀ ਵਿਦਾਈ, ਸਹੁਰੇ ਘਰ, ਸੰਭਾਵਿਤ ਦੁਖਾਂ ਦੀ ਚਰਚਾ, ਸੱਸ-ਸਹੁਰੇ ਆਦਿ ਨੂੰ ਸਤਿਕਾਰਨ ਅਤੇ ਆਗਿਆ ਪਾਲਨ ਕਰਨ ਦੀ ਸਿਖਿਆ ਦੇਣ ਸੰਬੰਧੀ ਕਈ ਕਥਾਵਾਂ ਗਾਈਆਂ ਜਾਂਦੀਆਂ ਹਨ। ਲੜਕੀ ਕਿੰਨੇ ਸ਼ਰਮਾਕਲ ਅਤੇ ਮਨੋਵਿਗਿਆਨਕ ਢੰਗ ਨਾਲ ਆਪਣੀ ਮਨੋਭਾਵਨਾ ਪਿਤਾ ਅੱਗੇ ਰਖਦੀ ਹੈ, ਇਕ ਦ੍ਰਿਸ਼ਟਾਂਤ ਹੈ :

ਪਿਤਾ ਅੱਗੇ ਧੀ ਅਰਜ ਕਰੇਂਦੀ, ਮੇਰੇ ਹਾਣ ਦਾ ਵਰ ਟੋਲ,
ਮੈਨੂੰ ਕਪੜੇ ਲੀੜੇ ਦਾ ਚਾਅ ਨਹੀਂ, ਮੇਰੀ ਉਮਰ ਦਾ ਵਰ ਟੋਲ ।[1]

ਇਸੇ ਤਰ੍ਹਾਂ ਦੇ ਭਾਵਾਂ ਨੂੰ ਵਿਅਕਤ ਕਰਦੇ ਅਨੇਕਾਂ ਛੋਟੇ ਛੋਟੇ ਸੁਹਾਗ ਗੀਤ ਕੰਨਿਆ ਦੇ ਘਰ ਗਾਏ ਜਾਂਦੇ ਹਨ। ਇਨ੍ਹਾਂ ਵਿਚ ਪਿਤਾ-ਪੁਤਰੀ, ਮਾਂ-ਧੀ ਆਦਿ ਦੇ ਪਰਸਪਰ ਸੰਵਾਦ ਰੂਪ ਵਿਚ ਵਿਅਕਤ ਕੀਤੇ ਸਨੇਹ ਭਾਵ ਸੁਣਨ ਵਾਲੇ ਨੂੰ ਧੀ ਦੇ ਮੋਹ ਵਿਚ ਬੰਨ੍ਹ ਲੈਂਦੇ ਹਨ। ਸਾਰਾ ਵਾਤਾਵਰਨ ਕਰੁਣਾਮਈ ਹੋ ਜਾਂਦਾ ਹੈ। ਵਧਾਵਿਆਂ ਵਿਚ ਲੜਕੀ ਆਪਣੇ ਸਹੁਰਿਆਂ ਨਾਲ ਕਿਸ ਕਿਸਮ ਦਾ ਵਿਹਾਰ ਕਰੇ, ਉਸਨੂੰ ਕਿਹੜੀਆਂ ਕਿਹੜੀਆਂ ਸਮੱਸਿਆਵਾਂ ਆਉਣਗੀਆਂ, ਵਰਗੇ ਭਾਵਾਂ ਨੂੰ ਬੜੀ ਸਰਲਤਾ ਅਤੇ ਮਨ ਨੂੰ ਟੁੰਬ ਜਾਣ ਵਾਲੀ ਸ਼ਬਦਾਵਲੀ ਵਿਚ ਵਿਅਕਤ ਕੀਤਾ ਜਾਂਦਾ ਹੈ। ਅਜਿਹੇ ਗੀਤ ਲੜਕੀ ਦੀ ਵਿਦਾਈ ਮਗਰੋਂ ਗਾਏ ਜਾਂਦੇ ਹਨ। ਇਨ੍ਹਾਂ ਵਿਚ ਕਿੱਕਰ, ਬੇਰੀ ਆਦਿ ਰੁੱਖਾਂ ਨੂੰ ਪ੍ਰਤੀਕ ਰੂਪ ਵਿਚ ਵਰਤ ਕੇ ਭਾਵ ਅਭਿਵਿਅਕਤ ਕੀਤਿਆਂ ਜ਼ਿਦਗੀ ਜਿਹੀ ਆ ਜਾਂਦੀ ਹੈ। ਮਿਸਾਲ ਵਜੋਂ :

ਕਿਕਰੀ ਝੂਲ ਝੁਲੱਰਦੀਏ, ਕੂੰਨ੍ਹੀ ਮਰੋੜੇਆ ਤੇਰਾ ਡਾਲੂ
ਬਧੋਏ ਜੋ ਬੱਲ ਜਾਂਦੀਆਂ
ਡਾਲੂਏ ਨਾ ਮੋੜ ਰਾਜਾ, ਕਲੀਆਂ ਨਾ ਤੋੜ
ਫੁੱਲਾਂ ਚੁਗੀ ਪੱਗਾ ਧਰਿਆਂ ।[2]

ਹੇ ਕਿੱਕਰ ! ਤੇਰੀ ਝੂਮਦੀ ਮਸਤ ਡਾਲੀ ਕਿਸ ਨੇ ਤੋੜੀ ਹੈ ? ਹੇ ਰਾਜਾ ! ਡਾਲੀ ਨਾ ਤੋੜ, ਕਲੀਆਂ ਨਾ ਤੋੜ, ਤੂੰ ਮੇਰੇ ਫੁੱਲ ਚੁਗ ਕੇ ਆਪਣੀ ਪਗੜੀ ਵਿਚ ਸਜਾ ਲਈਂ। 'ਸਹੁਰੇ' ਸ਼ਬਦ ਲੜਕੀ ਦੇ ਸਾਹਮਣੇ ਬੜਾ ਭਿਆਨਕ ਦ੍ਰਿਸ਼ ਲਿਆਉਂਦਾ ਹੈ। ਉਹ ਪੇਕਿਆਂ ਦਾ ਨਾਂ ਸੁਣਦੇ ਹੀ ਖ਼ੁਸ਼ੀ ਨਾਲ ਨੱਚ ਉਠਦੀ ਹੈ। ਉਸਦੇ ਮੂੰਹੋਂ ਆਪਣੇ ਆਪ ਇਹ ਸ਼ਬਦ ਫੁੱਟ ਪੈਂਦੇ ਹਨ :

ਬੜਾ ਓ ਡਰੌਵਣਾ, ਕਿ ਸੌਹਰਿਆਂ ਦਾ ਦੇਸ ਓ,
ਕਿ ਬੜਾ ਓ ਸੁਹਾਵਣਾ, ਕਿ ਬਾਪੂਏ ਦਾ ਦੇਸ ਜੋ ।[3]

---

1. ਬੌਏ ਅੱਗੇਂ ਬੇਟੀ ਅਰਜ ਕਰੇਂਦੀ ਜੋੜੀ ਦਾ ਵਰ ਸਹਾਂਙੂ ਟੋਲ,
ਚੰਦਰੇ ਦੀ ਚਾਨਣੀ ਚੌਂਹ ਦਿਨਾਂ ਰੀ, ਉਮਰਾਂ ਦਾ ਵਰ ਸਹਾਂਙੂ ਟੋਲ ।
2. ਕਾਂਗੜੀ ਲੋਕ ਗੀਤ, ਭਾਗ 1, ਡਾ. ਗੌਤਮ ਵਿਅਥਿਤ ।
3. ਉਹੀ ।

ਬਾਪੂ ਦਾ ਦੇਸ ਉਸ ਨੂੰ ਉਜਾੜ ਪਿਆ ਵੀ ਸੁਹਣਾ ਲੱਗਦਾ ਹੈ। ਉੱਥੇ ਉਸ ਦਾ ਮਨ ਆਜ਼ਾਦ ਪੰਛੀ ਵਾਂਗੂ ਉੱਡਦਾ ਝੂਮ ਝੂਮ ਗਾਉਣ ਲੱਗਦਾ ਹੈ। ਉਥੋਂ ਦੀ ਤੜਪ ਉਸਨੂੰ ਸਦਾ ਵਿਆਕੁਲ ਰਖਦੀ ਹੈ। ਉਹ ਸਦਾ ਗੁਣਗੁਣਾਉਂਦੀ ਰਹਿੰਦੀ ਹੈ :

ਗੰਗਾ ਤੇ ਜਮਨਾ ਦੋਨੋਂ ਵਹਿੰਦੀਆਂ ਨੇ, ਮਨਾ ਮੇਰਿਆ
ਚਲੋ ਮਨਾ ਪੇਕੇ ਚਲੀਏ
ਮੈਨੂੰ ਬਾਬੁਲ ਦਾ ਘਰ ਬੜਾ ਸੁਹਣਾ ਲੱਗੇ।[1]

ਲੜਕੇ ਦੇ ਘਰ ਗਾਏ ਜਾਣ ਵਾਲੇ ਗੀਤਾਂ ਵਿਚ ਸਿਹਰੇ, ਬੰਨੇ ਅਤੇ ਘੋੜੀਆਂ, ਪ੍ਰਸਿੱਧ ਹਨ। ਇਨ੍ਹਾਂ ਛੋਟੇ ਛੋਟੇ ਭਾਵ-ਪ੍ਰਧਾਨ ਗੀਤਾਂ ਵਿਚ ਘਰ ਦੀ ਸੱਜ-ਧੱਜ, ਸਿਹਰੇ ਦੀ ਸਾਜ ਸਜਾਵਟ, ਰੂਪ ਵਰਣਨ ਅਤੇ ਵਸਤੂਆਂ ਦੇ ਉਤਪਾਦਨ ਸਥਾਨ ਆਦਿ ਦਾ ਜ਼ਿਕਰ ਮਿਲਦਾ ਹੈ। ਜਦੋਂ ਉਹ ਸਿਹਰਾ ਪਹਿਨ ਕੇ ਵਿਹੜੇ ਵਿਚ ਚੌਂਕੀ ਤੇ ਖੜਾ ਹੁੰਦਾ ਹੈ ਤਾਂ ਮਾਂ ਫੁੱਲੀ ਨਹੀਂ ਸਮਾਉਂਦੀ। ਭੈਣਾਂ ਉਸ ਨੂੰ ਪੱਖਾ ਕਰਦੀਆਂ, ਵਧਾਈਆਂ ਮੰਗਦੀਆਂ ਆਪਣਾ ਹੱਕ ਜਤਾਉਂਦੀਆਂ ਹਨ। ਆਪਣੇ ਲਾਡਲੇ ਨੂੰ ਸੁਰਮਾ ਪਾਉਂਦੀ ਅਤੇ ਦੁੱਧ ਪਿਆਉਂਦੀ ਮਾਂ ਦਾ ਕਲੇਜਾ ਇਕ ਵਾਰ ਫਰ ਉਸ ਨੂੰ ਉਸਦੇ ਬਚਪਨ ਦੀ ਯਾਦ ਕਰਾ ਦਿੰਦਾ ਹੈ। ਭੈਣਾ ਗਾਉਂਦੀਆਂ ਹਨ :

ਮਾਂ ਆਪਣੇ ਲਾਡਲੇ ਨੂੰ ਦੁੱਧ ਪਿਆਏ,
ਤੇਰਾ ਪੁੱਤ ਦੂਰ ਦੇਸ਼ਾਂ ਚੋਂ ਬਹੂ ਲੈਣ ਜਾ ਰਿਹਾ ਹੈ।

ਸਿਹਰਾ ਪਹਿਨ ਕੇ ਤਾਂ ਭੈਣ ਦਾ ਵੀਰ ਕ੍ਰਿਸ਼ਨ, ਸ਼ਾਮ ਅਤੇ ਰਾਮ ਸਰੀਖਾ ਲਗਦਾ। ਉਹ ਤਾਂ ਉਸ ਨੂੰ ਰਾਵਣ ਵਰਗਾ ਯੋਧਾ ਪ੍ਰਤੀਤ ਹੁੰਦਾ ਹੈ :

ਸਿਹਰਾ ਸਜਾ ਕੇ ਵੀਰਾ ਘੋੜੀ ਤੇ ਚੜ੍ਹਿਆ,
ਸਾਰੀ ਧਰਤੀ ਕੰਬਣ ਲੱਗੀ, ਲੋਕ ਡਰਨ ਲੱਗੇ,
ਇਹ ਰਾਵਣ ਵਰਗਾ ਕੌਣ ਆ ਗਿਆ ?
ਸ਼ਹਿਰ ਦੇ ਲੋਕੋ ! ਤੁਸੀਂ ਕਿਉਂ ਡਰਦੇ ਹੋ।
ਭੈਣ ਦੇ ਘਰ ਭਾਈ, ਸਹੁਰੇ ਘਰ ਜੁਆਈ,
ਬੜੀ ਮੁਸ਼ਕਲ ਨਾਲ ਆਇਆ ਹੈ।[2]

ਵਿਆਹ ਗੀਤਾਂ ਵਿਚ ਲੜਕੀ ਨੂੰ ਸੀਤਾ, ਰਾਧਾ, ਰੁਕਮਣੀ ਅਤੇ ਲੜਕੇ ਨੂੰ ਰਾਮ, ਕਿਸ਼ਨ ਅਤੇ ਸ਼ਿਵ ਦਾ ਸਰੂਪ ਮੰਨਿਆ ਜਾਂਦਾ ਹੈ। ਲਗਨ ਦੇ ਗੀਤਾਂ ਵਿਚਲੀ ਮਿਠਾਸ ਕਿਨੀ ਰਸ ਭਰੀ ਅਤੇ ਲੋਕ-ਲਾਜਮਈ ਹੈ :

---

1. ਕਾਂਗੜੀ ਲੋਕ ਗੀਤ, ਭਾਗ 1, ਡਾ. ਗੌਤਮ ਵਿਅਥਿਤ।
2. ਸਿਹਰਾ ਪਹਿਨੀ ਵੀਰਾ ਘੋੜੀਆ ਚੜਿਆ
   ਧਰਤ ਕੰਬੇ ਸਾਰੀ ਲੋਕੀ ਜੋ ਡਰਦੀ
   ਇਹ ਕੂਣ ਰਾਵਨ ਆਇਆ ਰਾਮ।

ਬਾਹਰ ਆਓ, ਮੇਰੀ ਸ਼ਾਮ ਸੁੰਦਰੀ
ਕਾਹਨ ਕ੍ਰਿਸ਼ਨ ਤੇਰੇ ਲਗਨ ਲੈਣ ਆਇਐ
ਮੈਂ ਕਿਵੇਂ ਆਵਾਂ ਮੇਰੇ ਸੁਆਮੀ ! ਚਿੱਤ ਬਾਪੂ ਤੋਂ ਸ਼ਰਮ ਕਰੇ ।[1]

ਬਰਾਤ ਨੂੰ ਨਿਉਂਦਾ ਦੇਣ ਸਮੇਂ ਗਾਏ ਜਾਣ ਵਾਲੇ ਗੀਤਾਂ ਵਿਚ ਮਜ਼ਾਕ ਅਤੇ ਵਿਅੰਗ ਦੀ ਚੋਖੀ ਪੁੱਠ ਮਿਲਦੀ ਹੈ । ਇਨ੍ਹਾਂ ਵਿਚ ਅਨੇਕਾਂ ਪਕਵਾਨਾਂ ਦੀ ਗਿਣਤੀ, ਸੁਆਦ, ਪਾਚਨ ਪਰਿਕਿਰਿਆ, ਬਰਾਤੀਆਂ ਦੀਆਂ ਵਗਦੀਆਂ ਲਾਲਾਂ, ਥੋੜ੍ਹਾ ਥੋੜ੍ਹਾ ਖਾਣ ਦੀ ਸਿਖਿਆ, ਸਰਲ ਅਤੇ ਵਿਅੰਗ ਵਿਨੋਦੀ ਸ਼ਬਦਾਂ ਵਿਚ ਮਿਲਦੀ ਹੈ । ਝਮਾਕੜਾ ਗੀਤ "ਨਾਨੂੰ ਨੰਗਾ ਆਇਆ ਵੋ ਝਮਾਕੜਿਆ-ਝਮਾਕੜਿਆ" ਅਤੇ ਸਤਾਤਰੀ ਗੀਤ "ਉਤਰ ਮੇਰੇਆ ਖਿਨੂੰਆ ਤੂੰ ਉੜਿਆ ਲੰਮੀਆਂ ਡੇਰਾਂ ਓ" ਵਿਚ ਤਾਂ ਹਾਸੇ ਦਾ ਫੁਹਾਰਾ ਫੁੱਟ ਪੈਂਦਾ ਹੈ । ਵਿਹੜੇ ਵਿਚ ਨੱਚਦੀਆਂ ਔਰਤਾਂ ਘੁੰਡ ਕੱਢਣਾ ਭੁੱਲ ਕੇ ਬੇਸਰ ਬਾਲੂ ਵਿਚ ਸਜੀਆਂ ਠੁਮਕ ਠੁਮਕ ਨੱਚਦੀਆਂ ਸਾਰੇ ਵਾਤਾਵਰਨ ਵਿਚ ਜਾਨ ਭਰ ਦਿੰਦੀਆਂ ਹਨ । ਅਸੀਂ ਬਾਕੀ ਥਾਵਾਂ ਤੇ ਜਿੰਨਾ ਹੱਸਦੇ, ਗਾਉਂਦੇ ਅਤੇ ਨੱਚਦੇ ਹਾਂ ਓਨਾ ਹੀ ਵਿਦਾਈ ਦੇ ਗੀਤਾਂ ਵਿਚ ਵਹਿੰਦੀ ਕਰੁਣਾ ਦੀ ਫੁਹਾਰ ਵਿਚ ਡੁੱਬੇ ਹਟਕੋਰੇ ਭਰਨ ਲੱਗਦੇ ਹਾਂ । ਧੀ ਦੇ ਵਿਛੋੜੇ ਦੀ ਭਾਵਨਾ ਨੂੰ ਜ਼ਬਾਨ ਦੇਂਦਾ ਇਹ ਗੀਤ ਕਿੰਨਾ ਦਰਦ ਭਰਿਆ ਹੈ :

ਤੇਰਿਆਂ ਮਹਿਲਾਂ ਦੇ ਅੰਦਰ ਵੋ ਬਾਪੂ ਮੇਰਾ ਡੋਲਾ ਅੜਿਆ
ਤੇਰੇ ਡੋਲੇ ਛੁੜਾਈ ਦਿਹੰਗੇ ਵੋ, ਧੀਏ ਘਰ ਜਾ ਆਪਣੇ
ਤੇਰਿਆਂ ਮਹਿਲਾਂ ਦੇ ਅੰਦਰ ਵੋ ਬਾਪੂ ਮੇਰੀਆਂ ਗੁੱਡੀਆਂ ਰਹੀਆਂ
ਤੇਰੀਆਂ ਗੁਡੀਆਂ ਪੁਜਾਈ ਦਿਹੰਗੇ ਵੋ ਧੀਏ ਘਰ ਜਾ ਆਪਣੇ ।[2]

ਕਹਿਣ ਦਾ ਮਤਲਬ ਇਹ ਕਿ ਲੜਕੀ ਅਨੇਕ ਪ੍ਰਕਾਰ ਦੇ ਬਹਾਨੇ ਲੱਭ ਕੇ ਚਾਹੁੰਦੀ ਹੈ ਕਿ ਪਿਤਾ ਉਸਨੂੰ ਸਹੁਰੇ ਨਾ ਭੇਜੇ, ਪਰ ਲੋਕ ਮਰਿਆਦਾ ਦੀ ਪਰੰਪਰਾ ਨਿਭਾਉਂਦਾ ਪਿਤਾ ਉਸਨੂੰ ਕਿਸੇ ਵੀ ਸ਼ਰਤ ਤੇ ਆਪਣੇ ਘਰ ਰੱਖਣ ਤੋਂ ਅਸਮਰਥ ਹੈ । ਧੀ ਦੇ ਇਹ ਸ਼ਬਦ ਕਿ 'ਹੇ ਪਿਤਾ ਤੇਰਾ ਚੰਬਾ, ਫੁੱਲਾਂ ਵਰਗਾ ਮਹਿਲ ਚਿੜੀਆਂ ਨਾਲ ਭਰਿਆ ਹੋਇਆ ਹੈ । ਹੁਣ ਇਹ ਚਿੜੀਆਂ ਉੱਡ ਰਹੀਆਂ ਹਨ । ਸਾਡੀ ਉਡਾਰੀ ਬੜੀ ਲੰਬੀ ਹੈ, ਅਸੀਂ ਸ਼ਾਇਦ ਫੇਰ ਨਾ ਆਈਏ' ਅਤਿਅੰਤ ਮਾਰਮਿਕ ਹੈ । ਇਨ੍ਹਾਂ ਵਿਚ ਪੱਥਰ ਨੂੰ ਪਿਘਲਾ ਦੇਣ ਦੀ ਸਮਰਥਾ ਹੈ । ਪਰੰਤੂ ਸੰਸਾਰਿਕਤਾ ਨਾਲ ਬੱਝਾ ਪਿਉ ਨਿਰਮੋਹੀ ਬਣਿਆ ਸਭ ਕੁਝ ਸਹਿ ਜਾਂਦਾ ਹੈ । ਉਹ ਉਸਨੂੰ ਦੋਨੋਂ ਹੱਥ ਜੋੜ ਕੇ ਆਪਣੇ ਘਰ ਜਾਣ ਲਈ ਕਹਿੰਦਾ ਹੈ । ਵਿਦਾਈ ਦੇ ਇਨ੍ਹਾਂ ਗੀਤਾਂ ਦੀ

1. ਬਾਹਰ ਆ ਮੇਰੀ ਸ਼ਿਆਮ ਸੁੰਦਰੀ
ਕਾਹਨਾ ਲਗਨਾਂ ਜੋ ਆਇਆ ਏ ।
2. ਕਾਂਗੜੀ ਲੋਕ ਗੀਤ, ਭਾਗ 1, ਡਾ. ਗੌਤਮ ਵਿਅਥਿਤ ।

ਮਿਠਾਸ ਆਦਮੀ ਔਰਤਾਂ ਦੇ ਸਾਹਮਣੇ ਭੁੱਲੇ-ਵਿਸਰੇ ਅਤੀਤ ਨੂੰ ਜੀਵਿਤ ਅਤੇ ਕਰੁਣਾਮਈ ਬਣਾ ਦੇਂਦੀ ਹੈ।

ਸੋਗ ਦੇ ਗੀਤ ਘੱਟ-ਵੱਧ ਸਭ ਥਾਈਂ ਸੁਣਨ ਨੂੰ ਮਿਲਦੇ ਹਨ। ਕਿੰਨੌਰ ਵਿਚ ਆਸ਼ਟੀਯਾਮੋ ਸੋਗ ਗੀਤ ਕਿਰਿਆ ਕ੍ਰਮ ਵੇਲੇ ਗਾਇਆ ਜਾਂਦਾ ਹੈ। ਬਾਕੀ ਥਾਈਂ ਇਨ੍ਹਾਂ ਗੀਤਾਂ ਨੂੰ "ਅਲੈਹਣੀਆਂ" ਕਿਹਾ ਜਾਂਦਾ ਹੈ। ਪਿੰਡ ਦੇ ਕਿਸੇ ਬੁੜ੍ਹੇ-ਬੁੜ੍ਹੀ ਦੇ ਮਰਨ ਤੇ ਅਛੂਤ ਔਰਤਾਂ ਸਾਂਗ ਬਣਾ ਕੇ ਉਨ੍ਹਾਂ ਦੇ ਵਿਹੜੇ ਵਿਚ ਨੱਚਦੀਆਂ ਹਨ ਅਤੇ ਨਾਲ ਨਾਲ ਇਹ ਗੀਤ ਗਾਉਂਦੀਆਂ ਹਨ। ਜਵਾਨ ਉਮਰ ਦੀ ਮੌਤ ਤੇ ਅਜਿਹੇ ਗੀਤ 'ਸਿਆਪਾ' ਰੂਪ ਵਿਚ ਹੀ ਗਾਏ ਜਾਂਦੇ ਹਨ। ਪਰ ਹੁਣ ਇਨ੍ਹਾਂ ਗੀਤਾਂ ਦੀ ਪਰੰਪਰਾ ਸਭ ਥਾਈਂ ਟੁੱਟ ਰਹੀ ਹੈ। ਅਜਿਹੇ ਗੀਤਾਂ ਵਿਚ ਪਾਪ ਪੁੰਨ ਦਾ ਫਲ, ਕਰਮ ਦਾ ਮਹੱਤਵ, ਯਮਰਾਜ ਦਾ ਦਰਬਾਰ ਦਰਸਾਇਆ ਜਾਂਦਾ ਹੈ ਅਤੇ ਬੁਰੇ ਕਰਮ ਕਰਨ ਉੱਤੇ ਸੰਭਾਵਿਤ ਤਕਲੀਫ਼ਾਂ ਦੀ ਪੀੜਾ, ਚਿਤਾ, ਅਰਥੀ ਆਦਿ ਦੇ ਵਰਣਨ ਕਹਾਣੀ ਰੂਪਾਂ ਵਿਚ ਮਿਲਦੇ ਹਨ। ਕੁਝ ਇਕ ਪੁਸਤਕਾਂ ਵਿਚ ਅਜਿਹੇ ਗੀਤ, ਸਮੇਤ ਹਿੰਦੀ ਰੂਪਾਂਤਰ, ਪ੍ਰਕਾਸ਼ਿਤ ਵੀ ਹੋਏ ਹਨ।[1]

## ਵਿਆਹ, ਕਿਰਤ ਅਤੇ ਵਰਤ ਤਿਉਹਾਰਾਂ ਦੇ ਗੀਤ

ਪਹਾੜੀ ਲੋਕ ਜੀਵਨ ਦਾ ਅਧਾਰ ਪ੍ਰੇਮ ਹੈ। ਇਹ ਲੋਕ ਪ੍ਰੇਮ ਲਈ ਜੰਮਦੇ, ਜੀਉਂਦੇ, ਮਿਹਨਤ ਕਰਦੇ, ਦੁਖ ਦਰਦ ਸਹਿੰਦੇ ਅਤੇ ਪ੍ਰਾਣ ਤਕ ਤਿਆਗ ਦੇਂਦੇ ਹਨ। ਜੰਗਲਾਂ ਵਿਚ ਘਾਹ-ਫੂਸ ਵੱਢਦੇ, ਢੋਲ ਡੰਗਰ ਹੱਕਦੇ, ਭੇਡਾਂ ਬੱਕਰੀਆਂ ਚਾਰਦੇ, ਕੰਮ ਕਰਦੇ ਤੇ ਆਰਾਮ ਕਰਦੇ ਆਪਣੇ ਆਪ ਹੀ ਇਕ ਲੰਬੀ ਧੁਨ ਵਿਚ ਗਾ ਉਠਦੇ ਹਨ। ਪ੍ਰੇਮ ਦੀ ਤੜਪ ਅਤੇ ਪ੍ਰੇਮੀ ਦੇ ਮਿਲਣ ਦੀ ਇੱਛਾ ਇਨ੍ਹਾਂ ਵਿਚ ਪ੍ਰਾਣ ਫੂਕਦੀ ਹੈ। ਟੱਪੇ, ਦੋਹੇ, ਗੰਗੀ, ਝਿੰਝੋਟੀਆਂ, ਪਹਾੜ, ਘੁਰਈ, ਆਦਿ ਅਨੇਕ ਪ੍ਰੇਮ ਗੀਤ ਇਨ੍ਹਾਂ ਭਾਵਾਂ ਦੀ ਸੁੰਦਰ ਅਤੇ ਦਿਲ ਟੁੰਬਵੀਂ ਅਭਿਵਿਅਕਤੀ ਕਰਦੇ ਹਨ। ਇਨ੍ਹਾਂ ਵਿਚ ਜਵਾਨੀ ਦਾ ਨਸ਼ਾ, ਮਿਲਣ ਦੀ ਆਤੁਰਤਾ, ਕੁਦਰਤ ਦਾ ਜਾਦੂਮਈ ਪ੍ਰਭਾਵ ਅਤੇ ਸੰਜੋਗ-ਵਿਯੋਗ ਦੇ ਅਨੂਠੇ ਸਵਾਦ ਰਲੇ ਮਿਲੇ ਮਿਲਦੇ ਹਨ। ਇੱਧਰ ਕੁੱਲੂ ਘਾਟੀ ਵਿਚ ਸਾਵਣ ਚੜ੍ਹ ਆਇਆ ਉਧਰੋਂ ਲਾਮਣ ਸੁਣਾਈ ਦਿੱਤੇ :

> ਨਾਲੋਂ ਮੇਂ ਬਜੀ ਸੀਟੀਆਂ, ਧਾਰੋਂ ਮੇਂ ਗੂੰਜੇ ਰਾਗ,
> ਦਰਾਂਤੀ ਕੁਦਾਲ ਕਿਲਣ ਛੂਟ ਗਏ, ਬਾਹਮਣੂ ਸੁਨਣੇ ਕੋ ਕਾਨ ਲਗਾਏ।[2]

ਲਾਮਣ ਭਾਵ ਬ੍ਰਾਹਮਣੂ ਵਿਆਹ ਗੀਤਾਂ ਦਾ ਰੂਪ ਹੈ ਜਿਹੜਾ ਦੋਹਾ ਸ਼ੈਲੀ ਵਿਚ ਗਾਇਆ ਜਾਂਦਾ ਹੈ। ਇਨ੍ਹਾਂ ਵਿਚ ਛੋਟੇ ਛੋਟੇ ਭਾਵ ਚਿੱਤਰ, ਭਾਵ ਅਤੇ

---

1. ਕਾਂਗੜੀ ਲੋਕ ਗੀਤ (ਸੰਸਕਾਰ ਗੀਤ)—ਡਾ. ਗੌਤਮ ਸ਼ਰਮਾ ਵਿਅਥਿਤ।
2. ਲਾਮਣ—ਮੋਲੂ ਰਾਮ ਠਾਕੁਰ।

ਸ਼ੈਲੀ ਵਿਚ ਵਿਆਹ—ਮਦਿਰਾ ਵਰਗਾ ਪ੍ਰਭਾਵ ਪਾਉਂਦੇ ਹਨ। ਤਦੇ ਇਕ ਮੁਟਿਆਰ ਦੂਜੇ ਨੂੰ ਸੰਬੋਧਨ ਕਰਕੇ ਕਹਿੰਦੀ ਹੈ—ਜ਼ਰਾ ਸੰਭਲ ਕੇ ਸੁਣਨਾ ਕਿਉਂਕਿ "ਮੇਰੇ ਗੀਤ ਵਿਚ ਇਕ ਸੇਰ ਭੰਗ ਦੇ ਦਾਣੇ ਅਤੇ ਪੱਥਾ (ਦੋ ਸੇਰ) ਆਜਵਾਇਨ ਦਾ ਮਿਸ਼ਨ ਹੈ। ਮੈਂ ਉੱਚੀ ਸੁਰ ਵਿਚ ਲਾਮਣ ਗਾਉਂਦੀ ਹਾਂ। ਸੁਣ ਲੋ, ਸੁਨਣ ਵਾਲੇ ਬੇਹੋਸ਼ ਹੋ ਕੇ ਡਿੱਗ ਪੈਣਗੇ।" ਅਜਿਹੇ ਗੀਤਾਂ ਤੇ ਝੂਮਰ ਗੀਤ ਪਰੰਪਰਾ ਦਾ ਪ੍ਰਭਾਵ ਵੀ ਨਜ਼ਰ ਆਉਂਦਾ ਹੈ। ਇਕ ਲਾਮਣ ਵਿਚ ਪ੍ਰੇਮਿਕਾ ਕਹਿੰਦੀ ਹੈ :

"ਮੈਂ ਆਪਣਾ ਸੰਦੇਸਾ ਕਾਂ ਦੇ ਹੱਥ ਨਹੀਂ ਭੇਜਣਾ,
ਉਹ ਚੁਗਲੀ ਕਰ ਦਿੰਦਾ ਹੈ
ਪਾਤੀ ਦਿਆਂਗੀ ਭੌਰੇ ਨੂੰ
ਜਿਹੜਾ ਬੈਹ ਕੇ ਸੁੱਖ ਸੁਨੇਹਾ ਪੜ੍ਹ ਕੇ ਦੱਸ ਦਵੇਗਾ।"[1]

ਕਾਂਗੜਾ ਅਤੇ ਕਹਲੂਰ ਵਿਚ ਗਾਏ ਜਾਣ ਵਾਲੇ "ਛਿੰਝ" ਗੀਤ ਅਤੇ ਚੰਬਾ, ਭਰਮੌਰ ਵਿਚ "ਪਹਾੜ ਅਤੇ ਫਾਟੇਹੜੀਆ" ਵਿਆਹ ਦੇ ਦੁਖ, ਦਰਦ, ਵਿਛੋੜਾ, ਆਦਿ ਪੀੜਾਂ ਦੀਆਂ ਐਲਬਮ ਲਗਦੇ ਹਨ। ਪ੍ਰੇਮਿਕਾ ਆਪਣੇ ਸੈਨਿਕ ਜਾਂ ਮਜ਼ਦੂਰ ਪ੍ਰੇਮੀ ਦੀ ਰਾਹ ਉਡੀਕਦੀ ਸੰਜਮ ਖੋ ਬੈਠਦੀ ਹੈ। ਉਹ ਬੇਬਸ ਗਾ ਉਠਦੀ ਹੈ :

"ਮਹਿਲਾਂ ਹੇਠਾਂ ਜਾਂਦੇ ਗਭਰੂਆ! ਮਹਿਲਾਂ ਅੰਦਰ ਆ
ਮੈਂ ਤੇਰੇ ਸਾਥੀਆਂ ਨੂੰ ਚਿੱਠੀਆਂ ਪਾ ਦਿਆਂਗੀ।
ਘੋੜੀ ਦੀ ਰੱਖਿਆ ਦਾ ਪ੍ਰਬੰਧ ਕਰ ਦਿਆਂਗੀ।"[2]

ਜਨਜਾਤੀਆਂ ਦੇ ਵਿਆਹ ਗੀਤਾਂ ਵਿਚ ਪ੍ਰੇਮਿਕਾ ਨੂੰ ਵਿਆਹ ਦੇ ਲੋਭ ਵਿਚ ਦੋਹੜੂ, ਸ਼ਰਾਬ, ਨਥੱਲੂ, ਗੋਜਰੂ ਆਦਿ ਭੂਸ਼ਨ, ਮਿੱਠੇ ਸੁਆਦੀ ਪਕਵਾਨ ਅਤੇ ਮੇਵੇ ਆਦਿ ਭੇਟਾ ਕਰਨ ਦੇ ਪ੍ਰਸੰਗ ਵੀ ਮਿਲਦੇ ਹਨ। ਬਿਰਹਾ ਇਨ੍ਹਾ ਗੀਤਾਂ ਦੀ ਆਤਮਾ ਹੈ। ਬਿਰਹਾ ਵਿਚ ਤੜਪਦੀ ਪ੍ਰੇਮਿਕਾ ਖਜੂਰ ਨਾਲ ਆਪਣਾ ਦੁਖ ਦਰਦ ਸਾਂਝਾ ਇਉਂ ਕਰਦੀ ਹੈ :

ਹਰੀਏ ਨੀ ਭਰੀਏ ਸਬਜ ਖਜੂਰੇ, ਪੱਤਲੂ ਜਿਨ੍ਹਾਂ ਦੇ ਪਿਉਲੇ ਓ।
ਕੰਧਲੂ ਜਿਨ੍ਹਾਂ ਦੇ ਸਦਾ ਮੁਸਾਫਰ, ਨਾਰਾਂ ਦੇ ਦਿਆਂ ਹੀਲੇ ਓ।[3]

ਅਜਿਹਾ ਹੋਵੇ ਵੀ ਕਿਉਂ ਨਾ। ਉਸਦਾ ਪਤੀ ਤਾਂ ਮਜ਼ਦੂਰ ਹੈ ਰਾਤ ਦਿਨ ਨਦੀ ਨਾਲਿਆਂ ਅਤੇ ਜੰਗਲਾ ਵਿਚ ਭਟਕਦਾ ਲਕੜੀ ਢੋਂਦਾ ਔਖਾ ਜੀਵਨ ਜੀ ਰਿਹਾ ਹੈ। ਦਿਨ ਤਿਉਹਾਰਾਂ ਤੇ ਹੋਰਾਂ ਦੇ ਘਰੀਂ ਪੱਕਦੇ ਪਕਵਾਨ ਅਤੇ ਹਾਸੇ ਖੇਡਾਂ ਉਸਨੂੰ ਇਉਂ ਕਹਿਣ ਤੇ ਮਜਬੂਰ ਕਰ ਦਿੰਦੇ ਹਨ :

---

1. ਲਾਮਣ—ਮੌਲੂ ਰਾਮ ਠਾਕੁਰ।
2. ਝੂਮੇ ਧਰਤੀ ਗਾਏ ਲੋਕ—ਡਾ. ਗੌਤਮ ਵਿਅਥਿਤ।
3. ਪੱਤਲੂ—ਪੱਤੇ, ਪਿਉਲੇ—ਪੀਲੇ, ਕੰਧਲੂ—ਪਤੀ (ਅਨੁ.)

ਮੇਰੇ ਮਜ਼ੂਰਾ ਤੇਰਾ ਡੇਰਾ ਬਹੁਤ ਦੂਰ
ਤੂੰ ਘਰੀਂ ਕਦੋਂ ਆਵੇਂਗਾ ?
ਦੇਖ ਝੂਮੇ ਧਰਤੀ ਗਾਉਣ ਲੋਕ ।1

ਕਿਤੇ ਕਿਤੇ ਰਾਜੇ ਦੀ ਨੌਕਾ ਉਸ ਦੀ ਸੌਂਕਣ ਬਣ ਗਈ ਹੈ। ਉਸਨੇ ਉਸਨੂੰ ਇਸ ਤਰ੍ਹਾਂ ਮੋਹ ਲਿਆ ਹੈ ਕਿ ਉਹ ਵਰ੍ਹਿਆਂ ਬਧੀ ਘਰ ਨਹੀਂ ਮੁੜਦਾ। ਉਹ ਉਸਨੂੰ ਚਿੱਠੀ ਲਿਖੇ ਤਾਂ ਕਿਵੇਂ ਲਿਖੇ। ਪਿੰਡ ਦਾ ਪਟਵਾਰੀ ਵੀ ਚਿੱਠੀ ਲਿਖਣ ਦੀ ਉਜਰਤ ਬਦਲੇ ਉਸਦੇ ਜੋਬਨ ਦਾ ਰਸ ਮੰਗਦਾ ਹੈ। ਉਹ ਪਰਦੇਸ ਵਿਚ ਰਹਿੰਦੇ ਫ਼ੌਜੀ ਪਤੀ ਨੂੰ ਏਨੀ ਬੇਨਤੀ ਜ਼ਰੂਰ ਕਰਦੀ ਹੈ :

ਜੇ ਤੂੰ ਚਲਿਆ ਛੈਲਾ ਨੌਕਰੀ
ਮੇਰੇ ਸਰੇ ਦੇ ਸਾਲੂਏ ਲੈਂਦਾ ਜਾਯਾ,
ਜਿੱਥੂ ਲੱਗੇ ਤਿੱਜੋ ਧੁਪੜੀ,
ਤੰਬੂ ਤਾਣੀ ਕਰੀਂ ਸੌਯਾਂ ਨੈਣਾਂ ਦੇਆ ਲੋਭੀਆ।

ਉਹ ਤਾਂ ਆਪਣੇ ਭੂਸ਼ਨ ਤਕ ਉਸਨੂੰ ਦੇਣ ਲਈ ਤੱਤਪਰ ਹੈ ਤਾਂ ਕਿ ਉਸਨੂੰ ਕਿਤੇ ਸਫ਼ਰ ਵਿਚ ਜਾਂ ਪਰਦੇਸ ਵਿਚ ਕਿਸੇ ਪ੍ਰਕਾਰ ਦਾ ਸੰਕਟ ਨਾ ਆਵੇ। ਬਾਰਾਂ ਮਾਸਾ, ਛੇ ਮਾਸਾ ਆਦਿ ਗੀਤਾਂ ਵਿਚ ਵੀ ਪਹਾੜ ਦੀ ਲੋਕ ਨਾਰੀ ਦੇ ਰੁੱਤ ਅਨੁਸਾਰ ਬਦਲਦੇ ਮਨੋਭਾਵਾਂ ਅਤੇ ਕਾਮ ਇਛਾਵਾਂ ਦੇ ਮਾਰਮਿਕ ਵਰਣਨ ਮਿਲਦੇ ਹਨ।

"ਸਾਵਨ ! ਸਾਵਨ ਕਰ ਰਹੀ ਓ ਪੀਆ ਸਾਵਨ !
ਤੂੰ ਕਦੋਂ ਘਰ ਆਵੇਂਗਾ ?"2

ਸਾਵਿਆਂ ਦੇ ਗੀਤ (ਪੀਂਘਾਂ ਅਤੇ ਝੂਲੇ) ਬਿਰਹਾ ਭਾਵਾਂ ਨੂੰ ਜ਼ੁਬਾਨ ਦਿੰਦੇ, ਉੱਡਦੇ ਬਰਸਦੇ ਬੱਦਲਾਂ ਨਾਲ ਸੁਣਨ ਵਾਲੇ ਦੇ ਮਨ ਨੂੰ ਪਸੀਜਦੇ ਚਲੇ ਜਾਂਦੇ ਹਨ। ਬਰਸਾਤ ਦੀ ਪੀੜਾ ਸਹਿੰਦੀ ਲੋਕ ਨਾਇਕਾ, ਹੋਲੀ ਦੇ ਰੰਗ, ਰਸ ਅਤੇ ਲੈਅ ਵਿਚ ਚਿਰ ਮਿਲਨ ਦੀ ਚਾਹ ਉੱਤੇ ਜੀਉਣ ਲੱਗਦੀ ਹੈ। ਉਸਦੇ ਮਨ ਦੇ ਆਂਗਣ-ਦੁਆਰ ਅਤੇ ਗਲੀ ਗਲੀ ਮੁਸਕਾਉਂਦਾ 'ਢੋਲਰੂ' ਗਾਉਣ ਲਗਦਾ ਹੈ। ਪੀਆ ਮਿਲਨ ਦੀ ਆਸ ਦੁਬਾਰਾ ਨਵੀਂ ਦੁਲਹਨ ਵਾਂਗੂ ਸੱਜਦੀ ਸੰਵਰਦੀ ਉਸਦੇ ਜੀਵਨ ਦਾ ਇਕ ਯੁਗ ਹੋਰ ਵਧਾ ਦਿੰਦੀ ਹੈ। ਪਰ ਉਸਨੂੰ ਉਹੋ ਪੀੜਾ, ਉਹੋ ਦਰਦ, ਉਹੋ ਸਮੱਸਿਆ—

ਚੇਤ ਮਹੀਨੇ ਹੋਲੀ ਆਈ ਮੈਂ ਕਿਸ ਸੰਗ ਹੋਲੀ ਖੇਡਾਂ
ਮੇਰੇ ਸ਼ਾਮ ਨਹੀਂ ਘਰ ਮੇਰੇ ਮੈਂ ਕਿਸ ਨਾਲ ਹੋਲੀ ਖੇਡਾਂ

---

1. ਘਾਲੂਆ ਮਜ਼ੂਰਾ ਓ ਡੇਰਾ ਤੇਰਾ ਦੂਰਾਓ, ਕਦੀ ਘਰੇਂ ਔਣਾ ?
ਦੇਖੋ, ਝੂਮੇ ਧਰਤੀ ਗਾਏ ਲੋਕ।
2. ਸੌਣ-ਸੌਣ ਕਰੀ ਰਹੀ ਓ ਪੀਆ ਸੌਵਣਾ ! ਕਦੂੰ ਘਰੇ ਔਣਾ ?
ਦੇਖੋ, ਝੂਮੇ ਧਰਤੀ ਗਾਏ ਲੋਕ।

ਅਨਜਾਣੇ ਕਿਸਨੇ ਪਿਚਕਾਰੀ ਮੇਰੇ ਮੂੰਹ ਤੇ ਮਾਰੀ
ਚੋਲੀ ਭਿੱਜ ਗਈ ਮੇਰੀ ਸਾਰੀ ।[1]

ਸਥਾਨਕ ਲੋਕ ਨਾਰੀ ਪਤੀ ਪ੍ਰੀਤਮ ਦੀ ਚਿਰ ਮਿਲਨ ਦੀ ਚਾਹ ਲਈ ਅਨੇਕ ਪ੍ਰਕਾਰ ਦੇ ਤਿੱਥ-ਤਿਉਹਾਰ ਮਨਾਉਂਦੀ ਦੇਵੀ-ਦੇਵਤਿਆਂ ਦੀ ਮੰਨਤਾਂ ਕਰਦੀ, ਸੁੱਖਾਂ ਚੜ੍ਹਾਉਂਦੀ ਮੰਗਲ ਭਵਿੱਖ ਅਤੇ ਮਧੁਰ-ਮਿਲਨ ਦੀ ਸੁਖਮਈ ਕਲਪਨਾ ਕਰਦੀ ਹੈ। ਤਿਉਹਾਰ ਦੇ ਦਿਨ ਉਹ ਬੜੇ ਚਾਅ ਅਤੇ ਲਗਨ ਨਾਲ ਸਜ-ਧਜ ਕੇ ਸੁਹਾਗ ਦੇ ਕਪੜੇ ਲੀੜੇ ਪਹਿਨਦੀ ਨਵੀਂ ਵਹੁਟੀ ਵਾਂਗੂੰ ਲੱਗਦੀ ਹੈ। ਉਹ ਪਾਂਡੂ ਨਾਲ ਧਰਤੀ ਉੱਤੇ ਕਈ ਪ੍ਰਕਾਰ ਦੇ ਚਿੱਤਰ ਵਾਹੁੰਦੀ ਆਪਣੀਆਂ ਮਾਨਸਿਕ ਅਤੇ ਭਾਵਆਤਮਕ ਇੱਛਾਵਾਂ ਨੂੰ ਸਾਕਾਰ ਕਰਦੀ ਹੈ। ਉਹ ਬੜੀ ਲਗਨ ਨਾਲ ਸਜ ਧਜ ਕੇ ਮੇਲਾ ਵੇਖਣ ਜਾਂਦੀ ਹੈ। ਉਸਨੂੰ ਵਿਸ਼ਵਾਸ ਹੈ ਕਿ ਉਸਦਾ ਪ੍ਰੀਤਮ ਕਿਸੇ ਮੇਲੇ ਜਾਂ ਛਿੰਜ (ਛੋਟਾ ਮੇਲਾ ਜਿੱਥੇ ਕੁਸ਼ਤੀਆਂ ਹੁੰਦੀਆਂ ਹਨ) ਵਿਚ ਜ਼ਰੂਰ ਮਿਲੇਗਾ। ਉਹ ਦਿਓਰ ਨੂੰ ਅਨੇਕਾਂ ਲਾਲਚ ਦੇ ਕੇ ਮੇਲਾ ਵੇਖਣ ਨਾਲ ਚਲਣ ਲਈ ਕਹਿੰਦੀ ਹੈ। ਉਸਦੇ ਇਹ ਬੋਲ ਕਿੰਨੇ ਭਾਵਪੂਰਨ ਹਨ :

ਅੱਖੀਆਂ ਦਾ ਕੱਜਲਾ ਤੇਰੀ ਯਾਦ ਪਿੱਛੇ ਰੋ ਰੋ ਕੇ ਗੱਲ੍ਹਾਂ ਉੱਤੋਂ ਵਹਿ ਗਿਆ
ਮੇਰੇ ਮੀਆਂ (ਦਿਓਰ) ਇਹ ਦੂਜੀ ਵਾਰ ਨਾ ਵਹੇ
ਮੇਰੇ ਨਾਲ ਮੇਲੇ ਉੱਤੇ ਚਲਨਾ ਜ਼ਰੂਰ ।[2]

## ਸਮਾਜ ਚਿਤਰਨ, ਲੋਰੀਆਂ ਅਤੇ ਪ੍ਰਕਿਰਤੀ ਸੰਬੰਧੀ ਗੀਤ :

ਮਧਕਾਲੀਨ ਸਾਮੰਤੀ ਜੁਗ ਪਹਾੜੀ ਸਮਾਜ ਪੱਧਤੀ ਉੱਤੇ ਆਪਣੀ ਅਮਿੱਟ ਛਾਪ ਛੱਡ ਗਿਆ ਹੈ। ਸਥਾਨਕ ਸਮਾਜ ਵਿਚ ਇਸਤਰੀ ਅੱਜ ਵੀ ਇਸ ਦੇ ਮਾੜੇ ਨਤੀਜਿਆਂ ਕਾਰਨ ਔਖਾ ਜੀਵਨ ਜੀ ਰਹੀ ਹੈ। ਆਜ਼ਾਦੀ ਦੇ ਮਗਰੋਂ ਵਿਦਿਆ ਪ੍ਰਸਾਰ ਨੇ ਕੁਝ ਮਾਨਤਾਵਾਂ ਬਦਲੀਆਂ ਹਨ। ਪਰੰਤੂ ਹੁਣ ਤੱਕ ਵੀ ਉਹ ਚਿੰਤਨ ਅਤੇ ਅਭਿਵਿਅਕਤੀ ਵਿਚ ਸੁਤੰਤਰ ਅਤੇ ਪ੍ਰਤਿਸ਼ਠਾਮਾਨ ਨਹੀਂ ਬਣ ਸਕੀ ਹੈ। 'ਪਖੜੂ'[3] ਅਤੇ ਛਿੰਜ[4] ਗੀਤਾਂ ਵਿਚ ਔਰਤ ਅਜਿਹੇ ਅਨੇਕ ਚਿੱਤਰ ਅਤੇ ਘਟਨਾਵਾ ਪਰੰਪਰਿਤ

---

1. ਚੇਤ੍ਰ ਮਹੀਨੇ ਦੀ ਹੋਲੀ ਜੇ ਆਈ ਮੈਂ ਕਿਸ ਸੰਗ ਖੇਲਾਂਗੀ ਹੋਲੀ ।
2. ਹਾਂਖੀ ਦਾ ਕੱਜਲਾ ਓ ਸੁੰਦਰਾ, ਰੋਈ ਰੋਈ ਡੁਲਦਾ,
ਔਹ ਨਾ ਡੁਲੇ ਦੂਈ ਬਾਰ ਮੀਆਂ ਓ ਸੌਗੀ ਜਾਣਾ ।
3. ਸੱਸ-ਬਹੂ, ਨਨਦ-ਭਰਜਾਈ, ਦਰਾਣੀ-ਜਠਾਣੀ ਦੇ ਆਪਸੀ ਸੰਬੰਧਾਂ ਨਾਲ ਜੁੜੇ ਕਰੁਣ ਗੀਤ ।
4. ਮੇਹਨਤ ਅਤੇ ਸਫ਼ਰ ਦੇ ਸਮੇਂ ਗਾਏ ਜਾਣ ਵਾਲੇ ਵਿਆਹ ਦੇ ਗੀਤ ਜਿਨ੍ਹਾਂ ਦਾ ਮੂਲ ਭਾਵ ਬਿਰਹਾ ਵੇਦਨਾ ਹੁੰਦੀ ਹੈ ।

ਹਨ ਜਿਨ੍ਹਾਂ ਨੂੰ ਸੁਣਦਿਆਂ ਹੀ ਮਨ ਪਸੀਜ ਕੇ ਕਰਾਹ ਉਠਦਾ ਹੈ। ਇਕ ਗੀਤ ਵਿਚ ਸੱਸ ਆਪਣੀ ਨੂੰਹ ਨੂੰ ਰੋਟੀ ਵਿਚ ਜ਼ਹਿਰ ਦੇ ਕੇ ਮਾਰ ਦਿੰਦੀ ਹੈ ਤਾਂ ਕਿ ਉਸ ਦੀਆਂ ਕਾਲੀਆਂ ਕਰਤੂਤਾਂ ਅਤੇ ਗ਼ੈਰ-ਮਨੁੱਖੀ ਅਤਿਆਚਾਰਾਂ ਦਾ ਪੁੱਤਰ ਨੂੰ ਸੰਕੇਤ ਨਾ ਮਿਲ ਜਾਏ। ਦਿਓਰ-ਭਾਬੀ ਦੇ ਸੰਬੰਧਾਂ ਬਾਰੇ ਵੀ ਗੀਤ ਪ੍ਰਚਲਿਤ ਹਨ। ਅਜਿਹੇ ਗੀਤਾਂ ਵਿਚ ਦੋਹਾਂ ਦੇ ਆਪਸੀ ਵਿਆਹ ਸੰਬੰਧਾਂ ਦੀ ਚਰਚਾ, ਤੋਹਫ਼ੇ ਵਜੋਂ ਪ੍ਰਾਪਤ ਚੀਜ਼ਾਂ ਦਾ ਵਧਾ ਘਟਾ ਕੇ ਕਹਿਣਾ-ਸੁਣਨਾ ਅਤੇ ਪਤੀ-ਪਤਨੀ ਦੇ ਮਾਨਸਿਕ ਤਨਾਓ ਬੜੀ ਸਹਿਜਤਾ ਨਾਲ ਉਘੜੇ ਹਨ। "ਗੰਗੇ ਰਾਮ ਪਟਵਾਰੀਆ" ਨਾਂ ਦੇ ਗੀਤ ਵਿਚ ਗੰਗੇ ਰਾਮ ਪਟਵਾਰੀ ਲੋਕਾਂ ਤੋਂ ਸੁਣੀ-ਸੁਣਾਈ ਨੂੰ ਸੱਚ ਮੰਨ ਕੇ ਆਪਣੀ ਧੀ ਨੂੰ ਮਾਰ ਦਿੰਦਾ ਹੈ। 'ਚੂੰਨੀ ਲਾਲ' ਨਾਂ ਦੇ ਪ੍ਰਸਿਧ ਸਿਰਮੌਰੀ ਲੋਕ ਗੀਤ ਵਿਚ ਵੀ ਏਦਾਂ ਹੀ ਹੁੰਦਾ ਹੈ। ਸਮਾਜਕ ਰੀਤੀ-ਰਿਵਾਜਾਂ ਤੇ ਅੰਧ-ਵਿਸ਼ਵਾਸਾਂ ਨੂੰ ਲੈ ਕੇ ਵੀ ਗੀਤ ਰਚੇ ਗਏ ਹਨ। ਜਨਜਾਤੀ ਇਲਾਕੇ ਕਿੰਨੌਰ ਵਿਚ "ਕੁਆਲੋ ਧੋਸੋ ਚੀਹੇ" ਦਾ ਗੀਤ ਕਪੜੇ ਧੋਣ ਦਾ ਵਰਣਨ ਕਰਦਾ ਹੈ।

ਕ੍ਰਿਸ਼ਣਮਣੀ ਆਪਣੇ ਪਤੀ ਪੁਹਾਲ (ਗਡਰੀਏ) ਦੇ ਨਾਲ ਜਾਣਾ ਚਾਹੁੰਦੀ ਹੈ। ਉਹ ਆਪਣੇ ਛੋਟੇ ਪਤੀ ਤੋਂ ਉਕਤਾ ਗਈ ਹੈ। ਇਸੇ ਤਰ੍ਹਾਂ ਚੰਦ੍ਰਮਣੀ, ਠਾਕੁਰਮਣੀ, ਵਿਦਿਆਰਾਮ ਮਾਧੋ, ਡੀਵਸਰਨੀ ਅਤੇ ਊਸਾ, ਰਾਮਚੰਦ੍ਰ ਅਤੇ ਡੋਲਮਾ ਆਦਿ ਗੀਤਾਂ ਵਿਚ ਆਪਸੀ ਈਰਖਾ, ਚਿੱਕੜ ਉਛਾਲਣ ਸਮਾਜਕ ਅੰਧ ਵਿਸ਼ਵਾਸਾਂ ਅਤੇ ਰਹਿਣ ਸਹਿਣ ਦੇ ਚੋਖੇ ਸੰਕੇਤ ਮਿਲਦੇ ਹਨ।

ਸਮਾਜ ਦੇ ਖ਼ੁਸ਼ਹਾਲ ਲੋਕਾਂ ਦੀ ਕਾਮੁਕ ਦ੍ਰਿਸ਼ਟੀ ਪੈਣ ਤੇ ਵਿਆਹੀਆਂ ਅਤੇ ਕੁਆਰੀਆਂ ਸੁੰਦਰੀਆਂ ਮੱਲੋ-ਜ਼ੋਰੀ ਚੁਕ ਕੇ ਰੰਗ ਮਹੱਲਾਂ ਵਿਚ ਲੈ ਜਾਂਦੀਆਂ ਰਹੀਆਂ ਹਨ। "ਨੌਖੂ ਗੱਦਣ" ਅਤੇ ਮੈਨਾ ਚਮਿਆਰੀ ਦੇ ਗੀਤ ਇਸ ਸਮਾਜਕ ਕੁਰੀਤੀ ਦੇ ਜਾਗਦੇ ਉਦਾਹਰਣ ਹਨ। ਰਾਜਾ ਅਨੇਕ ਪ੍ਰਕਾਰ ਦੇ ਲਾਲਚ ਦੇ ਕੇ ਨੌਖੂ ਦਾ ਮਨ ਜਿੱਤਣਾ ਚਾਹੁੰਦਾ ਹੈ ਪਰੰਤੂ ਉਹ ਹਰ ਵਾਰੀ ਇਹੋ ਉਤਰ ਦੇਂਦੀ ਹੈ ਕਿ ਉਸਨੂੰ ਜਦੋਂ ਜਦੋਂ ਆਪਣੇ ਪਤੀ ਹਰੀ ਸਿੰਘ ਦੀ ਯਾਦ ਆਉਂਦੀ ਹੈ ਤਾਂ ਕਾਲਜੇ ਛੁਰੀ ਫਿਰ ਜਾਂਦੀ ਹੈ। ਸਮਾਜ ਦੀ ਰਗ ਰਗ ਵਿਚ ਸਮਾਏ ਅੰਧ-ਵਿਸ਼ਵਾਸਾਂ ਅਤੇ ਜਾਦੂ-ਟੂਣਿਆਂ ਨੂੰ ਲੈ ਕੇ ਲੋਕ ਕਵੀ ਹਰਨਾਮ ਦਾਸ ਨੇ ਵਿਅੰਗਪੂਰਨ ਗੀਤ ਰਚੇ ਹਨ। ਇਕ ਗੀਤ ਦਾ ਭਾਵ ਇਸ ਤਰ੍ਹਾਂ ਹੈ :

ਮੇਰੇ ਬੱਚੇ ਤੇ ਕਿਸੇ ਨੇ ਟੂਣਾ ਕਰ ਦਿੱਤਾ ਹੈ।
ਮੈਂ ਤਾਂ ਇਸਦੇ ਉਪਾਅ ਲਈ ਖੇਲ-ਪਾਤਰ ਦੇਵਾਂਗੀ।
ਅਤੇ ਗੁੱਗਾਸਲੋਹ ਜਾ ਕੇ ਚੇਲੇ-ਜੋਗੀ ਤੋਂ ਝਾੜਾ ਕਰਵਾਵਾਂਗੀ।[1]

---

1. ਮਾਏ ਮੈਂ ਤਾਂ ਮੁੰਨੂਏਂ ਦਾ ਪਾਤਰ ਪਾਣਾ
ਨੇੜ-ਪੜੋਸੀਆਂ ਜਾਦੂ ਜੋ ਕੀਤੇਆ
ਮੈਂ ਗੁੱਗੇ-ਸਲੋਹੇ ਜੋ ਜਾਣਾ।

ਦਾਦੀ, ਨਾਨੀ ਅਤੇ ਮਾਂ ਦੀ ਗੋਦੀ ਵਿਚ ਰੋਂਦਾ ਬਾਲਕ ਲੋਰੀਆਂ ਦੀ ਮਿੱਠੀ ਸੰਗੀਤਮਈ ਧਾਰਾ ਵਿਚ ਡੁਬਕੀਆਂ ਲਗਾਉਂਦਾ ਨੀਂਦਰ ਦੇ ਸੁਖ-ਲੋਕ ਵਿਚ ਸੌਂਦਾ ਰਿਹਾ ਹੈ। ਪਹਾੜੀ ਲੋਰੀਆਂ ਦੇ ਸੰਗੀਤ ਦੀ ਮਿੱਠਤ ਦਾ ਆਪਣਾ ਹੀ ਜਾਦੂਈ ਪ੍ਰਭਾਵ ਹੈ ! ਭੁੱਖ-ਪਿਆਸ, ਦੁਖ-ਦਰਦ ਆਦਿ ਨਾਲ ਕਰਾਹੁੰਦੇ, ਰੋਂਦੇ ਬੱਚੇ ਇਸਦੇ ਰੁਪਹਿਲੇ ਮਾਇਆਮਈ ਪ੍ਰਭਾਵ ਵਿਚ ਸਭ ਕੁਝ ਵਿਸਾਰ ਕੇ ਸੌਂ ਜਾਂਦੇ ਹਨ। ਇਕ ਲੋਰੀ ਮੈਨੂੰ ਏਦਾਂ ਦੀ ਮਿਲੀ ਹੈ :

ਨੀਂਦੇ ਨੀ ਨੀਂਦੇ, ਆ ਜਾ ਤੂੰ ਆ ਜਾ
ਲਾਲ ਵੇ ਲੋਰੀ ਲੈ, ਲੋਰੀ ਲੈ ਕੇ ਸੌਂ ਜਾਈਂ।
ਵਿਹੜੇ ਅਸਾਡੇ 'ਚ ਧਣੀਏਂ ਦੀ ਕਿਆਰੀ
ਅੰਦਰ ਸੁੱਤੀ ਮੇਰੀ ਨਣਦ ਕੁਆਰੀ
ਤੂੰ ਉਸ ਕੋਲੋਂ ਚੋਰੀ ਚੋਰੀ ਆ ਜਾਵੀਂ, ਆ ਜਾਵੀਂ।

ਜੁਗ ਬਦਲਿਆ। ਪਿੰਡਾਂ ਵਿਚ ਰੇਡੀਓ, ਟਰਾਂਜ਼ਿਸਟਰ ਵਗੈਰਾ ਆ ਗਏ ਅਤੇ ਹੁਣ ਬਾਲ ਗੀਤ ਹੌਲੀ ਹੌਲੀ ਭੁਲਦੇ ਜਾ ਰਹੇ ਹਨ। ਹੁਣ ਤਾਂ ਕੋਈ ਘਰ ਹੀ ਹੋਵੇਗਾ ਜਿਥੇ ਮਾਂ ਜਾਂ ਦਾਦੀ ਆਪਣੇ ਬੱਚੇ ਨੂੰ ਸੁਆਉਣ ਲਈ ਲੋਰੀ ਗਾਉਂਦੀ ਹੋਵੇ।

ਪ੍ਰੇਮ, ਬਿਰਹਾ, ਭੁੱਖ-ਪਿਆਸ, ਰੋਗ-ਸੋਗ ਤੋਂ ਸਹਿਮੇ ਪਹਾੜੀ ਲੋਕ ਮਨ ਨੂੰ ਸਥਾਨਕ ਪ੍ਰਕਿਰਤਕ ਸੁੰਦਰਤਾ ਵਿਚ ਵਿਸ਼ਵਾਸ ਬਣਿਆ ਹੋਇਆ ਹੈ। ਉਹ ਪਹਾੜਾਂ ਦੀ ਖ਼ੂਬਸੂਰਤੀ, ਹਵਾ-ਪਾਣੀ ਦੀ ਸਵੱਛਤਾ, ਖਾਣ-ਪੀਣ ਦੀ ਸਾਦਗੀ ਆਦਿ ਤੇ ਮੁਗਧ ਹੋ ਕੇ ਗਾ ਉਠਦਾ ਹੈ :

ਜੀਣਾ ਪਹਾੜੇ ਦਾ ਜੀਣਾ ਹੋ
ਠੰਡੀ ਠੰਡੀ ਹਵਾ ਜੇ ਚਲਦੀ, ਬਰਫਾਂ ਦਾ ਪਾਣੀ ਪੀਣਾ ਹੋ।

ਜਾਂ

ਸਾਰਿਆਂ ਦੇਸਾਂ ਵ੍ਹਿਚ ਦੇਸ ਹਿਮਾਚਲ
ਲਗਦਾ ਮਿੰਜੋ ਪਿਆਰਾ ਹੋ
ਘਰ ਘਰ ਟਿਕਲੂ, ਘਰ ਘਰ ਬਿੰਦਲੂ
ਘਰ ਘਰ ਬਾਂਕੀਆਂ ਨਾਰਾਂ ਹੋ।

ਭਾਵ ਇਹ ਉਚੀਆਂ ਨੀਵੀਆਂ ਘਾਟੀਆਂ, ਹਰੇ ਭਰੇ ਝਰਨੇ, ਤਾਲ-ਸਰੋਵਰ ਅਤੇ ਨਦੀਆਂ ਦੇ ਪਾਣੀਆਂ ਦੀਆਂ ਲਹਿਰਾਂ ਵਿਚ ਆਪਣੇ ਦੁਖ-ਦਰਦ ਵਹਾਉਂਦਾ ਨਿਤਾਪ੍ਰਤੀ ਸੁਖੀ ਅਤੇ ਸੰਤੁਸ਼ਟ ਜੀਵਨ ਬਤੀਤ ਕਰਦਾ ਹੈ। ਕਿੰਨੌਰੀ ਗੀਤ "ਸੋਨੇ ਕੀ ਸਪੀਲੋ" ਵਿਚ ਵੀ ਸਪੀਲੋ ਦੇ ਸੁਨਹਿਰੀ ਪਿੰਡ ਦਾ ਮਨਮੋਹਕ ਚਿੱਤਰਣ ਮਿਲਦਾ ਹੈ।[1] ਪਹਾੜੀ ਕੁਦਰਤੀ ਸੁੰਦਰਤਾ ਇਨ੍ਹਾਂ ਗੀਤਾਂ ਵਿਚ ਅਨੇਕ ਰੂਪ ਲੈ ਕੇ ਉਭਰੀ ਹੈ।

1. ਦੇਖੋ—ਕਿੰਨਰ ਲੋਕ ਸਾਹਿਤ, ਡਾ. ਬੰਸ਼ੀ ਰਾਮ।

**ਲੋਕ-ਗਾਥਾਵਾਂ**

ਇਹ ਸੂਬਾ ਛੋਟੀਆਂ ਛੋਟੀਆਂ ਰਿਆਸਤਾਂ ਦਾ ਸੂਬਾ ਸੀ । ਸੀਮਾਵਾਂ ਦੀ ਉਲੰਘਣਾ ਅਤੇ ਆਪਣੀ ਬਹਾਦਰੀ ਦਿਖਾਉਣਾ ਛੋਟੀਆਂ ਵੱਡੀਆਂ ਲੜਾਈਆਂ ਦਾ ਕਾਰਣ ਬਣਦੇ ਰਹੇ ਹਨ। ਗੋਰਖਿਆਂ, ਮੁਗ਼ਲਾਂ, ਸਿੱਖਾਂ ਅਤੇ ਅੰਗਰੇਜ਼ਾਂ ਦੇ ਹਮਲੇ ਵੀ ਇਸ ਧਰਤੀ ਦੇ ਬਹਾਦਰ ਪੁੱਤਰਾਂ ਦੇ ਅਦਭੁਤ ਉਤਸ਼ਾਹ ਅਤੇ ਬਹਾਦਰੀ ਨੂੰ ਚੁਣੌਤੀ ਦਿੰਦੇ ਰਹੇ ਹਨ । ਇਸ ਲਈ ਇਨ੍ਹਾਂ ਛੋਟੀਆਂ ਵੱਡੀਆਂ ਮੌਕੇ ਦੀਆਂ ਘਟਨਾਵਾਂ ਨੂੰ ਲੈ ਕੇ ਕਈ ਲੋਕ-ਗਾਥਾਵਾਂ ਮਿਲਦੀਆਂ ਹਨ । ਮੌਖਿਕ ਸਾਹਿਤ ਵਿਚ ਜੋਗੀਆਂ ਅਤੇ ਬਦਾਲਾਂ ਰਾਹੀਂ ਗੀਤ ਗਾਏ ਜਾਣ ਵਾਲੇ ਕਥਾ-ਗੀਤਾਂ ਦਾ ਵਿਸ਼ੇਸ਼ ਮਹੱਤਵ ਹੈ । ਕਾਂਗੜੇ ਵਿਚ ਨੂਰਪੁਰ ਦੇ ਬਦਾਲ, ਚੰਬਾ ਵਿਚ ਪਾਂਗੀ-ਭਰਮੌਰ ਦੇ ਘੁਰਈ ਜਾਤੀ ਦੇ ਲੋਕ ਗਾਇਕਾਂ ਰਾਹੀਂ ਵਰਤਮਾਨ ਘਟਨਾਵਾਂ ਅਤੇ ਮੁਹਿੰਮਾਂ ਸੰਬੰਧੀ ਲੋਕ-ਗਾਥਾਵਾਂ ਰਚੇ ਜਾਣ ਦੀ ਅਤੇ ਗਾਏ ਜਾਣ ਦੀ ਅਟੁੱਟ ਪਰੰਪਰਾ ਰਹੀ ਹੈ । ਕਾਂਗੜੇ ਦੇ ਇਲਾਕੇ ਦੀ ਪ੍ਰਸਿਧ ਵਾਰ ਵਿਚ ਰਾਮ ਸਿੰਘ ਪਠਾਣੀਏ ਦੀ ਦੇਸ਼ਭਗਤੀ ਦਾ ਭਖਦਾ ਚਿਤਰਣ ਮਿਲਦਾ ਹੈ ! ਤਤਕਾਲਿਕ ਰਾਜਨੀਤਕ ਸਰੂਪ ਦਾ ਉਭਰਦਾ ਚਿੱਤਰ ਸਿਨਮੇ ਵਾਂਗੂ ਅੱਖਾਂ ਅੱਗੇ ਘੁੰਮਣ ਲੱਗਦਾ ਹੈ । ਇਸਦੇ ਤਿੰਨ ਰੂਪ ਮਿਲਦੇ ਹਨ । ਇਕ ਪ੍ਰਸਿੱਧ ਰੂਪ ਇਸ ਪ੍ਰਕਾਰ ਹੈ :

ਸ਼ਿਆਮ ਸਿੰਹੇ ਦੇ ਘਰ ਰਾਮ ਸਿੰਹ ਜੰਮਿਆ,
ਬੜਾ ਹੋਇਆ ਅਵਤਾਰੀ ਰਾਜਾ !
ਜੰਮਦੇਂ ਫੜੀ ਤਲਵਾਰ ਰਾਜਾ,
ਲੜਦਾ ਬਾਹੀਂ ਦੇ ਜੋਰ ਰਾਜਾ !
ਜਿੰਨ੍ਹੀ ਪਲਟਨਾਂ ਬੱਡੀਆਂ ਚਾਰ ਰਾਜਾ,
ਜਿਨ੍ਹਾਂ ਲਹੂਆਂ ਦੇ ਬਗਾਈ ਦਿੱਤੇ ਨਾਲ ਰਾਜਾ !
ਢਾਲ ਤਲਵਾਰ ਤੇਰੀ ਕੀਲਣੀਆਂ ਝੂਰਦੀ,
ਲੜੇਆ ਬਾਹੀਂ ਦੇ ਜੋਰ ਲੋਕੋ !
ਹਾਡੀ-ਕਾਛੀਂ ਤੋਫਾਂ ਗੱਡੀਆਂ, ਕਨੇ ਗਡੀ ਭਰਮਾਰ ਲੋਕੋ !
ਜਿਹੜੀ ਕਰਦੀ ਮਾਰੋ ਮਾਰ ਲੋਕੋ,
ਕੋਈ ਕਿਹੁਲਾ (ਇਕੱਲਾ) ਪਠਾਣੀਆਂ ਜੋਰ ਲੜੇਆ ।
ਟੋਪੇਂ-ਟੋਪੇਂ ਦਾਰੂ ਬੰਡੇ, ਲੱਪਾਂ ਕਨੇ ਬੰਡੇ ਤੀਰ ਲੋਕੋ ।
ਡਲੇ ਦੀਆਂ ਧਾਰਾਂ ਉਫਲੇ ਬਜਦੇ, ਬੋਡਾ ਬਜੇ ਤੰਬੂਰ ਲੋਕੋ ।
ਨੂਰਪੁਰ, ਬੋੜ੍ਹ ਲੇਣਾ ਛੜਾਈ ਲੋਕੋ,
ਰਾਜੇਆਂ ਵੀ ਦਿੱਤਾ ਜਵਾਬ ਲੋਕੋ ।
ਹੁਣ ਬਾਸੇ ਤੇ ਚੜ੍ਹੇਆ ਬਜੀਰ ਲੋਕੋ,
ਜਿਨ੍ਹਾਂ ਬੁੱਕਾਂ ਭਰੀਲੇ ਤੀਰ ਲੋਕੋ ।

ਉਨ੍ਹਾਂ ਗਿਣੀ-ਗਿਣੀ ਮਾਰਣੇ ਜੁਆਨ ਲੋਕੋ,
ਜਿੰਦਾ ਇੱਕ ਨੀ ਦੇਣਾ ਜਾਣ ਰਾਜਾ ।
ਕੋਈ ਕਿਹਲਾ ਪਠਾਣੀਆਂ ਜੋਰ ਲੜੇਆ ।[1]

ਸਿਰਮੌਰ ਦੇ ਇਲਾਕੇ ਵਿਚ "ਹੌਕੂ ਮੀਆਂ ਦੀ ਹਾਰ" ਦੀਵਾਲੀ ਅਤੇ ਮਾਘ ਦੇ ਮਹੀਨੇ ਗਾਈ ਜਾਂਦੀ ਹੈ । ਇਸ ਵਿਚ ਹੌਕੂ ਦੀ ਲੋਕ-ਭਲਾਈ ਲਈ ਆਪਣੀ ਬਲੀ ਦੇਣ ਦੀ ਕਥਾ ਪਰੰਪਰਾ ਵਿਚ ਮਿਲਦੀ ਹੈ । ਹੌਕੂ ਲੋਕ-ਭਲਾਈ ਲਈ ਨਾਹਣ ਦੇ ਰਾਜੇ ਨਾਲ ਟੱਕਰ ਲੈਂਦਾ ਹੈ । ਪਰੰਤੂ ਰਾਜੇ ਦਾ ਵਜ਼ੀਰ ਮਹਿਤਾ ਸਾਜ਼ਿਸ਼ ਰਚ ਕੇ ਉਸਨੂੰ ਸੰਧੀ ਲਈ ਮਹਿਲ ਵਿਚ ਸੱਦਾ ਦੇਂਦਾ ਹੈ । ਹੌਕੂ ਸੁਨਹਿਰੀ ਨਾਰੀਅਲ ਲੈ ਕੇ ਉਸਨੂੰ ਭੇਟਾ ਕਰਨ ਜਾਂਦਾ ਹੈ । ਉਥੇ ਹੀ ਧੋਖੇ ਨਾਲ ਉਸ ਉਤੇ ਹਮਲਾ ਕਰ ਦਿਤਾ ਜਾਂਦਾ ਹੈ । ਉਹ ਡੱਟ ਕੇ ਸਾਹਮਣਾ ਕਰਦਾ ਹੈ ਪਰ ਮਹੱਲ ਦੇ ਉਤੋਂ ਆਉਂਦੀ ਸਰਸਰਾਉਂਦੀ ਇੱਟ ਨਾਲ ਉਸਦੀ ਮੌਤ ਹੋ ਜਾਂਦੀ ਹੈ ।[2] ਇਸੇ ਤਰ੍ਹਾਂ "ਅਜਬਾ ਝਾਂਖੋਂ ਕਾ ਪੰਵਾੜਾ" ਵਿਚ ਅਜਬਾ ਦੀ ਦੇਸ਼ ਭਗਤੀ ਅਤੇ ਝਾਂਖੋ ਦੀ ਸਤੀ ਭਾਵਨਾ ਦਾ ਵਰਣਨ ਮਿਲਦਾ ਹੈ ।[3] ਇਸੇ ਪ੍ਰਸੰਗ ਵਿਚ ਰਾਜਾ ਜਗਤਾ, ਸਾਮਾ ਦੌਲਤੂ, ਗਢ ਮਲੌਣ ਆਦਿ ਬੀਰ-ਗਾਥਾਵਾਂ ਅਤੇ ਪੰਵਾੜੇ ਲੋਕ-ਪ੍ਰਸਿਧ ਹਨ ।[4]

ਵਿਆਹ ਸੰਬੰਧੀ ਰੋਮਾਂਚਕ ਕਥਾਵਾਂ ਵਿਚ ਸੁਨਹੀਂ ਭੂਖੂ, ਕੁੰਜੂ-ਛੇਂਲੋ ਅਤੇ ਰਾਂਝੂ ਕੁਲਮੂੰ ਦੇ ਗੀਤ ਲੋਕ-ਪ੍ਰਸਿਧ ਹਨ । ਗੱਦੀ ਜਾਤੀ ਵਿਚ ਵਿਆਹ ਦੇ ਸ਼ੁਭ ਅਵਸਰ ਤੇ ਗੋਲਾਕਾਰ 'ਡੰਗੀ-ਨਾਚ' ਨੱਚਦੇ ਆਦਮੀ ਔਰਤਾਂ ਭੂਖੂ ਦਾ ਗੀਤ ਬੜੇ ਚਾਅ ਅਤੇ ਸ਼ਰਧਾ ਨਾਲ ਗਾਉਂਦੇ ਹਨ । ਇਹ ਵਿਆਹ ਦੇ ਪ੍ਰਤੀਕ ਪੰਜਾਬ ਦੇ ਸੱਸੀ-ਪੁੰਨੂੰ ਅਤੇ ਹੀਰ-ਰਾਂਝੇ ਤੋਂ ਕਿਸੇ ਵੀ ਪੱਖੋਂ ਘੱਟ ਨਹੀਂ । ਭੂਖੂ ਪੁਗਲ ਦਾ ਲਾਹੌਲੀ ਭੇਟਲੀ ਸੁਨਹੀਂ ਨਾਲ ਉਸਦੇ ਪਿੰਡ ਅਚਾਨਕ ਮੇਲ ਹੋ ਜਾਂਦਾ ਹੈ । ਦੋਵੇਂ ਹੀ ਪਹਿਲੀ ਨਜ਼ਰੇ ਹੀ ਆਪਸੀ ਮੁਹੱਬਤ ਵਿਚ ਖੱਭ ਜਾਂਦੇ ਹਨ । ਇਨ੍ਹਾਂ ਦਾ ਸੁਤੰਤਰ ਪ੍ਰੇਮ ਲੋਕਾਂ ਤੋਂ ਝੱਲਿਆ ਨਹੀਂ ਜਾਂਦਾ । ਨਤੀਜੇ ਵਜੋਂ ਈਰਖਾ ਵੱਸ ਵਿਰੋਧ ਵੱਧਣ ਲੱਗਦਾ ਹੈ । ਰੁੱਤ ਬਦਲਣ ਨਾਲ ਭੂੰਖੂ ਆਪਣਾ ਇੱਜੜ ਲੈ ਕੇ ਕਾਂਗੜਾ ਘਾਟੀ ਵਿਚ ਉਤਰ ਜਾਂਦਾ ਹੈ । ਸੁਨਹੀਂ ਉਸਦਾ ਰਾਹ ਤੱਕਦੀ ਦਿਨ ਕਟਦੀ ਹੈ । ਰੁੱਤ ਬਦਲਣ ਨਾਲ ਮੁੜ ਕੇ ਗੱਦੀਆਂ ਦੇ ਇੱਜੜ ਲਾਹੌਲ ਦੀਆਂ ਘਾਟੀਆਂ ਵਿਚ ਨਜ਼ਰ

---

1. ਡਾ. ਗੌਤਮ ਵਿਅਥਿਤ—ਕਾਂਗੜੀ ਲੋਕ ਗਾਥਾਏਂ ਅਤੇ ਡਾ. ਐਮ. ਐਸ. ਰੰਧਾਵਾ—ਕਾਂਗੜਾ ਕਲਾ, ਦੇਸ਼ ਤਥਾ ਗੀਤ ।
2. ਦੇਖੋ—ਸੋਮਸੀ, ਹਿਮਾਚਲ ਪ੍ਰਦੇਸ਼ ਸੰਸਕ੍ਰਿਤੀ, ਭਾਸ਼ਾ ਅਕਾਦਮੀ, ਵਰਸ਼, ਅੰਕ-3, ਜੁਲਾਈ 1975 ।
3. ਦੇਖੋ—ਉਹੀ ।
4. ਹਿਮਾਚਲ ਕੀ ਲੋਕ ਗਾਥਾਏਂ—ਲੋਕ ਸੰਪਰਕ ਵਿਭਾਗ, ਹਿ. ਪ੍ਰ. ਸ਼ਿਮਲਾ-4 ।

ਆਉਣ ਲੱਗਦੇ ਹਨ । ਸੁੰਨਹੀਂ ਨੂੰ ਮਿਲਾਪ ਦੀ ਉਮੀਦ ਵਧਦੀ ਹੈ । ਇਕ ਗੱਦੀ ਪੁਹਾਲ ਨੇ ਸੁੰਨਹੀਂ ਦੇ ਪੁਛਣ ਤੇ ਈਰਖਾ ਵੱਸ ਕਹਿ ਦਿਤਾ ਕਿ 'ਉਹ ਤਾਂ ਕਦੋਂ ਦਾ ਮਰ ਚੁਕਿਆ ਹੈ । ਤੂੰ ਕਿਸਨੂੰ ਪਈ ਉਡੀਕਨੀ ਏਂ ?' ਏਨਾ ਸੁਣਦਿਆਂ ਸਾਰ ਸੁੰਨਹੀਂ ਉਥੇ ਹੀ ਭੂੰਖੂ ਭੂੰਖੂ ਪੁਕਾਰਦੀ ਢੇਰੀ ਹੋ ਜਾਂਦੀ ਹੈ । ਕੁਝ ਦਿਨਾਂ ਮਗਰੋਂ ਭੂੰਖੂ ਵੀ ਉਸ ਘਾਟੀ ਵਿਚ ਆ ਉਤਰਿਆ । ਉਸਨੇ ਬੜੀ ਉਤਸੁਕਤਾ ਨਾਲ ਸੁੰਨਹੀਂ ਦਾ ਅਤਾ ਪਤਾ ਪੁਛਿਆ । ਕਿਸੇ ਨੇ ਦੱਸਿਆ "ਉਹ ਤਾਂ ਤੇਰੀ ਮੌਤ ਦੀ ਖ਼ਬਰ ਸੁਣਦਿਆਂ ਹੀ ਸਿਰ ਪਟਕ ਪਟਕ ਕੇ ਕਦੋਂ ਦੀ ਚਲ ਬਸੀ ।" ਕਹਿੰਦੇ ਨੇ ਉਸਨੇ ਵੀ ਸੁੰਨਹੀਂ ਦੀ ਪਵਿੱਤਰ ਯਾਦ ਵਿਚ ਆਪਣੇ ਪ੍ਰਾਣ ਤਿਆਗ ਦਿੱਤੇ । ਦੋਨਾਂ ਦੀਆਂ ਭੁੱਖੀਆਂ ਆਤਮਾਵਾਂ ਕਈ ਦਿਨ ਤਕ ਪਿੰਡ ਦਾ ਤ੍ਰਾਹ ਕੱਢਦੀਆਂ ਰਹੀਆਂ । ਸਮਾਂ ਪਾ ਕੇ ਉਨ੍ਹਾਂ ਦੀਆਂ ਮੰਨਤਾਂ ਮੰਨੀਆਂ ਗਈਆਂ, ਮੰਦਰ ਬਣੇ, ਜਾਤਰਾਵਾਂ ਦਿਤੀਆਂ ਗਈਆਂ, ਤਾਂ ਕਿਤੇ ਜਾ ਕੇ ਪਿੰਡ ਸੁਖ ਚੈਨ ਦੀ ਨੀਂਦ ਸੌਂ ਸਕਿਆ ।[1]

ਚੇਤਰ ਦੇ ਗੀਤ "ਢੋਲਰੂ" ਵੀ ਕਥਾ ਗੀਤਾਂ ਦੀਆਂ ਸਹੀ ਉਦਾਹਰਣਾਂ ਹਨ । ਇਨ੍ਹਾਂ ਗੀਤਾਂ ਵਿਚ ਰੋਮਾਂਚ, ਵਿਆਹ, ਹਾਸ ਰਸ ਅਤੇ ਵਿਅੰਗ-ਵਿਨੋਦ ਦੇ ਅਨੇਕਾਂ ਚਿੱਤਰ ਉਭਰੇ ਹਨ । ਚੰਬੇ ਵਿਚ "ਰਾਣੀ ਸੂਈ", ਕਾਂਗੜੇ ਵਿਚ "ਰੁਲ੍ਹਾ ਦੀ ਕੁਲ੍ਹਾ" ਅਤੇ "ਕਲੋਹੇ ਦੀ ਬਾਂ", ਬਿਲਾਸਪੁਰ ਵਿਚ "ਰੁਕਮਣੀ ਰਾ ਕੁੰਡ" ਆਦਿ ਰੋਮਾਂਚਿਕ ਗੀਤ ਹਨ ।[2] ਇਨ੍ਹਾਂ ਗੀਤਾਂ ਵਿਚ ਲੋਕ ਨਾਰੀ ਦੇ ਲੋਕ-ਕਲਿਆਣ ਹਿੱਤ ਖ਼ੁਸ਼ੀ ਖ਼ੁਸ਼ੀ ਬਲੀ ਚੜ੍ਹ ਜਾਣ ਦੇ ਜ਼ਿਕਰ ਮਿਲਦੇ ਹਨ । ਰੁਲ੍ਹਾ ਦੀ ਕੁਲ੍ਹਾ ਦੀਆਂ ਇਹ ਸਤਰਾਂ :

ਮੇਰੇਆਂ ਪੈਰਾਂ ਮਤ ਚਿਣਦੇ ਭਾਈ ਓ,
ਮੈਂ ਮੋਚੜੂ (ਜੁੱਤੀ) ਪਾਣੇ ਨ ।
ਮੇਰੇਆਂ ਪੈਰਾਂ ਮਤ ਢਕਦੇ
ਮੈਂ ਝਾਂਝਰ ਪਾਣੀ ਏ ।
ਮੇਰੇ ਲਕੇ ਮਤ ਚਿਣਦੇ,
ਮੈਂ ਘੱਗਰਾ ਪਾਣਾ ਏ ।
ਮੇਰੀਆਂ ਛਾਤੀਆਂ ਮਤ ਢਕਦੇ
ਮੇਰੇ ਨਿੱਕੜੇ ਘੁੰਘਰੇ ਦੁਧ ਪੀਣਾ ਏ ।

---

1. (ੳ) ਹਿਮਾਚਲ ਕੇ ਲੋਕ ਗੀਤ—ਲੋਕ ਸੰਪਰਕ ਵਿਭਾਗ, ਹਿਮਾਚਲ ਪ੍ਰਦੇਸ਼ ਸ਼ਿਮਲਾ-4 ।
   (ਅ) ਡਾ. ਗੌਤਮ ਵਿਅਥਿਤ—ਪਹਾੜੋਂ ਦੇ ਅੱਥਰੂ ।
2. ਡਾ. ਗੌਤਮ ਵਿਅਥਿਤ—ਕਾਂਗੜੀ ਲੋਕ ਗਾਥਾਏਂ : ਸ਼ੀਲਾ ਪ੍ਰਕਾਸ਼ਨ, ਰਾਜ ਮੰਦਰ, ਨੇਰਟੀ (ਕਾਂਗੜਾ) ।

ਮੇਰੇਆਂ ਮੁੰਹੜੇਆਂ ਮਤ ਚਿਣਦੇ
ਮੇਰੇਆਂ ਭਾਊਆਂ ਮਿਲਣਾ ਓਣਾ ਏ ।
ਮੇਰੀਆਂ ਹਾਖੀਂ ਮਤ ਚਿਣਦੇ
ਮੇਰੇ ਕੰਤੇ ਬੋਜਗੀਏ ਓਣਾ ਏ ।[1]

ਅਰਥਾਤ ਲੋਕ ਹਿਤ ਵਿਚ ਬਲੀ ਹੋ ਰਹੀ ਰਾਜੇ ਦੀ ਬਹੂ ਦੇ ਇਹ ਸ਼ਬਦ "ਮੇਰੇ ਪੈਰਾਂ ਨੂੰ ਨਾ ਚਿਣਿਉ, ਮੈਂ ਪੰਜੇਬ ਪਾਉਣੀ ਹੈ; ਮੇਰੇ ਗੋਡੇ ਨਾ ਚਿਣਿਉ, ਮੈਂ ਝਾਂਜਰ ਪਹਿਨਣੀ ਹੈ; ਮੇਰੀ ਕਮਰ ਨਾ ਚਿਣਿਉ, ਮੈਂ ਘੱਗਰੀ ਪਾਉਣੀ ਹੈ; ਮੇਰੀ ਛਾਤੀ ਨਾ ਚਿਣਿਉ, ਮੇਰੇ ਬੱਚੜੇ ਨੇ ਦੁੱਧ ਪੀਣ ਆਉਣਾ ਹੈ; ਮੇਰੇ ਮੋਢੇ ਨਾ ਚਿਣਿਉ, ਮੇਰੇ ਭਾਈ ਮੈਨੂੰ ਮਿਲਣ ਆਉਣਗੇ; ਮੇਰੀਆਂ ਅੱਖੀਆਂ ਨਾ ਚਿਣਿਉ; ਮੇਰਾ ਵਿਜੋਗੀ ਕੰਤ ਮੈਨੂੰ ਮਿਲਣ ਆਵੇਗਾ" ਆਦਿ ਕਿੰਨੇ ਰੋਮਾਂਚਕ ਅਤੇ ਮਨ ਨੂੰ ਜਿਵੇਂ ਟੁੰਬ ਜਾਂਦੇ ਹਨ ।

ਚੰਬੇ ਦੇ ਰਾਜੇ ਸਾਹਿਲ ਵਰਮਾ ਦੀ ਰਾਣੀ "ਨੈਪਾ-ਦੇਵੀ" ਸੁਪਨੇ ਵਿਚ ਲੋਕ-ਕਲਿਆਣ ਲਈ ਖ਼ੁਦ ਨੂੰ ਬਲੀ ਚੜ੍ਹਾਉਣ ਦਾ ਸੰਕਲਪ ਲੈ ਕੇ ਖ਼ੁਸ਼ੀ ਖ਼ੁਸ਼ੀ ਆਤਮ ਸਮਰਪਣ ਕਰਦੀ ਹੈ ।[2] ਪਹਾੜੀ ਲੋਕ-ਮਨ ਵਿਚ ਇਹ ਵਿਸ਼ਵਾਸ ਬੜਾ ਪ੍ਰਬਲ ਰਿਹਾ ਹੈ ਕਿ ਨਰ ਬਲੀ ਨਾਲ ਅਸੰਭਵ ਕਾਰਜ ਵੀ ਸੰਭਵ ਹੋ ਸਕਦਾ ਹੈ । ਬਿਲਾਸਪੁਰ ਇਲਾਕੇ ਵਿਚ ਪਰੰਪਰਾ ਤੋਂ ਚਲਿਆ ਆ ਰਿਹਾ "ਰੁਕਮਣੀ ਰਾ ਕੁੰਡ" ਅਤੇ "ਕਲੋਹੇ ਦੇ ਬਾਂ" ਨਾਮੀ ਗੀਤਾਂ ਵਿਚ ਵੀ ਇਸੇ ਦੇ ਸਮਾਨਾਂਤਰ ਕਥਾ ਦੀ ਪਰੰਪਰਾ ਮਿਲਦੀ ਹੈ ।[3] ਇਹ ਗੀਤ "ਸੋਹੀ ਰੁਤ" (ਚੇਤ ਮਹੀਨੇ) ਵਿਚ ਡੂਮ ਜਾਤੀ ਦੇ ਗਾਇਕਾਂ ਦੁਆਰਾ ਦਰ ਦਰ ਤੇ ਜਾ ਕੇ ਸੁਣਾਈ ਜਾਂਦੀ ਹੈ । ਇਨ੍ਹਾਂ ਦਾ ਸਰੂਪ ਦੁਖਾਂਤ ਹੈ ।

ਸਿਰਮੌਰ ਇਲਾਕੇ ਵਿਚ ਨਟ ਨਟੀ ਦੀ ਪ੍ਰਸਿੱਧ ਲੋਕ-ਗਾਥਾ ਦਾ ਜ਼ਿਕਰ ਵੀ ਕਰਨਾ ਬਣਦਾ ਹੈ । ਇਹ ਰਾਜਾ ਮਦਨ ਸਿੰਘ ਦੇ ਰਾਜ ਕਾਲ ਨਾਲ ਸੰਬੰਧਤ ਹੈ । ਇਸ ਵਿਚ ਰਾਜੇ ਤੋਂ ਅੱਧਾ ਰਾਜ ਇਨਾਮ ਵਜੋਂ ਪ੍ਰਾਪਤ ਕਰਨ ਦੀ ਇੱਛਾ ਨਾਲ ਨਟੀ, ਸ਼ੋਕਾ ਅਤੇ ਟੋਪਾ ਨਾਮੀ ਪਹਾੜੀਆਂ ਦੇ ਸਿਰਾਂ ਤੋਂ ਆਪਣਾ ਨੁਆਲਾ (ਊਨੀ) ਧਾਗਾ ਬੰਨ੍ਹ ਕੇ, ਸੱਤ ਵਾਰੀ ਗਿਰੀ ਨਦੀ ਨੂੰ ਪਾਰ ਕਰਨ ਦਾ ਰੋਮਾਂਚਕ ਅਤੇ ਸਾਹਸੀ ਕਾਰਨਾਮਾ ਕਰਦੀ ਹੈ । ਪਰ ਰਾਜੇ ਦਾ ਅੱਧਾ ਭਾਗ ਜਾਂਦਾ ਦੇਖ ਕੇ ਕਿਸੇ ਨੇ ਸੱਤਵੀਂ ਵਾਰੀ ਧਾਗਾ ਕੱਟ ਦਿਤਾ ਅਤੇ ਨਟੀ ਨਦੀ ਵਿਚ ਗਿਰ ਕੇ ਮਰ ਗਈ । ਪਰ ਮਰਦੇ ਸਮੇਂ ਉਸ ਦੇ ਮੂੰਹੋਂ ਨਿਕਲੇ ਸਰਾਪ ਨਾਲ ਨਟ ਨੂੰ ਛੱਡ ਕੇ ਸਾਰੀ ਨਗਰੀ ਤਬਾਹ

1. ਡਾ. ਗੌਤਮ ਵਿਅਥਿਤ—ਪਹਾੜਾਂ ਦੇ ਅੱਥਰੂ, ਸ਼ੀਲਾ ਪ੍ਰਕਾਸ਼ਨ, ਰਾਜ ਮੰਦਰ, ਨੇਰਟੀ (ਕਾਂਗੜਾ) ।
2. ਹਿਮਾਚਲ ਦੇ ਲੋਕ ਗੀਤ : ਲੋਕ ਸੰਪਰਕ ਵਿਭਾਗ, ਸ਼ਿਮਲਾ, ਪੰਨਾ 127 ।
3. ਹਿਮ ਭਾਰਤੀ : ਮਾਰਚ ਸੰਨ 1976, ਹਿਮਾਚਲ ਪ੍ਰਦੇਸ਼ ਭਾਸ਼ਾ, ਕਲਾ ਸੰਸਕ੍ਰਿਤੀ ਵਿਭਾਗ, ਸ਼ਿਮਲਾ-9 ।

ਹੋ ਗਈ । ਨਟ ਜੈਸਲਮੇਰ ਗਿਆ । ਉਥੋਂ ਉਸਨੇ ਉਗਰਸੈਨ ਰਾਵਲ ਦੀ ਗਰਭਵਤੀ ਰਾਣੀ ਨੂੰ ਲਿਆਂਦਾ । ਉਸਦੇ ਪੇਟੋਂ ਜੰਮੇ ਰਾਮ ਪ੍ਰਕਾਸ਼ ਨਾਂ ਦੇ ਪੁੱਤਰ ਨੇ ਜੈਸਲਮੇਰ ਦਾ ਰਾਜ ਸੰਭਾਲਿਆ ।[1]

ਸਿੱਧ ਨਾਥ ਪਰੰਪਰਾ ਪ੍ਰਸੂਤ-ਗੀਤਾਂ ਦੇ ਵੀ ਅਨੇਕ ਰੂਪ ਪ੍ਰਚੱਲਤ ਹਨ । ਅਜਿਹੀਆਂ ਗਾਥਾਵਾਂ ਜਾਗਰੀ ਪੁਰੋਹਤਾਂ (ਜੋਗੀਆਂ) ਦੁਆਰਾ ਸਿਆਲ ਵਿਚ ਸੁਣਾਈਆਂ ਜਾਂਦੀਆਂ ਹਨ । ਇਹ ਗਾਥਾਵਾਂ ਵਰਖਾ ਰੁੱਤ ਵਿਚ ਗੁੱਗਾ ਨੌਮੀ ਤੋਂ ਪਹਿਲਾਂ ਵੀ ਗਾਈਆਂ ਜਾਂਦੀਆਂ ਹਨ । ਇਨ੍ਹਾਂ ਵਿਚ ਗੁੱਗਾ-ਗਾਥਾ ਦਾ ਲੋਕ-ਪ੍ਰਿਅ ਰੂਪ ਹੀ ਸਥਾਨਕ ਪ੍ਰਭਾਵਾਂ ਨੂੰ ਗ੍ਰਹਿਣ ਕਰ ਕੇ ਪ੍ਰਚੱਲਤ ਹੋਇਆ ਹੈ । ਬਾਬਾ ਬਾਲਕ ਨਾਥ ਅਤੇ ਨਾਗਾਂ ਦੀ ਉਤਪਤੀ ਅਤੇ ਪ੍ਰਾਕਰਮ ਸੰਬੰਧੀ ਗਾਥਾਵਾਂ ਵੀ ਸਮੁੱਚੇ ਹਿਮਾਚਲ ਵਿਚ ਖੇਤਰੀ ਪ੍ਰਭਾਵਾਂ ਸਮੇਤ ਆਪਣੀ ਪਰੰਪਰਾ ਲਈ ਬੈਠੀਆਂ ਹਨ । ਹਮੀਰਪੁਰ ਵਿਚ ਬਾਬਾ ਦਿਉਟ ਸਿੱਧ ਦੀ ਗਾਥਾ ਅਤਿਅੰਤ ਲੋਕ-ਪ੍ਰਿਅ ਹੈ ।[2]

ਇਸੇ ਤਰ੍ਹਾਂ ਸ਼ਿਵ ਅਤੇ ਸਾਕਤ ਮੰਦਰਾਂ ਨਾਲ ਜੁੜੀਆਂ ਅਨੇਕ ਪ੍ਰਕਾਰ ਦੀਆਂ ਗਾਥਾਵਾ ਸੁਣਨ ਵਿਚ ਆਉਂਦੀਆਂ ਹਨ । ਇਹ ਗਾਥਾਵਾਂ ਮੂਲ ਰੂਪ ਵਿਚ ਪੌਰਾਣਿਕ ਹਨ ਜਿਨ੍ਹਾਂ ਉਤੇ ਲੌਕਿਕ ਪ੍ਰਭਾਵ ਸਪਸ਼ਟ ਝਲਕਦੇ ਹਨ । ਜਵਾਲਾਮਈ ਬ੍ਰਿਜੇਸ਼ਵਰੀ, ਮਾਤਾ ਕਾਂਗੜਾ, ਚਿੰਤਪੂਰਨੀ, ਚਮੁੰਡਾ ਮਹਾਮਾਇਆ ਆਦਿ ਸ਼ਕਤੀਆਂ ਸੰਬੰਧੀ ਅਕਸਰ ਮਿਲਦੀਆਂ ਜੁਲਦੀਆਂ ਕਥਾਵਾਂ ਮਿਲਦੀਆਂ ਹਨ । ਧਿਆਨੂੰ ਭਗਤ ਆਦਿ ਦੀਆਂ ਗਾਥਾਵਾਂ ਤਾਂ ਵੈਸ਼ਨੋ ਮਾਤਾ ਦੀ ਯਾਤਰਾ ਦੌਰਾਨ ਵੀ ਲੋਕ-ਗਾਇਕਾਂ ਦੇ ਮੂੰਹੋਂ ਉਸੇ ਪ੍ਰਕਾਰ ਸੁਣਾਈ ਦੇਂਦੀਆਂ ਹਨ । ਚੰਬਾ, ਕਾਂਗੜਾ, ਕੁਲੂ ਅਤੇ ਹਮੀਰਪੁਰ ਦੇ ਇਲਾਕਿਆਂ ਵਿਚ ਰਾਮਾਇਣ ਅਤੇ ਮਹਾਭਾਰਤ ਉਤੇ ਆਧਾਰਿਤ "ਰਮੈਣੀ ਅਤੇ ਪੰਡਵੈਣੀ" ਲੋਕ ਮਹਾਂ-ਕਾਵਾਂ ਦੀ ਪਰੰਪਰਾ ਅੱਜ ਵੀ ਪਹਿਲਾਂ ਵਾਂਗੂ ਹੀ ਬਣੀ ਹੋਈ ਹੈ । ਇਨ੍ਹਾਂ ਲੋਕ-ਕਾਵਾਂ ਵਿਚ ਰਾਮ, ਕ੍ਰਿਸ਼ਨ ਅਤੇ ਸ਼ਿਵ ਆਦਿ ਦੇ ਲੌਕਿਕ ਸਰੂਪ ਉਭਰੇ ਹਨ, ਜਿਨ੍ਹਾਂ ਉਤੇ ਲੋਕ-ਚਿੰਤਨ ਅਤੇ ਅਭਿਵਿਅਕਤੀ ਦਾ ਚੋਖਾ ਪ੍ਰਭਾਵ ਹੈ । ਇਨ੍ਹਾਂ ਰਾਹੀਂ ਹਿਮਾਚਲੀ ਜਨ-ਜੀਵਨ ਉਤੇ ਵੈਸ਼ਨਵ ਪ੍ਰਭਾਵਾਂ ਦਾ ਚੋਖਾ ਸੰਕੇਤ ਮਿਲਦਾ ਹੈ ।

## ਲੋਕ-ਕਥਾਵਾਂ

ਕਿਸੇ ਵੀ ਪ੍ਰਸੰਗ ਨੂੰ ਲੈ ਕੇ ਕਥਾ ਸੁਣਨਾ ਇਸ ਪ੍ਰਦੇਸ਼ ਦੇ ਲੋਕ ਦਾ ਸੁਭੌਕੀ ਗੁਣ ਰਿਹਾ ਹੈ । ਜਾਣੂੰ ਜਾਂ ਓਪਰੇ ਨੂੰ ਮਿਲਣ ਤੇ "ਕੋਈ ਗੱਪ ਸੁਣਾ" ਵਾਕ ਆਪਣੇ ਆਪ

---

1. ਦੇਵਰਾਜ ਸ਼ਰਮਾ : ਹਿਮਾਚਲ ਪ੍ਰਦੇਸ਼ ਭੂਤ, ਵਰਤਮਾਨ ਔਰ ਭਵਿਸ਼ਯ ।
2. ਡਾ. ਗੌਤਮ ਵਿਅਥਿਤ : ਪਹਾੜਾਂ ਦੇ ਅੱਥਰੂ, ਸ਼ੀਲਾ ਪ੍ਰਕਾਸ਼ਨ, ਰਾਜ ਮੰਦਰ, ਨੇਰਟੀ (ਕਾਂਗੜਾ) ।

ਹੀ ਲੋਕ-ਮੁਹਾਵਰੇ ਦੇ ਰੂਪ ਵਿਚ ਉਭਰ ਆਉਂਦਾ ਹੈ। ਅਜਿਹੇ ਪ੍ਰਸ਼ਨ ਨਾਲ ਕਿਸੇ ਨਾ ਕਿਸੇ ਧਿਰ ਵੱਲੋਂ ਕਿਸੇ ਕਥਾ ਦਾ ਸਹਿਜੇ ਹੀ ਆਰੰਭ ਹੋ ਜਾਂਦਾ ਹੈ। ਵਾਟ ਦੀ ਔਖ ਸੌਖ ਕੱਟਣ ਲਈ, ਥਕਾਵਟ ਦੂਰ ਕਰਨ ਲਈ, ਸਰਦੀਆਂ ਦੀਆਂ ਠੰਢੀਆਂ ਅਤੇ ਲੰਬੀਆਂ ਰਾਤਾਂ ਗੁਜ਼ਾਰਨ ਲਈ ਲੋਕ-ਕਥਾਵਾਂ ਸਹੀ ਮਾਧਿਅਮ ਹਨ। ਇਸ ਸਬੰਧੀ ਇਕ ਕਹਾਵਤ ਏਦਾਂ ਪ੍ਰਚੱਲਤ ਹੈ "ਕਣਕਾਂ ਬੀਜੀਆਂ ਬਾਤਾਂ ਨਿੱਖਰੀਆਂ, ਕਣਕਾਂ ਪੱਕੀਆਂ, ਬਾਤਾਂ ਵਿਸਰੀਆਂ।"[1]

ਹਿਮਾਚਲੀ ਲੋਕ ਮੁੱਖ ਤੌਰ ਤੇ ਮਜ਼ਦੂਰ ਹਨ। ਸਰਦੀਆਂ ਵਿਚ ਉਨ੍ਹਾਂ ਤੋਂ ਖੇਤ-ਖਲਵਾੜ, ਵਣ-ਪਰਬਤ, ਨਦੀ-ਨਾਲਿਆਂ ਆਦਿ ਵਿਚ ਕਾਸ਼ਤ ਕਰਨਾ ਸੰਭਵ ਨਹੀਂ ਹੁੰਦਾ। ਉਹ ਦੋ-ਤਿੰਨ ਮਹੀਨੇ ਘਰ ਵਿਚ ਹੀ ਅੱਗ ਸੇਕ ਕੇ, ਸਰਦੀਆਂ ਤੋਂ ਬਚਦੇ ਬਚਾਂਦੇ ਮਨ-ਪ੍ਰਚਾਵੇ ਲਈ ਬਾਤਾਂ ਸੁਣਦੇ ਆਏ ਹਨ। ਇਸ ਲਈ ਅਖਾਣ ਅਨੁਸਾਰ ਕਣਕ ਦੀ ਬਿਜਾਈ ਤੋਂ ਲੈ ਕੇ ਦਾਣੇ ਕੱਢਣ ਤਕ ਪਿੰਡਾਂ ਵਿਚ ਅੱਗ ਦੇ ਆਸਰੇ ਕਥਾ-ਮੰਚ ਭਖਿਆ ਰਹਿੰਦਾ ਹੈ। ਇਸੇ ਤਰ੍ਹਾਂ ਇਕੱਲਿਆਂ ਅਤੇ ਔਖੇ ਪੈਂਡਿਆਂ ਦੀ ਨੀਰਸਤਾ ਬਾਤਾਂ ਦੇ ਆਸਰੇ ਮਿੱਠੀ ਅਤੇ ਸੌਖੀ ਬਣੀ ਰਹਿੰਦੀ ਹੈ।

ਹਿਮਾਚਲੀ ਲੋਕ-ਕਥਾਵਾਂ ਦਾ ਨਿਜੀ ਮਹੱਤਵ ਹੈ। ਇਨ੍ਹਾਂ ਰਾਹੀਂ ਸਥਾਨਕ ਲੋਕ ਦੇ ਮਨੋਵਿਗਿਆਨਕ, ਸਮਾਜ ਸ਼ਾਸਤਰੀ, ਇਤਿਹਾਸਕ ਅਤੇ ਪਰੰਪਰਾ ਤੋਂ ਚਲੇ ਆ ਰਹੇ ਗਿਆਨ ਕੋਸ਼ ਉਤੇ ਚੋਖਾ ਪ੍ਰਭਾਵ ਪੈਂਦਾ ਹੈ। ਇਨ੍ਹਾਂ ਵਿਚ ਵੈਦਿਕ, ਪੌਰਾਣਿਕ, ਬ੍ਰਿਹਤ ਕਥਾ, ਕਥਾ ਸਰਿਤ ਸਾਗਰ, ਪੰਚਤੰਤਰ, ਹਿਤੋਪਦੇਸ਼, ਆਦਿ ਕਥਾ ਗ੍ਰੰਥਾਂ ਦੀਆਂ ਕਹਾਣੀਆਂ ਦੇ ਬੀਜ ਪਰੰਪਰਾ ਵਿਚ ਮਿਲਦੇ ਹਨ। ਪਰੰਤੂ ਇਨ੍ਹਾਂ ਉਤੇ ਇਲਾਕਾਈ ਪ੍ਰਭਾਵਾਂ ਦੀ ਅਧਿਕਤਾ ਹੈ। ਇਸ ਲਈ ਇਹ ਇਲਾਕਾਈ ਪੂੰਜੀ ਬਣ ਗਈਆਂ ਹਨ।

ਇਨ੍ਹਾਂ ਨੂੰ ਸੁਣਨ ਸੁਣਾਉਣ ਦੀ ਸ਼ੈਲੀ ਵੀ ਬੜੀ ਵਚਿੱਤਰ ਅਤੇ ਆਕਰਸ਼ਕ ਹੈ। ਘੰਟਿਆਂ ਬੱਧੀ ਲੰਬੀ ਕਥਾ ਨੂੰ ਸੁਣਦਾ ਸਰੋਤਾ ਕਦੀ ਨਹੀਂ ਥਕਦਾ। ਉਹ ਸਾਰੀ ਰਾਤ ਬੈਠਾ ਕਹਾਣੀ ਸੁਣਦਾ ਸੁਣਦਾ, ਕਹਾਣੀ ਦੀ ਰੌਚਕਤਾ ਵਿਚ ਉਲਝਿਆ ਇਕ ਹੋਰ ਬਾਤ ਸੁਣਾਉਣ ਦੀ ਜ਼ਿਦ ਤੇ ਅੜਿਆ ਰਹਿੰਦਾ ਹੈ। ਕਥਾ ਸੁਣਨ ਵਾਲਿਆਂ ਲਈ "ਹੂਣੀ" ਦੇਣਾ ਜ਼ਰੂਰੀ ਹੈ ਨਹੀਂ ਤਾਂ ਸੁਣਾਉਣ ਵਾਲੇ ਨੂੰ ਆਪਣੀ ਕਥਾ ਅਤੇ ਸ਼ੈਲੀ ਵਿਚ ਨੀਰਸਤਾ ਲੱਗਣ ਲੱਗ ਪੈਂਦੀ ਹੈ ਅਤੇ ਕਥਾ-ਰਸ ਭੰਗ ਹੋਣ ਦੀ ਸ਼ੰਕਾ ਬਣੀ ਰਹਿੰਦੀ ਹੈ। ਇਸ ਪ੍ਰਕਿਰਿਆ ਨਾਲ ਸਰੋਤੇ ਦੀ ਰੁਚੀ ਦਾ ਸੰਕੇਤ ਮਿਲਣ ਨਾਲ ਸੁਣਾਨ ਵਾਲੇ ਨੂੰ ਉਤਸ਼ਾਹ ਮਿਲਦਾ ਰਹਿੰਦਾ ਹੈ।

ਸਥਾਨਕ ਕਹਾਣੀਆਂ ਬਹੁਤ ਕਰਕੇ : "ਇਕ ਸੀ ਰਾਜਾ, ਇਕ ਸੀ ਰਾਣੀ" ਜਾਂ

---

1. ਕਣਕਾਂ ਬਾਹੀਆਂ ਤਾਂ ਕਥਾਂ ਆਈਆਂ,
   ਕਣਕਾਂ ਨਿੱਸਰੀਆਂ ਤਾਂ ਕਥਾਂ ਬਿਸਰੀਆਂ।

ਕਿਸੇ ਵਰਗ ਵਿਸ਼ੇਸ਼ ਦੇ ਪਾਤਰ ਨਾਲ ਆਰੰਭ ਹੁੰਦੀਆਂ ਹਨ। ਇਨ੍ਹਾਂ ਵਿਚ ਰਾਜ ਪਰਿਵਾਰਾਂ ਦੇ ਈਰਖਾ ਭਾਵ, ਬਦਲੇ, ਸੌਂਕਣ ਦੀ ਬਦਲਾ ਖੋਰੀ ਅਤੇ ਬਦਲਾ ਲੈਣ ਲਈ ਖੜਯੰਤਰ ਰਚਣ ਆਦਿ ਭਾਵ ਵਿਸ਼ਾ-ਵਸਤੂ ਰੂਪ ਵਿਚ ਮਿਲਦੇ ਹਨ। ਅੰਤ ਵਿਚ ਧਰਮ ਅਤੇ ਸੱਚ ਦੀ ਜੈ ਅਤੇ ਅਧਰਮ ਅਤੇ ਕੂੜ ਦੀ ਹਾਰ ਹੁੰਦੀ ਹੈ। "ਸੋਨਕੇਸੀ ਅਤੇ ਰੂਪਕੇਸੀ" ਇਥੋਂ ਦੀ ਅਤਿਅੰਤ ਲੋਕ-ਪ੍ਰਿਅ ਕਹਾਣੀ ਹੈ। ਭਾਵੇਂ ਇਸਦੀ ਕਥਾ-ਵਸਤੂ ਤੇ ਖੇਤਰੀ ਪ੍ਰਭਾਵ ਪਏ ਹਨ ਫਿਰ ਵੀ ਇਸਦਾ ਮੂਲ ਰੂਪ ਸਾਰੇ ਇਕੋ ਜਿਹਾ ਚਲਿਆ ਆ ਰਿਹਾ ਹੈ। ਇਸ ਵਿਚ ਇਕ ਰਾਜੇ ਦੇ ਸੱਤ ਰਾਜਕੁਮਾਰਾਂ ਦੇ ਵਿਆਹ ਦਾ ਵਰਣਨ ਹੈ। ਛੇ ਭਾਈ ਵਿਆਹੁਣ ਜਾਂਦੇ ਹਨ। ਸੱਤਵਾਂ ਰਾਜ ਦੀ ਰੱਖਿਆ ਕਰਨ ਲਈ ਰੁਕ ਜਾਂਦਾ ਹੈ। ਪਰ ਉਸਦੀ ਸ਼ਰਤ ਸੀ ਕਿ ਉਹ ਸਭ ਤੋਂ ਸੁਹਣੀ ਰਾਜਕੁਮਾਰੀ ਨਾਲ ਵਿਆਹ ਕਰਵਾਏਗਾ। ਬਰਾਤ ਵਾਪਸ ਆਈ, ਛੋਟੀ ਰਾਜਕੁਮਾਰੀ ਉਸਨੂੰ ਬਹੁਤ ਸੁਹਣੀ ਲੱਗੀ। ਪਰੰਤੂ ਉਸਨੇ ਰਾਜਕੁਮਾਰ ਨੂੰ ਸੋਨਕੇਸੀ ਵਿਆਹ ਲਿਆਉਣ ਦਾ ਤਾਅਨਾ ਦਿਤਾ। ਉਸਨੂੰ ਰਾਜਕੁਮਾਰੀ ਦੀ ਗੱਲ ਚੁਭ ਗਈ। ਉਹ ਸੋਨਕੇਸੀ ਦੇ ਰੂਪ-ਸੁੰਦਰਤਾ ਦੀ ਕਲਪਨਾ ਕਰਦਾ ਰਾਜ ਤੋਂ ਦੂਰ ਚਲਾ ਗਿਆ। ਰਸਤੇ ਵਿਚ ਉਹ ਇਕ ਡਾਕੂ ਦੀ ਜਾਨ ਬਚਾਉਂਦਾ ਹੈ, ਜਿਸ ਕਰਕੇ ਉਹ ਉਸਦਾ ਗੂੜ੍ਹਾ ਮਿੱਤਰ ਬਣ ਜਾਂਦਾ ਹੈ। ਉਹੋ ਉਸਨੂੰ ਸੋਨਕੇਸੀ ਦਾ ਅਤਾ-ਪਤਾ ਦੱਸਦਾ ਹੈ। ਕਿਤੇ ਕਿਤੇ ਤੋਤਾ-ਮੈਨਾ ਦੇ ਪ੍ਰਸੰਗ ਆਉਂਦੇ ਹਨ ਜਿਸ ਨਾਲ ਉਨ੍ਹਾਂ ਨੂੰ ਭਾਵੀ ਦਾ ਸੰਕੇਤ ਅਤੇ ਪ੍ਰਾਣ-ਰੱਖਿਆ ਵਿਚ ਸਹਾਇਤਾ ਮਿਲਦੀ ਹੈ। ਇਨ੍ਹਾਂ ਦੀ ਗੱਲਬਾਤ ਨਾਲ ਸੋਨਕੇਸੀ ਨੂੰ ਲਿਆਉਣ ਦੇ ਰਸਤੇ ਅਤੇ ਉਪਾਅ ਲੱਭਦੇ ਹਨ। ਰਾਖਸ਼ ਦੀ ਮੌਤ ਦਾ ਰਹੱਸ ਤੋਤੇ ਦੀ ਜਾਨ ਵਿਚ ਪਤਾ ਲੱਗਣ ਮਗਰੋਂ ਰਾਜਕੁਮਾਰ ਉਹਨੂੰ ਫੜ ਕੇ ਖੰਭ ਕੱਟ ਦੇਂਦਾ ਹੈ ਜਿਸ ਨਾਲ ਉਹ ਅਪੰਗ ਬਣ ਜਾਂਦਾ ਹੈ। ਆਖ਼ਰ ਵਿਚ ਉਸਦੀ ਧੌਣ ਮਰੋੜਨ ਨਾਲ ਰਾਖਸ਼ ਮਰ ਜਾਂਦਾ ਹੈ। ਕਈ ਕਿਸਮ ਦੀਆਂ ਰੁਕਾਵਟਾਂ ਪਾਰ ਕਰਨ ਮਗਰੋਂ ਰਾਜਕੁਮਾਰ ਅਤੇ ਡਾਕੂ ਸੋਨਕੇਸੀ ਨੂੰ ਰਾਜ ਵਿਚ ਲਿਆਉਣ ਵਿਚ ਸਫਲ ਹੋ ਜਾਂਦੇ ਹਨ। ਸਮਾਂ ਪਾ ਕੇ ਸੋਨਕੇਸੀ ਨਾਲ ਉਸਦੀ ਭੈਣ ਰੂਪਕੇਸੀ ਦੀ ਅਦਭੁਤ ਸੁੰਦਰਤਾ ਦਾ ਸੰਕੇਤ ਮਿਲਦਾ ਹੈ। ਰਾਜਕੁਮਾਰ ਉਸਦੇ ਰੂਪ-ਚਿਤਰ ਦੀ ਚਰਚਾ ਸੁਣ ਕੇ ਉਸ ਵੱਲ ਖਿੱਚਿਆ ਜਾਂਦਾ ਹੈ। ਉਹ ਆਪਣੇ ਡਾਕੂ ਮਿੱਤਰ ਨੂੰ ਲੈ ਕੇ ਪਹਾੜੀ ਤੋਂ ਪਾਰ, ਸਰਪ-ਰਾਜ ਰਾਖਸ਼ ਨੂੰ ਮਾਰ ਕੇ ਰੂਪਕੇਸੀ ਨੂੰ ਮੁਕਤ ਕਰ ਕੇ ਘਰ ਲਿਆਉਂਦਾ ਹੈ। ਸਾਰੇ ਬੜੇ ਖ਼ੁਸ਼ ਹੁੰਦੇ ਹਨ।[1] ਇਸੇ ਤਰ੍ਹਾਂ "ਸਮੁੰਦਰਾਂ-ਰਾਣੀ" ਦੀ ਕਥਾ, ਕਹਾਣੀ ਵਿਚ ਘੱਟ-ਵੱਧ ਅੰਤਰ ਨਾਲ ਸਮੁੱਚੇ ਹਿਮਾਚਲ ਵਿਚ ਲੋਕ-ਪ੍ਰਿਅ ਹੈ।

ਹੋਣੀ ਨੂੰ ਲੈ ਕੇ ਵੀ ਅਨੇਕਾਂ ਛੋਟੀਆਂ ਵੱਡੀਆਂ ਕਹਾਣੀਆਂ ਸੁਣਨ ਵਿਚ

1. ਡਾ. ਗੌਤਮ ਵਿਅਥਿਤ : ਕਾਗਜ਼ ਦਾ ਹੰਸ (ਲੋਕ ਕਥਾ ਸੰਗ੍ਰਹਿ)

ਆਉਂਦੀਆਂ ਹਨ । "ਅੰਨ੍ਹਾ ਅਤੇ ਕੁੱਬਾ", ਜੁਲਾਹੇ ਦੀ ਕਥਾ, ਆਦਿ ਕਥਾਵਾਂ ਇਸ ਪ੍ਰਸੰਗ ਵਿਚ ਜ਼ਿਕਰ ਕਰਨਯੋਗ ਹਨ । ਕੁੱਬਾ ਆਪਣੇ ਮਿੱਤਰ ਨੂੰ ਅੰਨ੍ਹਾ ਸਮਝ ਕੇ ਉਸਦਾ ਧਨ ਚੋਰੀ ਕਰਨ ਲਈ ਇਕ ਦਿਨ ਮਰਿਆ ਸੱਪ ਸਬਜ਼ੀ ਬਣਾਉਣ ਲਈ ਘਰ ਲਿਆਉਂਦਾ ਹੈ । ਅੰਨ੍ਹਾ ਉਸਨੂੰ ਮੱਛੀ ਸਮਝ ਕੇ ਬੜੇ ਚਾਅ ਨਾਲ ਰਿੰਨਦਾ ਹੈ । ਕਿਸਮਤ ਨਾਲ ਸੱਪ ਦੀ ਭਾਪ ਅੱਖਾਂ ਨਾਲ ਲੱਗਣ ਕਰਕੇ ਉਹ ਸੁਜਾਖਾ ਹੋ ਜਾਂਦਾ ਹੈ ।[1] ਇਸੇ ਤਰ੍ਹਾਂ ਜੁਲਾਹਾ ਅਗਿਆਨੀ ਹੋਣ ਤੇ ਵੀ ਰਾਜ ਦਰਬਾਰ ਵਿਚ ਸਨਮਾਨ ਅਤੇ ਇਨਾਮ ਪ੍ਰਾਪਤ ਕਰਦਾ ਹੈ । ਮੂਰਖਤਾ, ਲੋਭ, ਈਰਖਾ ਆਦਿ ਔਗੁਣਾਂ ਨੂੰ ਦਰਸਾਉਂਦੀਆਂ ਪਸ਼ੂ-ਪੰਛੀਆਂ ਜਿਵੇਂ ਸ਼ੇਰ, ਗਿੱਦੜ, ਕਾਂ, ਚਿੜੀ, ਤੋਤਾ-ਮੈਨਾ, ਗਧਾ, ਗਾਂ, ਬਿੱਲੀ, ਬਾਂਦਰ ਸੰਬੰਧੀ ਅਨੇਕਾਂ ਕਥਾਵਾਂ ਹਨ ਜੋ ਉਪਰ ਦਿੱਤੇ ਭਾਵਾਂ ਨੂੰ ਬੜੀ ਸਹਿਜਤਾ ਅਤੇ ਰੋਚਕਤਾ ਨਾਲ ਪੇਸ਼ ਕਰਦੀਆ ਹਨ । "ਕਾਠ ਦਾ ਘੋੜਾ", "ਇਕ ਬ੍ਰਾਹਮਣ ਅਤੇ ਉਹਦੀਆਂ ਸੱਤ ਧੀਆਂ" ਆਦਿ ਕਹਾਣੀਆਂ ਰੋਜ਼ ਰੋਜ਼ ਸੁਣਾਉਣ ਤੇ ਵੀ ਰੋਚਕ ਅਤੇ ਨਿੱਤ-ਨਵੀਆਂ ਲਗਦੀਆਂ ਹਨ ।[2]

ਭਾਰਤੀ ਚਰਿਤਰ ਕਥਾਵਾਂ ਦੇ ਸਮਾਨਾਂਤਰ ਰਾਜਾ ਬਿਕਰਮਾਜੀਤ, ਰਾਜਾ ਭਰਥਰੀ, ਰਾਜਾ ਰਸਾਲੂ, ਰਾਜਾ ਗੋਪੀਚੰਦ, ਰਾਜਾ ਸਲਵਾਨ, ਗੁਰੂ ਗੋਰਖਨਾਥ ਅਤੇ ਸਿੱਧ-ਪੀਰਾਂ ਦੀਆਂ ਕਥਾਵਾਂ ਛੋਟੇ ਵੱਡੇ, ਸਾਰੇ ਪਰਿਵਾਰਾਂ ਵਿਚ ਇਲਾਕਾਈ ਪ੍ਰਭਾਵਾਂ ਅਤੇ ਜਾਤੀਗਤ ਵਿਸ਼ੇਸ਼ਤਾਵਾਂ ਤੋਂ ਪ੍ਰਭਾਵਤ ਮਿਲਦੀਆਂ ਹਨ । ਅਜਿਹੀਆਂ ਕਥਾਵਾਂ ਉਤੇ ਪਹਾੜੀ ਲੋਕ-ਮਾਨਤਾਵਾਂ, ਵਿਸ਼ਵਾਸਾਂ ਅਤੇ ਜੀਵਨ ਸੰਬੰਧੀ ਦ੍ਰਿਸ਼ਟੀਕੋਣ ਦਾ ਚੋਖਾ ਪ੍ਰਭਾਵ ਹੈ । ਇਨ੍ਹਾਂ ਕਹਾਣੀਆਂ ਰਾਹੀਂ ਲੋਕ ਨੇ ਭਾਵੀ ਪੀੜ੍ਹੀ ਵਿਚ, ਦਇਆ, ਧਰਮ, ਚਰਿਤਰਤਾ, ਸਹਿਯੋਗ ਭਾਵਨਾ, ਸਦਭਾਵਨਾ ਅਤੇ ਦੈਵੀ ਸ਼ਕਤੀਆਂ ਦੇ ਅਦਭੁਤ ਚਮਤਕਾਰਾਂ ਦੇ ਲੌਕਿਕ ਭਾਵ ਦਰਸਾਉਣ ਲਈ ਮੌਨ ਅਤੇ ਸਫਲ ਸੰਕਲਪ ਲਏ ਹਨ । "ਚੰਬੇ ਕਨੇ ਅੰਬੇ ਦਾ ਫੁੱਲ", "ਰਾਜਾ ਬਾਣ ਬੱਟ", ਰਾਜਾ ਸਾਹਿਲਵਰਮਾ, ਰਾਜਾ ਰਾਜ ਸਿੰਘ ਆਦਿ ਦੀ ਤਪ, ਤਿਆਗ ਅਤੇ ਸੂਰਬੀਰਤਾ ਦੀਆਂ ਕਥਾਵਾਂ ਸੁਣਨ ਵਾਲੇ ਦੇ ਮਨ ਤੇ ਅਮਿੱਟ ਪ੍ਰਭਾਵ ਪਾਉਂਦੀਆਂ ਹਨ ।

ਰਾਜਾ ਬਾਣਬਟ ਦੀ ਕਥਾ ਨੈਤਿਕ, ਸਮਾਜਕ, ਅਤੇ ਚਰਿਤਰ ਦ੍ਰਿਸ਼ਟੀ ਤੋਂ ਅਤਿਅੰਤ ਲੋਕ-ਪ੍ਰਿਅ ਹੈ । ਕਿਹਾ ਜਾਂਦਾ ਹੈ ਕਿ ਰਾਜਾ ਬਾਣਬਟ ਬੜੀ ਸਾਧਾਰਨ ਤਬੀਅਤ ਦਾ ਰਾਜਾ ਸੀ । ਉਹ ਆਪਣੀ ਰੋਜ਼ੀ ਖ਼ੁਦ ਕਮਾਇਆ ਕਰਦਾ ਸੀ । ਉਸਦੀ ਰਾਣੀ ਬੜੀ ਪਤੀਬਰਤਾ ਅਤੇ ਮਿਹਨਤੀ ਸੀ । ਉਹ ਰੋਜ਼ ਚਰਖਾ ਕੱਤਦੀ ਅਤੇ ਕੱਚੇ ਧਾਗੇ ਅਤੇ ਕੱਚੇ ਘੜੇ ਨਾਲ ਮਹਿਲ ਤੋਂ ਹੇਠਾਂ ਵਹਿੰਦੀ ਨਦੀ ਵਿਚੋਂ ਪਾਣੀ ਭਰਿਆ ਕਰਦੀ ਸੀ । ਇਕ ਦਿਨ ਰਾਜ ਵਿਚ ਕਿਸੇ ਵਿਸ਼ੇਸ਼ ਸਮਾਰੋਹ ਤੇ ਮੇਲਾ

1. ਡਾ. ਗੌਤਮ ਵਿਅਥਿਤ : ਕਾਗਜ਼ ਦਾ ਹੰਸ (ਲੋਕ ਕਥਾ ਸੰਗ੍ਰਹਿ)
2. ਡਾ. ਗੌਤਮ ਵਿਅਥਿਤ : ਪਹਾੜਾਂ ਦੇ ਅੱਥਰੂ (ਲੋਕ ਕਥਾ ਸੰਗ੍ਰਹਿ)

ਭਰਿਆ । ਰਾਜ ਦੇ ਸਾਰੇ ਛੋਟੇ ਵੱਡੇ ਲੋਕ ਮੇਲਾ ਦੇਖਣ ਆਏ । ਰਾਜਾ ਅਤੇ ਰਾਣੀ ਵੀ ਸਾਧਾਰਨ ਕੱਪੜਿਆਂ ਵਿਚ ਮੇਲਾ ਦੇਖਣ ਲੱਗੇ । ਉਥੋਂ ਹੀ ਉਹ ਸ਼ਹਿਰ ਦੇ ਸੇਠ ਅਤੇ ਸੇਠਾਣੀ ਨੂੰ ਮਿਲੇ । ਦੋਵੇਂ ਬੜੇ ਸਜ-ਧਜ ਕੇ ਨਿਕਲੇ ਸਨ । ਰਾਣੀ ਜਦੋਂ ਸੇਠਾਣੀ ਨੂੰ ਮਿਲੀ ਤਾਂ ਉਹ ਆਪਣੇ ਆਪ ਨੂੰ ਹੇਚ ਸਮਝਣ ਲੱਗ ਪਈ । ਜਦੋਂ ਉਹ ਮਹਿਲਾਂ ਵਿਚ ਪਰਤੇ ਤਾਂ ਉਨ੍ਹਾਂ ਵਿਚ ਗਹਿਣੇ-ਕਪੜਿਆਂ ਸੰਬੰਧੀ ਨੋਕ-ਝੋਕ ਹੋਈ । ਰਾਣੀ ਆਪਣੇ ਹੱਠ ਤੇ ਅੜੀ ਰਹੀ । ਹਾਰ ਕੇ ਰਾਜੇ ਨੂੰ ਪਰਜਾ ਤੇ ਟੈਕਸ ਆਦਿ ਲਾ ਕੇ ਰਾਣੀ ਲਈ ਗਹਿਣੇ-ਕੱਪੜਿਆਂ ਦਾ ਪ੍ਰਬੰਧ ਕਰਨਾ ਪਿਆ । ਇਸ ਨਾਲ ਪਰਜਾ ਵਿਚ ਰਾਜੇ ਵਿਰੁੱਧ ਚਰਚਾ ਸ਼ੁਰੂ ਹੋ ਗਈ । ਰਾਜਾ ਆਪਣੇ ਆਪ ਤੇ ਬੜਾ ਪਛਤਾਇਆ । ਸਮਾਂ ਪਾ ਕੇ ਰਾਜਾ ਇਸੇ ਸੋਚ ਵਿਚ ਅੰਦਰੋ ਅੰਦਰੀ ਖੁਰਨ ਲੱਗ ਪਿਆ । ਇਕ ਦਿਨ ਰਾਜਾ, ਰਾਜ ਦੀ ਸੈਰ ਕਰਕੇ ਮੁੜਿਆ ਤਾਂ ਕੁਝ ਠੀਕ ਜਿਹਾ ਨਹੀਂ ਸੀ । ਉਸਨੇ ਰਾਣੀ ਤੋਂ ਪਾਣੀ ਮੰਗਿਆ । ਪਰ ਸਜ-ਧਜ ਵਿਚ ਮਸਤ ਰਾਣੀ ਨੇ ਧਿਆਨ ਨਾ ਦਿਤਾ । ਰਾਜੇ ਨੇ ਜਦੋਂ ਦੁਬਾਰਾ ਕਰਾਹੁੰਦੇ ਹੋਏ ਪਾਣੀ ਮੰਗਿਆ ਤਾਂ ਉਸ ਨੂੰ ਧਿਆਨ ਆਇਆ । ਉਹ ਨੇਮ-ਮੁਤਾਬਕ ਲੱਜ-ਘੜਾ ਚੁਕ ਕੇ ਪਾਣੀ ਭਰਨ ਲੱਗੀ । ਪਰ ਦੋਨੋਂ ਟੁੱਟ ਗਏ । ਉਸ ਨੂੰ ਆਪਣੀ ਅਗਿਆਨਤਾ ਦਾ ਗਿਆਨ ਹੋਇਆ । ਉਸਨੇ ਗਹਿਣੇ-ਕਪੜੇ ਉਤਾਰ ਦਿੱਤੇ । ਲੱਜ-ਘੜੇ ਵਿਚ ਫੇਰ ਉਹੋ ਸਮਰੱਥਾ ਆ ਗਈ । ਉਹ ਜਲਦੀ ਨਾਲ ਰਾਜੇ ਵੱਲ ਪਾਣੀ ਲੈ ਕੇ ਭੱਜੀ ਪਰ ਰਾਜੇ ਦਾ ਮੂੰਹ ਸੁੱਕ ਚੁਕਿਆ ਸੀ ।

ਕੁਝ ਕਹਾਣੀਆਂ ਸਮਾਜਕ ਵਿਸ਼ਿਆਂ ਨੂੰ ਲੈ ਕੇ ਵੀ ਪ੍ਰਚੱਲਤ ਹਨ । ਇਨ੍ਹਾਂ ਵਿਚ ਕੋਏ ਦੀ ਧੀ, ਐਂਕੁਲੂਏ ਦੀ ਕਥਾ, ਜਾਦੂ ਰਾ ਤਲਾ, ਇਕ ਥਾ ਨਾਈ, ਨਾਗਣੀ ਕਨੇ ਸਰਾਪ ਆਦਿ ਕਹਾਣੀਆਂ ਰਾਹੀਂ ਲੋਕ ਨੇ ਜਾਤੀਗਤ ਗੁਣ ਦੋਵਾਂ ਨੂੰ ਬੜੀ ਸਰਲਤਾ ਨਾਲ ਬਿਆਨਿਆ ਹੈ । ਇਨ੍ਹਾਂ ਵਿਚ ਹਾਸੇ ਅਤੇ ਵਿਅੰਗ ਵਿਨੋਦ ਦੀ ਚੋਖੀ ਮਾਤਰਾ ਮਿਲਦੀ ਹੈ । ਸਥਾਨਕ ਰਜਵਾੜੀ, ਲੱਖਨਿਆਰੀ, ਹਾਕਮੀ ਅਤੇ ਸ਼ਾਹੂਕਾਰੀ ਪਰਿਵਾਰਾਂ ਦੇ ਨਿੰਦਣਯੋਗ ਵਿਹਾਰਾਂ ਦਾ ਸੱਚਾ ਚਿੱਤਰ ਮਿਲਦਾ ਹੈ ।

ਇਸ ਪ੍ਰਦੇਸ਼ ਵਿਚ ਵੈਦਿਕ ਅਤੇ ਆਰੀਆ ਧਰਮ ਦੇ ਨਾਲ ਨਾਲ ਲੋਕ-ਧਰਮੀ ਮਰਿਆਦਾਵਾਂ ਵੀ ਪ੍ਰਚੱਲਤ ਹਨ । ਇਸ ਲਈ ਵਰਤ, ਜਾਤਰਾ, ਅਨੁਸ਼ਠਾਨ, ਪੂਜਾ ਆਦਿ ਸ਼ੁਭ-ਦਿਹਾੜਿਆਂ ਤੇ ਵੀ ਸਭਿਆਚਾਰਕ ਕਥਾਵਾਂ ਔਰਤਾਂ ਵਿਚ ਸੁਣੀਆਂ ਸੁਣਾਈਆਂ ਜਾਂਦੀਆਂ ਹਨ । ਮੰਦਰਾਂ, ਮੜ੍ਹੀਆਂ, ਦਿਹਰਿਆਂ ਆਦਿ ਨਾਲ ਜੁੜੀਆਂ ਕਥਾਵਾਂ ਦੇਵੀ ਦੇਵਤਿਆਂ ਦੇ ਦੂਰ-ਵਿਹਾਰ ਅਤੇ ਸ਼ਕਤੀ ਚਮਤਕਾਰਾਂ ਤੇ ਵੀ ਰੌਸ਼ਨੀ ਪਾਉਂਦੀਆਂ ਹਨ । ਕਾਂਗੜਾ ਮਾਤਾ, ਬ੍ਰਿਜੇਸ਼ਵਰੀ, ਜਵਾਲਾਮੁਖੀ, ਚਿੰਤਪੂਰਨੀ, ਨੈਣਾ ਦੇਵੀ, ਚਮੁੰਡਾ-ਨੰਦੀਕੇਸ਼ਵਰ, ਛਤਰਾਹੜੀ, ਵੈਦਨਾਥ, ਮਹਾਸੂ ਦੇਵਤਾ, ਭੂਤਨਾਥ, ਰੇਣੂਕਾ ਮਾਈ ਆਦਿ ਦੇਵੀ-ਦੇਵਤਿਆਂ ਸਬੰਧੀ ਅਨੇਕਾਂ ਕਥਾਵਾਂ ਸੁਣਨ ਵਿਚ ਆਉਂਦੀਆਂ ਹਨ । ਜਵਾਲਾਮੁਖੀ ਅਤੇ ਬ੍ਰਿਜੇਸ਼ਵਰੀ ਦਰਬਾਰ ਵਿਚ ਸ਼ਰਧਾਲੂ ਭਗਤਾਂ

ਦੁਆਰਾ ਜੀਭ ਅਤੇ ਸਿਰ ਕੱਟ ਕੇ ਭੇਟਾ ਕਰਨ ਦੀਆਂ ਕਹਾਣੀਆਂ ਵੀ ਇਨ੍ਹਾਂ ਕਥਾਵਾਂ ਦੇ ਵਿਸ਼ੇ ਹਨ। ਸਥਾਨਕ ਲੋਕ-ਮਾਨਤਾਵਾਂ ਵੀ ਸਾਰੇ ਥਾਈਂ ਨਿਜੀ ਸਰੂਪ ਲਈ ਬੈਠੀਆਂ ਹਨ। ਇਸ ਲਈ ਸਮੁੱਚੇ ਪ੍ਰਦੇਸ਼ ਵਿਚ ਜਾਮਲੂ, ਨਾਗ, ਗੁੱਗਾ, ਲੈਂਗੁਰਾ ਵੀਰਾ ਚੌਂਡਾ ਦੇਵੀ, ਭੂਤ-ਪ੍ਰੇਤ, ਚੁੜੇਲਾਂ ਆਦਿ ਲੋਕ ਦੇਵੀ-ਦੇਵਤਿਆਂ ਸੰਬੰਧੀ ਅਨੇਕਾਂ ਦੰਤ-ਕਥਾਵਾਂ ਪ੍ਰਚੱਲਤ ਹਨ। ਇਨ੍ਹਾਂ ਕਹਾਣੀਆਂ ਵਿਚ ਸਥਾਨਕ ਲੋਕ ਦੇ ਮਨੋਵਿਗਿਆਨਕ ਧਰਾਤਲ ਦਾ ਬੋਧ ਹੁੰਦਾ ਹੈ। ਇਨ੍ਹਾਂ ਵਿਚ ਦੇਵੀ-ਦੇਵਤੇ ਸੁਪਨੇ 'ਚ ਆਉਂਦੇ, ਸੁੱਖ ਅਤੇ ਬਰਕਤ ਦਾ ਵਰਦਾਨ ਦਿੰਦੇ ਅਤੇ ਮੰਨਤਾਂ ਭੁੱਲ ਜਾਣ ਵਾਲਿਆਂ ਨੂੰ ਸਰਾਪ ਦੇਣ ਵਾਲੇ ਬਣ ਕੇ ਆਉਂਦੇ ਹਨ।

ਕੁਝ ਕਥਾਵਾਂ ਪਸ਼ੂ-ਪੰਛੀਆਂ ਬਾਰੇ ਵੀ ਪ੍ਰਚੱਲਤ ਹਨ। ਇਨ੍ਹਾਂ ਵਿਚ ਪਸ਼ੂ-ਪੰਛੀ ਮਨੁੱਖ ਨਾਲ ਗੱਲਾਂ ਕਰਦੇ, ਸਫ਼ਰ ਵਿਚ ਔਖ ਵੇਲੇ ਸਹਾਈ ਬਣਦੇ, ਸੰਕਟ ਵੇਲੇ ਉਪਾਅ ਦੱਸਦੇ, ਭਟਕਦੇ ਰਾਜਕੁਮਾਰਾਂ ਨੂੰ ਰਾਹ ਦਿਖਾਉਂਦੇ, ਰਾਜਕੁਮਾਰੀਆਂ ਦਾ ਅਤਾ-ਪਤਾ ਦੇਂਦੇ ਉਨ੍ਹਾਂ ਤਕ ਸੁਨੇਹਾ ਪੁਚਾਉਂਦੇ ਅਤੇ ਕਾਰਜ ਰਾਸ ਆਉਣ ਦਾ ਪਹਿਲਾਂ ਪਤਾ ਦੇਂਦੇ ਮਿਲਦੇ ਹਨ। ਸਮੁੰਦਰਾਂ ਰਾਣੀ ਅਤੇ ਕਿੰਨੌਰੀ ਚਿਨ-ਚਿਨਗੋ ਲੋਕ-ਕਥਾ ਵਿਚ ਅਜਿਹੇ ਬਹੁਤ ਸੰਕੇਤ ਮਿਲਦੇ ਹਨ।[1] ਤੋਤਾ-ਮੈਨਾ ਦਾ ਕਿੱਸਾ, ਲੈਲਾ ਮਜਨੂੰ ਦੀ ਦਾਸਤਾਨ, ਸੋਹਣੀ ਮਹੀਵਾਲ ਦਾ ਪਿਆਰ ਇਲਾਕਾਈ ਪ੍ਰਭਾਵਾਂ ਵਿਚ ਸਜਿਆ ਬਣਿਆ ਅਨੇਕਾਂ ਰੂਪਾਂ ਵਿਚ ਬਿਖਰਿਆ ਪਿਆ ਮਿਲਦਾ ਹੈ। ਸੱਤ ਭੈਣਾਂ ਦੀ ਕਥਾ ਵਿਚ ਚੂਹੀ ਹੀ ਸੱਤਵੀਂ ਭੈਣ ਨੂੰ ਬਾਕੀ ਛੇ ਭੈਣਾਂ ਦੀ ਮੌਤ ਦਾ ਸੰਕੇਤ ਦਿੰਦੀ ਹੈ ਅਤੇ ਰਾਖਸ਼ਣੀ ਤੋਂ ਮੁਕਤੀ, ਪਾਉਣ ਦਾ ਮਾਰਗ ਸੁਝਾਉਂਦੀ ਹੈ। ਕਈ ਕਥਾਵਾਂ ਵਿਚ ਰਾਜਕੁਮਾਰ ਨੂੰ ਮੇਮਨਾ, ਭੇਡੂ, ਕੁੱਤਾ ਆਦਿ ਬਣਾਉਣਾ ਅਤੇ ਰਾਜਕੁਮਾਰੀਆਂ ਨੂੰ ਚਿੜੀਆਂ ਕੁੱਤੀਆਂ ਆਦਿ ਬਣਾ ਕੇ ਉਨ੍ਹਾਂ ਤੋਂ ਕੰਮ ਕਰਵਾਉਣ ਦੇ ਜ਼ਿਕਰ ਵੀ ਮਿਲਦੇ ਹਨ।

ਪਰੀਆਂ ਦੀਆਂ ਕਹਾਣੀਆਂ ਵੀ ਚੋਖੀਆਂ ਰੌਚਿਕ ਅਤੇ ਦਿਲਚਸਪ ਹਨ। ਇਨ੍ਹਾਂ ਵਿਚ ਪਰੀਆਂ ਰਾਹੀਂ ਰੂਪ ਬਦਲ ਕੇ ਅਦਭੁਤ ਚਮਤਕਾਰ ਦਿਖਾਉਣਾ ਦਰਸਾਇਆ ਗਿਆ ਹੈ। ਅਕਸਰ ਅਜਿਹੀਆਂ ਕਹਾਣੀਆਂ ਦਾਦੀ, ਨਾਨੀ ਜਾਂ ਮਾਂ ਦੁਆਰਾ ਬੱਚਿਆਂ ਨੂੰ ਸੁਆਉਣ ਲਈ ਸੁਣਾਈਆਂ ਜਾਂਦੀਆਂ ਹਨ। ਕੁਝ ਕਹਾਣੀਆਂ ਉਨ੍ਹਾਂ ਲੋਕਾਂ ਨਾਲ ਸੰਬੰਧਤ ਹਨ ਜਿਨ੍ਹਾਂ ਨੇ ਆਪਣਾ ਜੀਵਨ ਮਾਂ-ਭੂਮੀ ਦੀ ਰਖਿਆ ਲਈ ਵਾਰ ਦਿਤਾ। ਛੋਟੀਆਂ ਛੋਟੀਆਂ ਰਿਆਸਤਾਂ ਵਿਚ ਵੰਡੇ ਇਸ ਸੂਬੇ ਵਿਚ ਅਕਸਰ ਅਜਿਹੀਆਂ ਸਾਮਰਿਕ ਘਟਨਾਵਾਂ ਘਟਦੀਆਂ ਰਹੀਆਂ ਹਨ। ਸਥਾਨਕ ਗੜ੍ਹ, ਕਿਲ੍ਹੇ ਅਤੇ ਯਾਦ-ਸ਼ਿਲਾ ਅਜਿਹੀਆਂ ਕਹਾਣੀਆਂ ਦਾ ਜੀਵਤ ਆਧਾਰ ਬਣਦੀਆਂ ਹਨ। ਮੁਗ਼ਲਾਂ, ਸਿੱਖਾਂ,

1. ਰਾਜਕੁਮਾਰੀ ਔਰ ਤੋਤਾ ਮੈਨਾ, ਹਿਮਾਚਲ ਕੀ ਲੋਕ-ਕਥਾਏਂ : ਡਾ. ਗੌਤਮ ਵਿਅਥਿਤ।

ਗੋਰਖਿਆਂ ਆਦਿ ਨਾਲ ਜੁੜੀਆਂ ਕਹਾਣੀਆਂ ਵਿਚ ਗੋਰਖਾ ਬੋਈਰੀਸ, ਸੂਰਮਾ ਮਦਨਾ, ਸੂਰਮਾ ਊਦੂ, ਨੇਗੀ ਦਿਆਰੀ, ਰਾਜਾ ਜਗਤਾ, ਰਾਜਾ ਰਾਜ ਸਿੰਘ ਆਦਿ ਦੀਆਂ ਕਹਾਣੀਆਂ ਲੋਕ-ਪ੍ਰਿਅ ਹਨ। ਲੋਕ ਭਲਾਈ ਲਈ ਬਲੀ ਚੜ੍ਹੀਆਂ ਔਰਤਾਂ, ਰਾਜਕੀ ਨੂੰਹਾਂ-ਧੀਆਂ ਆਦਿ ਨਾਲ ਸੰਬੰਧਤ ਰੋਮਾਂਚਕ ਕਹਾਣੀਆਂ ਵੀ ਬੜੀ ਸ਼ਰਧਾ ਨਾਲ ਸੁਣੀਆਂ ਸੁਣਾਈਆਂ ਜਾਂਦੀਆਂ ਹਨ। ਰਾਣੀ ਰੁਕਮਣੀ, ਰਾਣੀ ਪਿੰਗਲਾ ਆਦਿ ਕਹਾਣੀਆਂ ਦਾ ਇਸ ਪ੍ਰਸੰਗ ਵਿਚ ਜ਼ਿਕਰ ਕਰਨਾ ਬਣਦਾ ਹੈ।

ਪਹਾੜੀ ਅਨਪੜ੍ਹ ਕਿਸਾਨ ਅਤੇ ਮਜ਼ਦੂਰ ਲੋਕਾਂ ਵਿਚ ਗੱਪ-ਕਥਾਵਾਂ ਅਤੇ ਢਕੌਸਲਿਆਂ ਦੀ ਵੀ ਚੋਖੀ ਪਰੰਪਰਾ ਹੈ। ਹਰ ਇਕ ਪਿੰਡ ਵਿਚ ਪੰਜ ਚਾਰ ਆਦਮੀ ਗੱਪ ਬਣਾਉਣ ਅਤੇ ਸੁਣਾਉਣ ਵਿਚ ਮਾਹਰ ਮਿਲਦੇ ਹਨ। ਇਹ ਗੱਪਾਂ ਛੋਟੀਆਂ ਮੋਟੀਆਂ ਸਮਾਜੀ ਘਟਨਾਵਾਂ ਤੇ ਆਧਾਰਤ ਜੀਵਨ ਦੇ ਚੋਖੇ-ਗਹਿਰੇ ਅਨੁਭਵ ਹੁੰਦੇ ਹਨ। ਇਨ੍ਹਾਂ ਵਿਚ ਰੁਚੀ, ਸਿਖਿਆ ਅਤੇ ਵਿਅੰਗ-ਵਿਨੋਦ ਦੀ ਸਹਿਜ ਪੁਠ ਵੀ ਰਹਿੰਦੀ ਹੈ। ਇਸ ਪ੍ਰਦੇਸ਼ ਦੀਆਂ ਕਹਾਣੀਆਂ ਬਹੁਤੀਆਂ ਕਰਕੇ ਸੁਖਾਂਤ ਹਨ ਜਿਨ੍ਹਾਂ ਵਿਚ ਧਰਮ, ਸੱਚ ਅਤੇ ਪੱਕੇ ਇਰਾਦੇ ਦੀ ਹਰ ਥਾਂ ਜਿੱਤ ਹੋਈ ਹੈ।

## ਅਖਾਉਤਾਂ ਅਤੇ ਮੁਹਾਵਰੇ

ਅਖਾਉਤਾਂ ਅਤੇ ਮੁਹਾਵਰੇ ਲੋਕ-ਚਿੰਤਨ ਦੇ ਅਣਮੋਲ ਰਤਨ ਹਨ। ਜੀਵਨ ਦੇ ਚੋਖੇ-ਗਹਿਰੇ ਅਨੁਭਵਾਂ ਰਾਹੀਂ ਹੀ ਇਨ੍ਹਾਂ ਦਾ ਜਨਮ ਅਤੇ ਵਿਕਾਸ ਹੁੰਦਾ ਹੈ। ਹਿਮਾਚਲੀ ਅਖਾਉਤਾਂ ਸਥਾਨਕ ਲੋਕ ਦੇ ਚਿੰਤਨ, ਭਾਵਨਾ ਅਤੇ ਸਮਾਜਕ ਆਤਮਾ ਦਾ ਪ੍ਰਤੀਕ ਹਨ। ਇਨ੍ਹਾਂ ਵਿਚ ਸਮਾਜਕ ਪ੍ਰੇਰਣਾ ਦਾ ਆਨੰਦ-ਸ੍ਰੋਤ ਵਹਿੰਦਾ ਮਿਲਦਾ ਹੈ। ਇਨ੍ਹਾਂ ਵਿਚ ਪਹਾੜੀ ਜੀਵਨ ਦੀ ਵਿਆਖਿਆ ਮਿਲਦੀ ਹੈ। ਇਹ ਸਿੱਧੇ ਸਾਧੇ ਪਹਾੜੀ ਲੋਕ ਜੀਵਨ, ਉਨ੍ਹਾਂ ਦੇ ਰਹਿਣ ਸਹਿਣ, ਸੁਭਾਅ, ਮਨੋਰੰਜਨ, ਸੁੰਦਰਤਾ ਦਾ ਪਿਆਰ ਆਦਿ ਤੇ ਵਿਆਪਕ ਪ੍ਰਭਾਵ ਪਾਉਂਦੀ ਹੈ। ਜੀਵਨ ਦਾ ਵਿਰਲਾ ਹੀ ਪੱਖ ਇਨ੍ਹਾਂ ਤੋਂ ਬਚਿਆ ਹੋਵੇਗਾ।

ਪਹਾੜੀ ਜੀਵਨ ਮੂਲ ਤੌਰ ਤੇ ਕਿਸਾਨੀ ਤੇ ਆਧਾਰਤ ਹੈ। ਕਿਸਾਨੀ ਵਪਾਰ ਸੰਬੰਧੀ ਅਨੇਕ ਤੱਥ ਕਹਾਵਤਾਂ ਦੇ ਰੂਪ ਵਿਚ ਪ੍ਰਚੱਲਤ ਹਨ। ਧਰਤੀ ਦੀ ਪਰਖ ਸੰਬੰਧੀ ਇਕ ਕਥਨ ਇਸ ਪ੍ਰਕਾਰ ਪ੍ਰਚੱਲਤ ਹੈ :

> ਜਿਸਾ ਪੈਲੀਆ ਚ ਖੱਬਲ, ਓਥੂ ਫਸਲ ਅੱਬਲ।
> ਜਿਸਾ ਪੈਲੀਆ ਚ ਡੀਲਾ, ਓਥੂ ਫਸਲ ਪੀਲਾ।
> ਜਿਸ ਪੈਲੀਆ ਚ ਕੌੜ, ਓਥੂ ਫਸਲ ਚੌੜ।

ਭਾਵ ਇਹ ਕਿ ਜਿਸ ਧਰਤੀ ਵਿਚ ਖੱਬਲ ਪੈਦਾ ਹੋਵੇ ਉਹ ਧਰਤੀ ਕਾਸ਼ਤ ਲਈ ਉੱਤਮ ਮੰਨੀ ਗਈ ਹੈ। ਜਿਥੇ ਡੀਲਾ ਉਗੇ ਉਥੇ ਫ਼ਸਲ ਕਮਜ਼ੋਰ ਹੁੰਦੀ ਹੈ। ਪਰ ਜਿਥੇ ਕੌੜ ਭਾਵ ਪੱਥਰ ਹੀ ਪੱਥਰ ਹੋਣ, ਉਥੇ ਫ਼ਸਲ ਤਬਾਹ ਹੋ ਜਾਂਦੀ ਹੈ। ਕਾਸ਼ਤ ਦਾ

ਕੰਮ ਵੈਸੇ ਵੀ ਕੋਈ ਆਸਾਨ ਕੰਮ ਨਹੀਂ । ਬਿਜਾਈ ਮਗਰੋਂ ਉਸਦੀ ਪੂਰੀ ਦੇਖ ਭਾਲ ਹੋਣੀ ਜ਼ਰੂਰੀ ਹੈ । ਨਹੀਂ ਫ਼ਸਲ ਬਰਬਾਦ ਹੋ ਜਾਂਦੀ ਹੈ । ਤਾਂ ਹੀ ਤਾਂ ਕਿਹਾ ਗਿਆ ਹੈ "ਖੇਤੀ ਖਸਮਾਂ ਸੇਤੀ" ਜਾਂ "ਜਿਸਾ ਖੇਤੀਆ ਖਸਮ ਨੀ ਜਾਏ ਸੇਹ ਖੇਤੀ ਖਸਮੇ ਖਾਏ ।" ਬਿਜਾਈ ਸੰਬੰਧੀ ਵੀ ਇਕ ਅਖਾਣ ਦੇਖੋ :

ਗੰਨਿਆਂ ਕੀ ਖੇਤੀ ਸੰਘਣੀ ਅੱਛੀ, ਤੇ ਡਾਂਗੋ ਡਾਂਗ ਕਪਾਹ
ਲੋਫ ਦੀ ਬੁੱਕਲ ਮਾਰ ਕੇ ਮੱਕੀ ਅੰਦਰ ਜਾਹ ।[1]

ਇਹ ਕਥਨ ਨਿਰੀ ਗੱਪ ਹੀ ਨਹੀਂ ਸਗੋਂ ਅਨੁਭਵ ਉਤੇ ਅਧਾਰਤ ਤੱਥ ਹੈ । ਰਸਤੇ ਦੀ ਖੇਤੀ ਸੰਬੰਧੀ ਇਕ ਅਖਾਣ ਹੈ :

ਰਸਤੇ ਕੀ ਖੇਤੀ, ਕੰਮੀਆਂ ਨਾਲ ਪਛਾਣ
ਤੀਜੇ ਸੇਠ ਦੀ ਦੋਸਤੀ, ਤਿੰਨਾਂ ਵਿਚ ਨੁਕਸਾਨ ।[2]

ਕੁਝ ਅਖਾਉਤਾਂ ਵਰਖਾ ਦੇ ਸਮੇਂ, ਅਸਮੇਂ ਤੇ ਵਰੁਨ ਦੇ ਗੁਣ, ਦੋਸ਼ਾਂ ਵੱਲ ਸੰਕੇਤ ਕਰਦੀਆਂ ਵੀ ਮਿਲਦੀਆਂ ਹਨ । ਮਿਸਾਲ ਵਜੋਂ :

ਹਾੜ੍ਹ ਅੰਧੇਰੀ ਅਸ਼ਟਮੀ, ਬੱਦਲੋਂ 'ਚ ਨਿਕਲੇ ਚੰਨ
ਭੱਟ ਕਹੇ ਸੁਣ ਭੱਡਲੀ, ਗਧੇ ਖਾਣ ਨੀ ਅੰਨ

ਵਰਖਾ ਸੰਬੰਧੀ ਲੋਕ-ਵਿਗਿਆਨ ਵਿਚ ਅਨੇਕ ਅਖਾਉਤਾਂ ਪ੍ਰਚੱਲਤ ਹਨ । ਇਨ੍ਹਾਂ ਪ੍ਰਤੀ ਪਹਾੜੀ ਲੋਕ-ਮਨ ਸਦਾ ਸੁਚੇਤ ਰਹਿੰਦਾ ਹੈ । ਸਮੇਂ ਤੇ ਮੀਂਹ ਪੈਣ ਨਾਲ ਸੁਖ ਸ਼ਾਂਤੀ ਨਿਖਰ ਉਠਦੀ ਹੈ । ਪਰ ਬੇਮੌਸਮੀ ਵਰਖਾ ਉਸ ਨੂੰ ਉਦਾਸ ਕਰ ਦੇਂਦੀ ਹੈ । ਜੇਠ ਦੇ ਆਖ਼ਰੀ ਅੱਠ ਦਿਨ ਅਤੇ ਹਾੜ੍ਹ ਦੇ ਪਹਿਲੇ ਅੱਠ ਦਿਨ ਬਹੁਤ ਤਪ ਜਾਣ ਤਾਂ ਅਥਾਹ ਫ਼ਸਲ ਹੁੰਦੀ ਹੈ ।[3] ਪਰ ਵਿਸਾਖੀ ਦੇ ਦਿਨ ਮੀਂਹ ਪੈਣ ਨਾਲ ਅੰਬ ਦੀ ਫ਼ਸਲ ਪੂਰੀ ਤਰ੍ਹਾਂ ਤਬਾਹ ਹੋ ਜਾਂਦੀ ਹੈ ।[4]

ਪਹਾੜੀ ਸਮਾਜ ਵਿਚ ਔਰਤ ਦੀ ਸਮਾਜਕ ਸਥਿਤੀ, ਮਾਨਸਕ ਸੋਚ ਅਤੇ ਵਿਹਾਰਕ ਸੂਝ ਬੂਝ ਦੀ ਵਿਆਖਿਆ ਕਰਦੀਆਂ ਅਖਾਉਤਾਂ ਵੀ ਮਿਸਾਲ ਦੇਣ ਯੋਗ ਹਨ । ਇਕ ਅਖਾਣ ਹੈ :

---

1. ਕਣਕ ਕਮਾਂਦੀ ਸੱਪਣੀ, ਡਾਂਗੋ ਡਾਂਗ ਕਪਾਹ ।
   ਲਹੇਫੇ ਦੀ ਬੁੱਕਲ ਮਾਰੀ ਨੇ ਛੱਲੀਆਂ ਚਾ ਲੰਘੀ ਜਾ ।
2. ਵਾਰੋ ਰੀ ਖੇਤੀ, ਡੋਮੀ ਰੀ ਪਛਿਆਣ ।
   ਰਾਂਗੜੇ ਰੀ ਖੇਤੀ, ਖੈਰ ਨੀ ਜਾਣ ।
3. ਤਪੇ ਤੀਰ ਤਾਂ ਹੋਏ ਅਮੀਰ
4. ਬਰਿਆ ਬਸੋਆ, ਨਾ ਅੰਬ ਨਾ ਕੋਆ (ਗੁਠਲੀ)

ਜੋ ਚਲੇ ਇਸਤਰੀ ਦੇ ਕਹੇ
ਉਹ ਘਰ-ਵਿਹੜੇ ਤੱਕ ਰਹੇ ।[1]

ਅਤੇ ਔਰਤਾਂ ਦੀ ਜਾਤ, ਭੇਡਾਂ ਦੀ ਬਰਾਤ ।[2]

ਹਿੰਦੂ ਧਰਮ ਅਨੁਸਾਰ ਪਹਾੜੀ ਲੋਕ ਧਰਮ ਵਿਚ ਵੀ ਗ੍ਰਿਹਸਤੀ ਨੂੰ ਉੱਤਮ ਮੰਨਿਆ ਗਿਆ ਹੈ । ਬੱਚੇ ਘਰ ਦਾ ਸ਼ਿੰਗਾਰ ਅਤੇ ਪ੍ਰਸੰਨਤਾ ਦਾ ਆਧਾਰ ਹੁੰਦੇ ਹਨ । ਤਾਹੀਉਂ ਤਾਂ ਕਹਿੰਦੇ ਹਨ :

ਜਿਹੜੇ ਘਰ ਨਹੀਂ ਬੱਚੇ, ਭੂਤ-ਚੁੜੇਲਾਂ ਓਥੇ ।[3]

ਸਭਿਅਤਾ ਨਿਰਮਾਣ ਵਿਚ ਬੁਧੀਜੀਵੀਆਂ ਨੇ ਵਿਸ਼ੇਸ਼ ਭੂਮਿਕਾ ਨਿਭਾਈ ਹੈ । ਪੇਂਡੂ ਜੀਵਨ ਵਿਚ ਬੁੜ੍ਹੇ-ਬੁੱਢੀਆਂ ਇਸ ਪ੍ਰਸੰਗ ਵਿਚ ਆਦਰਸ਼ ਬਣੇ ਆ ਰਹੇ ਹਨ । ਬੁੱਢਿਆਂ ਦੇ ਮਹੱਤਵ ਬਾਰੇ ਇਕ ਅਖਾਣ ਹੈ :

ਸੌ ਅਨਜਾਣ, ਇਕ ਸੁਜਾਨ[4]

"ਅਨਜਾਣ" ਬੱਚਿਆਂ ਦਾ ਪ੍ਰਤੀਕ ਹੈ । ਉਨ੍ਹਾਂ ਨੂੰ ਚੰਗੇ ਮਾੜੇ ਦੀ ਪਰਖ ਨਹੀਂ ਹੁੰਦੀ । ਉਨ੍ਹਾਂ ਦਾ ਦਿਲ ਸਵੱਛ ਅਤੇ ਸਪਸ਼ਟ ਹੁੰਦਾ ਹੈ । ਉਨ੍ਹਾਂ ਵਾਸਤੇ ਤਾਂ ਇਹੋ ਪ੍ਰਤੀਮਾਨ ਬਣਿਆ ਹੈ "ਬੱਚੇ ਦੀ ਗੱਲ ਸੁਣੋ ਈ ਨਾ, ਨਹੀਂ ਤਾਂ ਰੋਜ਼ ਲੜਾਈ ਝਗੜਾ ਰਹੇਗਾ ।"[5] ਪਰੰਤੂ ਘਰ ਵਿਚ ਬੱਚੇ ਨਾਲ ਸੁੰਦਰਤਾ ਅਤੇ ਮਿੱਠਤ ਵਧਦੀ ਹੈ ।[6]

ਕੁਝ ਥਾਵਾਂ ਆਪਣੀਆਂ ਅਨੂਠੀਆਂ ਵਿਸ਼ੇਸ਼ਤਾਵਾਂ ਕਰ ਕੇ ਕਹਾਵਤਾਂ ਬਣ ਗਈਆਂ ਹਨ । ਸਿਰਮੌਰ ਵਿਚ 'ਬੋਰਿਓਂ' ਨਾਮੀ ਥਾਂ ਦੇ ਲੋਕ ਰਿਸ਼ਟ-ਪੁਸ਼ਟ ਅਤੇ ਬਹਾਦਰੀ ਲਈ ਲੋਕ-ਪ੍ਰਿਅ ਹਨ । ਇਕ ਅਖਾਣ ਹੈ :

ਹੋਰਨਾਂ ਦੇ ਸੱਠ ਤੇ ਬੋਰਿਯਾਂ ਦੇ ਅੱਠਾ

ਇਸੇ ਤਰ੍ਹਾਂ "ਸਾਯਣਾ ਦਾ ਇਲਾਕ਼ਾ" ਇੰਨਾ ਹਰਾ ਭਰਾ ਅਤੇ ਸੁਖ-ਸੁਵਿਧਾ ਵਾਲਾ ਹੈ ਕਿ ਉਸਨੂੰ ਸਵਰਗ ਤੋਂ ਵੀ ਵਧ ਕੇ ਕਿਹਾ ਜਾਂਦਾ ਹੈ ।[8] ਪਸ਼ੂ ਪੰਛੀਆਂ ਦੇ ਸੁਭਾਅ ਦੇ ਸੰਕੇਤ ਦੇ ਕੇ ਮਨੁੱਖ ਦੇ ਗੁਣਾਂ-ਦੋਸ਼ਾਂ ਨੂੰ ਪਹਾੜੀ ਅਖਾਉਤਾਂ ਵਿਚ ਬੜੀ ਸਹਿਜਤਾ ਨਾਲ ਦਰਸਾਇਆ ਗਿਆ ਹੈ । ਯੱਕੜਬਾਜ਼ ਨੂੰ ਇਸ ਤਰ੍ਹਾਂ ਸੰਬੋਧਨ ਕੀਤਾ ਜਾਂਦਾ ਹੈ ।

---

1. ਬੇਈਸ਼ੇ ਰੀ ਸ਼ੀਖ, ਰੋ ਢਾਈ ਬੀਖ
2. ਬੇਈ ਰੀ ਰੀ ਜਾਤ, ਰੋ ਭੇਡੋ ਰੀ ਬਰਾਤ
3. ਜੇਸ ਘਰ ਬੱਚੇ ਨੀ, ਉਦੇ ਸੇ ਘਰ ਚੰਦਰਾ ਓ ।
4. ਸੌ ਯਾਣਾ, ਇਕ ਸਿਆਣਾ
5. ਯਾਦਾਂ ਨੀ ਕਨਿਆਣਾ
6. ਬੈਠਿਆ ਸਯਾਣਾ ਕੰਨੇ ਖੇਲਦਾ ਯਾਣਾ ਸੋਇਣਾ ਲੱਗੋ ।
7. ਹੋਰਤੀ ਰੇ ਸ਼ਾਠ ਰੋ ਬੋਰਿਯੋਂ ਰੇ ਆਹਠ ।
8. ਸੋਯਣਾ ਰੋ ਗੋਪਣ ਤੋ ਠਕਾਰੇ ਆਣੀ ਖੇ ਬਣਾਈ ।

ਵੱਡੇ ਕਾਂ ਪਿੰਜਰ ਤੇ ਬਹਿਣਗੇ[1]

ਇਸੇ ਤਰ੍ਹਾਂ ਕਰੂਪ ਔਰਤ ਦੇ ਸਾਜ਼-ਸ਼ਿੰਗਾਰ ਸੰਬੰਧੀ ਪ੍ਰਵਿਰਤੀ ਨੂੰ ਚੁਭਦੇ ਵਿਅੰਗ ਰਾਹੀਂ ਇੰਜ ਕਿਹਾ ਹੈ :

ਗੰਜੀ ਗੁਟਾਰ, ਟੀਸੀ ਤੇ ਆਲ੍ਹਣਾ[2]

ਸੁਆਰਥੀ ਲੋਕਾਂ ਦਾ ਚਰਿਤਰ ਬਟੇਰੇ ਦਾ ਪ੍ਰਤੀਕ ਲੈ ਕੇ ਚੋਖਾ ਸਾਰਥਕ ਬਣ ਗਿਆ ਹੈ ।

"ਆ ਗਏ ਫਸਲੀ ਬਟੇਰੇ, ਅੱਜ ਮੇਰੇ ਕੱਲ੍ਹ ਤੇਰੇ"

ਭਾਗਵਾਦ ਸਥਾਨਕ ਲੋਕ ਜੀਵਨ ਦਾ ਮਹੱਤਵਪੂਰਣ ਅੰਗ ਹੈ । ਕੋਸ਼ਿਸ਼ ਕਰਨ ਤੇ ਜਦੋਂ ਕੰਮ ਨਹੀਂ ਬਣਦਾ ਤਾਂ ਅਕਸਰ ਇਹ ਕਹਿ ਕੇ ਮਨ ਨੂੰ ਤਸੱਲੀ ਦੇ ਲਈ ਜਾਂਦੀ ਹੈ :

"ਵਾਹ ਕਿਸਮਤ ਦਿਆ ਬਲੀਆ
ਰਿੰਨੀ ਖੀਰ ਤੇ ਹੋ ਗਿਆ ਦਲੀਆ"

ਸਮਾਜ ਵਿਚ ਕੁਝ ਵਰਗ ਅਤੇ ਜਾਤੀਆਂ ਆਪਣੇ ਸੁਭਾ ਵਜੋਂ ਹੀ ਗੁਣਾਂ-ਔਗੁਣਾਂ ਕਰਕੇ ਵਿਹਾਰਕ ਅਤੇ ਖ਼ਾਸ ਲੱਛਣਾਂ ਵਾਲੇ ਗੁਣ ਗ੍ਰਹਿਣ ਕਰ ਕੇ ਕਹਾਵਤਾਂ ਦਾ ਰੂਪ ਧਾਰਣ ਕਰ ਬੈਠੇ ਹਨ । ਜਿਵੇਂ :

ਕਾਲਾ ਬਾਹਮਣ, ਗੋਰਾ ਸੂਦਰ
ਇਨ੍ਹਾਂ ਤੋਂ ਡਰਦੇ ਬ੍ਰਹਮਾ, ਵਿਸ਼ਨੂ, ਰੁਦ੍ਰ

ਪਹਾੜੀ ਖਸ਼ ਜਾਤੀ ਦੇ ਲੋਕਾਂ ਨੂੰ ਢਿੱਡ ਭਰ ਕੇ ਖੁਆ ਦਿਉ, ਫਿਰ ਚਾਹੇ ਪੂਛ ਨੂੰ ਅੱਗ ਲਾ ਦਿਉ, ਉਨ੍ਹਾਂ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ ।[3]

ਮਨੁੱਖ ਦੀਆਂ ਭੂਤ ਪ੍ਰੇਤਾਂ ਸਬੰਧੀ ਆਸਥਾਵਾਂ ਅਤੇ ਵਿਸ਼ਵਾਸਾਂ ਨੂੰ ਲੈ ਕੇ ਵੀ ਕੁਝ ਅਖਾਉਤਾਂ ਹਰੇਕ ਇਲਾਕੇ ਵਿਚ ਪ੍ਰਚਲਤ ਹਨ । ਕਾਲੀ-ਕਲੂਟੀ ਔਰਤ ਦੇ ਨਟਖਟ ਸੁਭਾ ਬਾਰੇ ਇਕ ਕਹਾਵਤ ਏਦਾਂ ਹੈ :

ਚੜੇਲ ਵਰਗੀ ਸੂਰਤ, ਪਰੀ ਦਾ ਮਿਜਾਜ[4]

ਅਕਸਰ ਅਜਿਹੀਆਂ ਅਖਾਉਤਾਂ ਦੀ ਵਰਤੋਂ ਗਾਲ੍ਹ-ਦੁਪੜ ਤੇ ਨਿੰਦਿਆ-ਭਾਵ ਵਿਚ ਹੋਇਆ ਕਰਦੀ ਹੈ । ਪਹਾੜੀ ਲੋਕ-ਮਨ ਨੇ ਅਨੁਭਵ ਨਾਲ ਤਰਾਸ਼ੇ ਕਥਨ ਲੋਕ-ਲਾਭ ਲਈ ਹਰ ਦਿਸ਼ਾ ਵਿਚ ਬਣਾਏ ਹੋਏ ਹਨ । ਨਰਕ ਦਾ ਬਿੰਬ ਪ੍ਰਸਤੁਤ ਕਰਦੀ ਇਕ ਅਖਾਉਤ ਅਕਸਰ ਬਜ਼ੁਰਗਾਂ ਦੇ ਮੂੰਹੋਂ ਇਉਂ ਸੁਣੀ ਜਾਂਦੀ ਹੈ :

---

1. ਬੱਡੇ ਕੋ ਕਰੇਂਗਾਂ ਪਰ ਬਹਿੰਦੇ ।
2. ਗਜੀ ਘੁਟਾਰੀ ਚੂੰਡੀਆਂ ਅਲਹਾ ।
3. ਖੋਸ਼ੀ ਰੀ ਬੇਲੀ ਖਾਈ ਰੋ ਪੂੰਛਦੀ ਆਗ ਲਾਈ ।
4. ਚੁੜੇਲ ਰੀ ਸ਼ਕਲਾ ਪਰੀ ਰੇ ਮਿਜ਼ਾਜ ।

ਬਾਸੀ ਰੋਟੀ, ਨਿਰਧਨਤਾ, ਘਰ ਘਰ ਫਿਰਦੀ ਨਾਰ ।
ਚੌਥਾ ਮੈਲੇ ਕੱਪੜੇ, ਨਰਕ ਨਿਸ਼ਾਨੀ ਚਾਰ ।[1]

ਲੋਕ ਵਿਹਾਰ ਦੀਆਂ ਦਿਸ਼ਾਵਾਂ ਸੁਲਝਦਿਆਂ ਵੀ ਅਨੇਕਾਂ ਕਹਾਵਤਾਂ ਮਿਲਦੀਆਂ ਹਨ । ਇਕ ਲੋਕ-ਪ੍ਰਿਅ ਕਥਨ ਇੰਜ ਹੈ ਕਿ ਪਰਾਏ ਨੂੰ ਕਿੰਨਾ ਹੀ ਲਾਡ ਲਡਾਓ ਉਹ ਪਰਾਇਆ ਹੀ ਰਹੇਗਾ । ਕੁੱਤੇ ਨੂੰ ਚਾਹੇ ਗੰਗਾ ਨੁਹਾ ਦਿਉ ਉਹ ਆਪਣੀਆਂ ਆਦਤਾਂ ਨਹੀਂ ਛੱਡਦਾ ।[2]

ਪਹਾੜੀ ਲੋਕ ਨੂੰ ਕਰਮ ਫਲ ਤੇ ਅਮਿੱਟ ਵਿਸ਼ਵਾਸ ਹੈ । ਉਸਦੇ ਦਿਲ ਵਿਚ ਰੱਬ ਦਾ ਡਰ ਅਤੇ ਮੰਦੇ ਦੀ ਸ਼ੰਕਾ ਸਭ ਥਾਈਂ ਰਹਿੰਦੀਆਂ ਹਨ । ਉਹ ਗੱਲ ਗੱਲ ਤੇ ਕਹਿੰਦਾ ਹੈ "ਜੈਸਾ ਕਰਨੀ, ਵੈਸਾ ਭਰਨੀ, ਜੇਹਾ ਬੀਜੋ ਤੇਹਾ ਵੱਢੋ ।[3] ਧਰਮ ਦੇ ਨਾਂ ਤੇ ਉਸ ਨੂੰ ਕਿਤੇ ਵੀ ਕਿਸੇ ਕਿਸਮ ਦਾ ਖ਼ਦਸ਼ਾ ਨਹੀਂ ਰਹਿੰਦਾ ।[4] ਇਸੇ ਤਰ੍ਹਾਂ ਅਨੇਕ ਅਖਾਉਤਾਂ ਅਤੇ ਮੁਹਾਵਰਿਆਂ ਦਾ ਰੋਜ਼ਾਨਾ "ਗੱਲ-ਬਾਤ" ਵਿਚ ਆਪਣੇ ਆਪ ਹੀ ਪਰਵਾਹ ਚੱਲ ਪੈਂਦਾ ਹੈ ।

## ਬੁਝਾਰਤਾਂ

ਲੋਕ ਵਿਚ ਪਰਸਪਰ ਮਾਨਸਿਕ ਪੱਧਰ ਅਤੇ ਬੌਧਿਕ ਵਿਕਾਸ ਨੂੰ ਪਰਖਣ ਲਈ ਬੁਝਾਰਤਾਂ ਬੁਝਣ ਦੀ ਲੰਬੀ ਪਰੰਪਰਾ ਰਹੀ ਹੈ । ਇਹ ਬੁੱਧੀ ਪਰੀਖਿਆ ਦੇ ਸਰਲ ਅਤੇ ਮਿੱਠੇ ਮਾਧਿਅਮ ਹਨ । ਇਸ ਲਈ ਮੌਖਿਕ ਸਾਹਿਤ ਵਿਚ ਇਨ੍ਹਾਂ ਦਾ ਨਿਜੀ ਸਥਾਨ ਹੈ । ਕਿੰਨੌਰ ਵਿਚ ਇਨ੍ਹਾਂ ਲਈ "ਸ਼ਸਤ੍ਰਫ" ਸ਼ਬਦ ਪ੍ਰਚੱਲਤ ਹੈ ਜੋ "ਸ਼ਾਸਤ੍ਰਫ" ਦਾ ਸੰਖੇਪ ਰੂਪ ਹੈ । ਇਨ੍ਹਾਂ ਲਈ ਫੋਲਣੀਆਂ ਅਤੇ "ਬੂਝਗੇ ਕਾ ਕੌਥਾ" ਸ਼ਬਦ ਵੀ ਚਲਦੇ ਹਨ ।

ਹਿਮਾਚਲ ਦੇ ਲੋਕ ਬੁਝਾਰਤ ਨੂੰ ਬਹੁਤ ਬੜਾ ਸਾਧਨ ਮੰਨਦੇ ਹਨ । ਰਾਤ ਨੂੰ ਚੁਲ੍ਹੇ ਅੱਗੇ ਬੈਠ ਕੇ ਜਾਂ ਸਰਦੀਆਂ ਦੀਆਂ ਲੰਬੀਆਂ ਰਾਤਾਂ ਗੁਜ਼ਾਰਨ ਲਈ ਬੁਝਾਰਤਾਂ ਦਾ ਮੰਚ ਕਾਮਿਆਂ ਅਤੇ ਵਿਹਲਿਆਂ, ਸਾਰਿਆਂ ਲਈ ਸਮਾਨ ਰੂਪ ਵਿਚ ਸਰਗਰਮ ਰਹਿੰਦਾ ਹੈ । ਇਨ੍ਹਾਂ ਦੀ ਵਰਤੋਂ ਸ਼ਾਸਤ੍ਰਾਰਥ ਵਾਂਗੂ ਕੀਤੀ ਜਾਂਦੀ ਹੈ । ਬੁਝਾਰਤ ਵਿਚ

---

1. ਬਾਸੀ ਰੋਟ, ਸ਼ਿਰੋ ਕਰਜ ਧੌਰੇ ਕੰਗਾਲੀ ਨਾਰ ।
   ਚੌਥੇ ਮੈਲੇ ਕੱਪੜੇ, ਈ ਨਰਕ ਨਿਸ਼ਾਨੀ ਚਾਰ ।
2. ਆਪਣਾ ਨੀ ਨਰਾਪਣਾ, ਪਰਾਇਆ ਨੀ ਹੁੰਦਾ ਮੀਤ ।
   ਕੁੱਤੇ ਨਹਾਈ ਗੰਗਾ, ਸੋ ਨੀ ਬਣਦਾ ਸੀਤ ।।
3. ਜਦੇਆ ਕਰਣਾ ਤਦੇਸਾ ਭਰਣਾ ।
   ਜਦੇਆ ਬਾਹਣਾ, ਤਦੇਆ ਲੁਣਨਾ ।।
4. ਜਿਥੇ ਧਰਮ ਤਿਥੇ ਕੇ ਭਰਮ ।

ਪ੍ਰਸਤੁਤ ਸਮੱਸਿਆ ਦਾ ਜੇਕਰ ਕੋਈ ਜਵਾਬ ਨਾ ਦੇ ਸਕੇ ਤਾਂ ਪੁਛਣ ਵਾਲਾ ਉਸ ਤੋਂ ਅਣਮੁੱਲੀ ਚੀਜ਼ ਪ੍ਰਾਪਤ ਕਰਨ ਦਾ ਬਚਨ ਲੈ ਕੇ ਅਗਲੀ ਬੁਝਾਰਤ ਪਾਉਂਦਾ ਹੈ। ਇਸ ਲਈ ਇਸ ਵਿਚ ਮਨੋਰੰਜਨ ਦੇ ਨਾਲ ਨਾਲ ਬੱਚਿਆਂ ਨੂੰ ਬੌਧਿਕ ਵਿਕਾਸ ਦਾ ਵਾਤਾਵਰਣ ਵੀ ਮਿਲਦਾ ਹੈ।

ਸਥਾਨਕ ਲੋਕ ਕਥਾਵਾਂ ਅਤੇ ਗਾਥਾਵਾਂ ਵਿਚ ਰਾਜਕੁਮਾਰ ਦਾ ਕਿਸੇ ਰਾਜਕੁਮਾਰੀ ਦੀ ਸੁੰਦਰਤਾ ਉਤੇ ਮੁਗਧ ਹੋਣਾ, ਰਾਜਕੁਮਾਰੀ ਦਾ ਸ਼ਾਸਤ੍ਰਾਰਥ ਰਾਹੀਂ ਜਾਂ ਬੁਝਾਰਤਾਂ ਦਾ ਠੀਕ ਜਵਾਬ ਲੈ ਕੇ ਉਸ ਨੂੰ ਵਰ ਵਜੋਂ ਸਵੀਕਾਰ ਕਰਨ ਦੇ ਜ਼ਿਕਰ ਵੀ ਮਿਲ ਜਾਂਦੇ ਹਨ। ਬੁਝਾਰਤ ਪੁਛਣਾ ਬੱਚਿਆਂ ਦੇ ਮਨੋਰੰਜਨ ਦਾ ਸਰਲ ਅਤੇ ਸਸਤਾ ਸਾਧਨ ਵੀ ਰਿਹਾ ਹੈ। ਵਿਆਹ ਸਮੇਂ ਵਰ ਤੋਂ "ਛੰਦ" ਸੁਨਣਾ ਵੀ ਉਸਦੀ ਅਕਲਮੰਦੀ ਦਾ ਮਾਧਿਅਮ ਸੀ।

ਹਿਮਾਚਲ ਪ੍ਰਦੇਸ਼ ਵਿਚ ਜਨਜਾਤੀ ਇਲਾਕਿਆਂ ਦੀ ਕੁਦਰਤੀ ਸੁੰਦਰਤਾ, ਸਮਾਜਕ ਪਰਿਵੇਸ਼, ਖੇਤੀਬਾੜੀ, ਉਦਯੋਗ ਧੰਦੇ, ਖਾਣ-ਪੀਣ ਅਤੇ ਲੋਕ-ਵਿਹਾਰ ਦੀਆਂ ਨਿਜੀ ਵਿਸ਼ੇਸ਼ਤਾਵਾਂ ਹਨ। ਉਨ੍ਹਾਂ ਦੇ ਚਿੰਤਨ ਅਤੇ ਸਮਾਜਕ ਵਿਹਾਰ ਦੀਆਂ ਵੀ ਵਖ ਵੱਖ ਵਿਸ਼ੇਸ਼ਤਾਵਾਂ ਹਨ। ਇਸ ਲਈ ਸਥਾਨਕ ਅਖਾਉਤਾਂ ਦਾ ਵਿਸ਼ਾ-ਵਸਤੂ ਲੋਕ-ਮਨ ਦੇ ਸਮੁੱਚੇ ਜੀਵਨ ਦਾ ਪ੍ਰਤੀਬਿੰਬ ਪ੍ਰਸਤੁਤ ਕਰਦੀਆਂ ਹਨ।

ਬੁਝਾਰਤ ਵਿਚ ਕਿਸੇ ਸਾਧਾਰਨ ਗੱਲ ਨੂੰ ਇਸ ਢੰਗ ਨਾਲ ਪੁਛਿਆ ਜਾਂਦਾ ਹੈ ਕਿ ਸਰੋਤੇ ਦੇ ਦਿਮਾਗ਼ ਤੇ ਦਬਾਅ ਪੈਂਦਾ ਹੈ ਅਤੇ ਉਹ ਗਣਿਤ ਦੇ ਸਵਾਲ ਵਾਂਗੂ ਜਵਾਬ ਲੱਭਣ ਦੀ ਕੋਸ਼ਿਸ਼ ਵਿਚ ਖੋ ਜਾਂਦਾ ਹੈ। ਹਿਮਾਚਲੀ ਬੁਝਾਰਤਾਂ ਦੇ ਅਨੇਕ ਰੂਪ ਹਿਮਪ੍ਰਸਥ, ਸੋਮਸੀ, ਹਿਮਭਾਰਤੀ ਆਦਿ ਮਾਸਕ ਤ੍ਰੈਮਾਸਕ ਪਤ੍ਰਿਕਾਵਾਂ ਅਤੇ ਲੋਕ-ਸਾਹਿਤ ਉਤੇ ਲਿਖੇ ਗਏ ਖੋਜ-ਪ੍ਰਬੰਧਾਂ ਵਿਚ ਸੰਕਲਿਤ ਹੋਏ ਹਨ।[1] ਇਹਨਾਂ ਦੇ ਕੁਝ ਰੂਪ ਪ੍ਰਸਤੁਤ ਹਨ। ਸਿਰਮੌਰ ਇਲਾਕੇ ਵਿਚ ਇਕ ਬੁਝਾਰਤ ਇਸ ਤਰ੍ਹਾਂ ਪ੍ਰਚਲਤ ਹੈ :

ਇਕ ਚਿੜੀ ਦੇ ਵਿਰਲੇ ਡਾਰ
ਪਰੰਤੂ ਬੱਚੇ ਨੌਂ ਹਜਾਰ।[2] (ਅਫ਼ੀਮ ਦਾ ਡੋਡਾ)

ਇਸ ਬੁਝਾਰਤ ਵਿਚ ਪੋਸਤ ਦੀ ਪੈਦਾਵਾਰ ਦਾ ਸਮੁੱਚਾ ਸਰੂਪ ਉਭਰਦਾ ਹੋਇਆ, ਉਸਦੇ ਉਤਪਾਦਕ ਅਤੇ ਮਾਦੀ ਸਮੱਰਥਾ ਦਾ ਸਿੱਧਾ ਬੋਧ ਕਰਾਉਂਦਾ ਹੈ। ਇਸੇ ਤਰ੍ਹਾਂ ਮੱਕੀ ਬਾਰੇ ਵੀ ਅਨੇਕਾਂ ਬੁਝਾਰਤਾਂ ਪ੍ਰਚਲਤ ਹਨ। ਸਾਰੇ ਪ੍ਰਦੇਸ਼ ਵਿਚ ਮੱਕੀ ਬੀਜੀ ਅਤੇ ਖਾਧੀ ਜਾਂਦੀ ਹੈ। ਇਹ ਤਾਂ ਖੇਤ ਵਿਚ ਖੜੀ ਹੋਈ ਨਹੀਂ ਤਿ ਇਸਦੇ ਸੁਆਦ ਦੀ

---

1. ਹਿਮਾਚਲ ਸਾਹਿਤਯ ਅਕਾਦਮੀ, ਭਾਸ਼ਾ ਵਿਭਾਗ ਤਥਾ ਲੋਕ ਸੰਪਰਕ ਵਿਭਾਗ ਦਵਾਰਾ ਪ੍ਰਕਾਸ਼ਿਤ।
2. ਏਕ ਚਿੜੀ ਚੜੱਗੇ ਦਾਰ,
ਤਿਉਂ ਰੇ ਬੱਚੇ ਨੌ ਹਜਾਰ।

ਚਰਚਾ ਹੋਣੀ ਸ਼ੁਰੂ। ਇਸ ਨੂੰ ਰਾਣੀ ਦਾ ਰੂਪ ਮੰਨਿਆ ਗਿਆ ਹੈ। ਇਸਦੇ ਗੁਣ ਅਤੇ ਪੈਦਾਵਾਰ ਨੂੰ ਦਰਸਾਉਂਦੇ ਹੋਏ ਇਹ ਪ੍ਰਸ਼ਨ ਕੀਤਾ ਜਾਂਦਾ ਹੈ :

ਹਰੀ ਸੀ ਮਨ ਭਰੀ ਸੀ
ਲਾਲ ਮੋਤੀਆਂ ਜੜੀ ਸੀ
ਰਾਜਾ ਜੀ ਦੇ ਬਾਗ ਵਿਚ ਦੁਸ਼ਾਲਾ ਲਈ ਖੜੀ ਸੀ (ਮੱਕੀ)

ਜੌਆਂ ਦੀ ਖੇਤੀ ਨੂੰ ਵੀ ਇਥੇ ਕਾਫ਼ੀ ਮਹੱਤਵ ਦਿਤਾ ਜਾਂਦਾ ਹੈ। ਇਹ ਖਾਣ ਪਕਾਉਣ ਤੋਂ ਇਲਾਵਾ ਸ਼ਰਾਬ ਕੱਢਣ ਵਿਚ ਵਾ ਕੰਮ ਆਉਂਦੇ ਹਨ। ਇਕ ਬੁਝਾਰਤ ਇਸ ਤਰ੍ਹਾਂ ਹੈ :

ਪਾਰੋਂ ਆਇਆ ਬਾਬਾ ਅੰਬੀ
ਖ਼ੁਦ ਛੋਟਾ ਦਾੜ੍ਹੀ ਲੰਬੀ।[1] (ਜੌਂ)

ਪਹਾੜਾਂ ਵਿਚ ਆਵਾਜਾਈ ਬੜੀ ਔਖੀ ਰਹੀ ਹੈ। ਪੁਲ ਘੱਟ ਸਨ। ਲੋਕ ਕਿਸ਼ਤੀਆਂ ਜਾਂ ਮਸ਼ਕਾਂ ਦੇ ਆਸਰੇ ਨਦੀ ਪਾਰ ਕਰਿਆ ਕਰਦੇ ਸਨ। ਕਿਸ਼ਤੀ ਬਾਰੇ ਇਕ ਲੋਕ-ਪ੍ਰਿਅ ਅਖਾਉਤ ਇਉਂ ਹੈ :

ਬਣ ਵਿਚ ਵੱਢੀ, ਵਣ ਵਿਚ ਟੁੱਕੀ, ਵਣ ਵਿਚ ਕੀਤੇ ਹਾਰ ਸ਼ਿੰਗਾਰ
ਬਾਰਾਂ ਸਾਲ ਪਾਣੀ ਵਿਚ ਰੱਖੀ, ਫੇਰ ਨਾ ਦੇਖਿਆ ਘਰ ਬਾਰ।[2]
(ਬੇੜੀ, ਕਿਸ਼ਤੀ)

ਵਿਆਹ ਵਿਚ ਵੇਦੀ ਦਾ ਬੜਾ ਮਹੱਤਵ ਹੈ। ਜਦੋਂ ਤਕ ਵਿਹੜੇ ਵਿਚ ਵੇਦੀ ਨਾ ਘੜੀ ਜਾਵੇ, ਕੰਨਿਆ ਵਾਲਿਆਂ ਦੇ ਵਿਆਹ ਦਾ ਕੋਈ ਨਿਸ਼ਚਿਤ ਸੰਕੇਤ ਨਹੀਂ ਮਿਲਦਾ। ਵਿਆਹ ਦੀ ਪੂਰਨਤਾ ਵੀ ਇਸਦੇ ਹੇਠਾਂ ਫੇਰੇ ਲਏ ਬਿਨਾਂ ਪੂਰੀ ਨਹੀਂ ਹੁੰਦੀ। ਇਸ ਨੂੰ ਇਕ ਬੁਝਾਰਤ ਵਿਚ ਇਸ ਤਰ੍ਹਾਂ ਕਿਹਾ ਗਿਆ ਹੈ :

ਚਾਰ ਖੜ੍ਹੀਆਂ, ਚਾਰ ਟੇਢੀਆਂ, ਚਾਰ ਸੁੰਦਰ ਸੁਹਣੀਆਂ
ਅਸਮਾਨ ਤੋਤਾ ਬੋਲਦਾ ਅੱਜ ਫੌਜਾਂ ਆ ਰਹੀਆਂ।[3] (ਵੇਦੀ)

ਪੀਣ ਵਾਲੇ ਪਦਾਰਥਾਂ ਵਿਚੋਂ ਹੁੱਕਾ ਪਾਣੀ ਅਤਿਅੰਤ ਲੋਕਪ੍ਰਿਯ ਹੈ। ਇਸ ਦ ਸਰੂਪ ਅਤੇ ਲਾਭ-ਹਾਨੀ ਨੂੰ ਰੂਪਮਾਨ ਕਰਦੀਆਂ ਬੁਝਾਰਤਾਂ ਦਾ ਇਕ ਲੋਕਪ੍ਰਿਯ ਰੂਪ ਇਸ ਪ੍ਰਕਾਰ ਹੈ :

---

1. ਪਾਰੇ ਤੇ ਆਯਾ ਬਾਬਾ ਅੰਬੀ ਅੱਪੂੰ ਹੋਛਾ ਦਾੜ੍ਹੀ ਲੰਮੀ।
2. ਬਣੇ ਚ ਬੱਡੀ, ਬਣੇ ਚ ਟੁੱਕੀ, ਬਣੇ ਚ ਕਿੱਤੇ ਹਾਰ ਸੰਗਾਰ,
   ਬਾਰਾਂ ਬਰਿਹਾਂ ਜਲੇ 'ਚ ਰਹੀ, ਮੁੜੀ ਨਾ ਦਿਖੇ ਘਰ ਵਾਰ।
3. ਚਾਰ ਖੜੀਆ ਚਾ ਫੇਟੀਆਂ ਚਾਰ ਸੁਰਮੇਦਾਣੀਆਂ।
   ਗਾਸ ਤੋਤੇ ਬੋਲਦੇ ਜੇ ਅੱਜ ਫੌਜਾਂ ਆਉਣੀਆਂ।

ਬਰਮੀ ਜਿਸ ਦੀ ਪਾਣੀ ਭਰੀ ਉਪਰ ਮਘਦੀ ਅੱਗ
ਜਦੋਂ ਬੰਸਰੀ ਵੱਜਦੀ, ਨਿਕਲੇ ਕਾਲਾ ਨਾਗ ।[1] (ਹੁੱਕਾ)

ਪਹਾੜੀ ਲੋਕਚਿੰਤਨ ਅਤੇ ਮਨੋਰੰਜਨ ਦੈਨਿਕ ਲੋੜਾਂ ਅਤੇ ਉਪਯੋਗੀ ਵਸਤੂਆਂ ਨਾਲ ਜੁੜਿਆ ਰਿਹਾ ਹੈ । ਪੌਣ-ਚੱਕੀ ਉਸਦੀ ਕਲਾ ਅਤੇ ਯੋਗਤਾ ਦਾ ਵਿਚਿਤਰ ਪ੍ਰਮਾਣ ਹੈ । ਇਸ ਦੀ ਰਚਨਾ ਪ੍ਰਕਿਰਿਆ ਨੂੰ ਉਸਨੇ ਇਕ ਬੁਝਾਰਤ ਵਿਚ ਇਉਂ ਬੰਨ੍ਹਿਆ ਹੈ :

ਧਾਰ 'ਚ ਬੀਜੇ ਖੀਰੇ ਪਿਛਵਾੜੇ ਉਗੀ ਵੇਲ ।
ਦਾੜੀ ਪੁੱਟੀ ਬੁਢੇ ਦੀ, ਅੰਦਰ ਮੱਚ ਗਿਆ ਖੇਲ ।[2] (ਪੌਣ ਚੱਕੀ)

ਸਰੀਰਕ ਬਣਤਰ ਵੀ ਬੁਝਾਰਤਾਂ ਦਾ ਵਿਸ਼ਾ ਬਣੀ ਹੈ । ਮੂੰਹ ਵਿਚ ਜੀਭ ਦੀ ਸਥਿਤੀ ਅਤੇ ਕਾਰਜ ਨੂੰ ਰੂਪਮਾਨ ਕਰਦੀ ਇਹ ਬੁਝਾਰਤ ਕਿੰਨੀ ਮਿੱਠੀ ਹੈ :

ਉਪਰ ਲਟਕੇ ਆਸਮਾਨ, ਜਲ 'ਚ ਪੁਕਾਰੇ ਨਾਰ ।
ਦੋਂਹ ਜਣੀਆਂ ਦਾ ਇਕ ਪੁੱਤ ਮਨ ਵਿਚ ਕਰੋ ਵਿਚਾਰ । (ਜੀਭ)

ਸਮੁੱਚੇ ਤੌਰ ਤੇ ਹਿਮਾਚਲੀ ਬੁਝਾਰਤਾਂ ਵਿਚ ਇਥੋਂ ਦਾ ਲੋਕ ਜੀਵਨ ਬੋਲਦਾ ਹੈ । ਇਨ੍ਹਾਂ ਵਿਚ ਸਥਾਨਕ ਲੋਕ ਦੇ ਚਿੰਤਨ ਅਤੇ ਲੋਕ ਵਿਹਾਰ ਦਾ ਬਿੰਬ ਮਿਲਦਾ ਹੈ । ਇਸ ਲਈ ਲੋਕ ਸਭਿਆਚਾਰ ਦੇ ਸੰਪੂਰਨ ਅਧਿਅਨ ਲਈ ਇਨ੍ਹਾਂ ਦਾ ਅਧਿਅਨ ਇਕ ਜ਼ਰੂਰਤ ਬਣ ਜਾਂਦਾ ਹੈ । ਇਸ ਇਲਾਕੇ ਵਿਚ ਖੋਜ ਸੰਬੰਧੀ ਕਾਰਜ ਨਾਂਹ ਵਰਗੇ ਹੀ ਹੋਏ ਹਨ । ਪਰ ਅਜਿਹੇ ਕਾਰਜਾਂ ਦਾ ਦਿਸਹੱਦਾ ਚੋਖਾ ਵਿਆਪਕ ਅਤੇ ਲੋਕ ਮਨ ਦੇ ਸਮਾਜਕ ਅਤੇ ਸਭਿਆਚਾਰਕ ਧਰਾਤਲ ਦੇ ਵੱਖ ਵੱਖ ਪੱਖਾਂ ਨੂੰ ਸਾਹਮਣੇ ਲਿਆਉਣ ਦੀ ਸਮੱਰਥਾ ਰਖਦਾ ਹੈ । ਅਖ਼ੀਰ ਵਿਚ ਇਥੋਂ ਦੀਆਂ ਕੁਝ ਲੋਕਪ੍ਰਿਯ ਬੁਝਾਰਤਾਂ ਦੇ ਪੰਜਾਬੀ ਰੂਪ ਦਿੱਤੇ ਜਾਂਦੇ ਹਨ :

1. ਇਕ ਜੀਵ ਐਸਾ, ਨਾ ਕੁਝ ਖਾਵੇ ਨਾ ਕੁਝ ਪੀਵੇ । (ਘੁਣ)
2. ਇਕ ਪੰਛੀ ਰਾਜਾ ਦਾਨ ਨਾ ਦਿੰਦਾ ਰੋਟੀ ਖਾਂਦਾ ਨਹੀਂ ।
   ਰੁੱਖ ਉਪਰ ਉਹ ਹਰਦਮ ਰਹਿੰਦਾ ਪੰਛੀ ਕਦੇ ਸਦਾਉਂਦਾ ਨਹੀਂ ।
   ਜਟਾ ਜੂਟ ਉਹ ਹਰਦਮ ਰਹਿੰਦਾ ਜੋਗੀ ਕਦੇ ਕਹਾਉਂਦਾ ਨਹੀਂ ।
   ਦੁੱਧ ਦਿੰਦਾ ਪਰ ਗਾਂ ਦੀ ਪਦਵੀ ਪਾਉਂਦਾ ਨਹੀਂ । (ਨਾਰੀਅਲ)
3. ਇਕ ਇੱਟ ਤੇ ਸੌ ਦਰਵਾਜ਼ੇ (ਛਾਨਣੀ)
4. ਇਕ ਜੋੜੇ ਦੂਜੀ ਤੋੜੇ (ਸੂਈ ਅਤੇ ਕੈਂਚੀ)

---

1. ਬਾਮੀ ਜਿਸਦੀ ਪਾਣੀਏਂ ਭਰੀਐਂ ਭੱਖਦੀ ਜਿਸਦੇ ਉਪਰ ਅੱਗ ।
   ਬੰਸਰੀਆਂ ਦੀ ਧੁੰਨ ਬਜਾਦੀਂ, ਤਾਹਾਲੂ ਨਿਕਲਦਾ ਕਾਲਾ ਨਾਗ ।
2. ਧਾਰਾ ਬਾਹੀਆਂ ਕਾਕੜੀਆਂ, ਪਛਵਾੜੇ ਜੰਮੀ ਵੇਲ ।
   ਜਬਰੂਏ ਦੀ ਦਾੜ੍ਹੀ ਪੁੱਟੀ, ਅੰਦਰ ਪਈ ਖੇਲ ।

5. ਮਾਂ ਜੰਮੀ ਵੀ ਨਹੀਂ ਪੁੱਤ ਕੋਠੇ ਤੇ (ਧੂੰਆਂ)
6. ਰਾਜਾ ਜਾਂ ਰਾਣੀ, ਘੜਾ ਇਕ, ਦੋ ਰੰਗਾ ਪਾਣੀ (ਅੰਡਾ)
7. ਸੂਰਜ ਚੰਨ ਦੀ ਲੱਗੀ ਲੜਾਈ, ਲੱਛਮੀ ਛੁਡਾਉਣ ਆਈ (ਜੰਦਰਾ ਕੁੰਜੀ)
8. ਹੱਡ ਮਾਸ ਦੀ ਓਬਰੀ, ਵਿਚ ਵੱਸੇ ਰਾਣੀ ਡੋਗਰੀ (ਜੀਭ)
9. ਢਿੱਡ ਫਟਿਆ ਪਰ ਦਲਿਦਰ ਨਹੀਂ,
ਘਰ ਵਿਚ ਰਹਿੰਦਾ ਉਹ,
ਸ਼ਿਰੀ ਦਾ ਛੋਟਾ ਵਿਸ਼ਨੂੰ ਦਾ ਸਾਲਾ ਬੁਝੇ ਪੰਡਤ ਜੋ (ਸੰਖ)
10. ਨਿੱਕੀ ਜਿੰਨੀ ਛੋਕਰੀ ਤਿਖੇ ਤਿਖੇ ਦੰਦ (ਮਿਰਚ)

## ੪. ਲੋਕ ਕਲਾਵਾਂ ਅਤੇ ਮਨੋਰੰਜਨ

ਹਿਮਾਚਲ ਇਕ ਪੁਰਾਣਾ ਪ੍ਰਦੇਸ਼ ਹੈ। ਇਸ ਵਿਚ ਲੋਕ ਕਲਾਵਾਂ ਦੀ ਬੜੀ ਅਮੀਰ ਪਰੰਪਰਾ ਮਿਲਦੀ ਹੈ। ਇਥੇ ਮੰਦਰਾਂ, ਗੜ੍ਹ ਕਿਲਿਆਂ, ਮਹਿਲਾਂ, ਜਾਗੀਰਦਾਰੀ ਘਰਾਂ, ਪੁਰਾਣੇ ਭਵਨਾਂ ਆਦਿ ਵਿਚ ਪੱਥਰ ਅਤੇ ਲਕੜੀ ਉੱਤੇ ਕੀਤੀ ਹੋਈ ਅਦਭੁਤ ਕਾਰੀਗਰੀ ਦੇ ਨਮੂਨੇ ਅੱਜ ਵੀ ਦੇਖਣ ਨੂੰ ਮਿਲਦੇ ਹਨ। ਇਸ ਸੂਬੇ ਦੇ ਮੰਦਰਾਂ ਵਿਚ ਕਾਂਸੀ ਅਤੇ ਪੱਥਰ ਦੀਆਂ ਮੂਰਤੀਆਂ ਨੂੰ ਸਜਾ ਕੇ ਰਖਿਆ ਗਿਆ ਹੈ। ਅਜਿਹੇ ਦ੍ਰਿਸ਼ਾਂ ਨਾਲ ਇਥੋਂ ਦੀ ਪਰੰਪਰਾਗਤ ਵਸਤੂਕਲਾ ਦੇ ਵਿਚਿੱਤਰ ਨਮੂਨੇ ਦੇਖਣ ਨੂੰ ਮਿਲਦੇ ਹਨ। ਚਿਤੇਰਿਆਂ, ਸੁਨਿਆਰਾਂ, ਘੁਮਿਆਰਾਂ, ਡੂਮਾਂ, ਖਰਾਦੀਆਂ ਅਤੇ ਰਾਜਗੀਰਾਂ ਦੇ ਘਰਾਂ ਵਿਚ ਵੀ ਪਿਤਾ ਪੁਰਖੀ ਕਲਾ ਕ੍ਰਿਤਾਂ ਦੇ ਨਮੂਨੇ ਮਿਲਦੇ ਹਨ। ਇਨ੍ਹਾਂ ਕ੍ਰਿਤਾਂ ਉੱਤੇ ਹੋਈ ਲੋਕ-ਕਲਾ ਚਿੱਤਰ ਲੇਖਨ ਦੁਆਰਾ, ਲੋਕ ਨਾਰੀ ਦੁਆਰਾ ਮਨੋਰੰਜਨ ਰੂਪ ਵਿਚ ਬਣਾਏ ਜਾਣ ਵਾਲੇ ਕੰਧ-ਚਿੱਤਰਾਂ ਅਤੇ ਆਦਿਮ ਇਲਾਕਿਆਂ ਵਿਚ ਦੁਸਹਿਰਾ, ਸ਼ਿਵਰਾਤਰੀ ਆਦਿ ਪੁਰਬ ਤਿਉਹਾਰਾਂ ਤੇ ਮਖੌਟੇ ਪਹਿਨ ਕੇ ਨੱਚਣ ਵਾਲੇ ਨ੍ਰਤਕਾਂ ਦੇ ਸਾਜ-ਬਾਜ ਵੀ ਸਥਾਨਕ ਲੋਕ ਕਲਾ ਰੂਪਾਂ ਦੀ ਝਲਕ ਦੇਂਦੇ ਹਨ। ਜਨਮ ਦਿਨ, ਜਨੇਊ ਪਾਉਣ ਦੀ ਰਸਮ, ਵਿਆਹ, ਹਵਨ-ਪਾਠ, ਵਰਤ-ਮੋਖ, ਆਦਿ ਦੇ ਸਮੇਂ ਪਰੋਹਿਤਾਂ ਦੁਆਰਾ ਬਣਾਏ ਜਾਣ ਵਾਲੇ ਮੰਡਲਾਂ ਵਿਚ ਵੀ ਇਥੋਂ ਦੀ ਲੋਕ ਕਲਾ ਦਾ ਪੁਰਾਤਨ ਰੂਪ ਝਲਕਦਾ ਹੈ। ਇਸ ਲਈ ਇਨ੍ਹਾਂ ਦਾ ਸੰਖੇਪ ਰੂਪ ਵਿਚ ਜ਼ਿਕਰ ਕਰ ਦੇਣਾ ਠੀਕ ਰਹੇਗਾ।

੧ ਇਸ ਸੂਬੇ ਵਿਚ ਪੁਰਬ-ਸਜਾਵਟ ਸੰਬੰਧੀ ਲੋਕ ਕਲਾਵਾਂ ਦੀ ਆਪਣੀ ਖਿੱਚ ਹੈ। ਜਨਮ, ਮੁੰਡਣ, ਵਿਆਹ, ਵਰਤ-ਕਥਾ, ਹਵਨ ਅਤੇ ਪੁਰਬ ਤਿਉਹਾਰਾਂ ਉਤੇ ਇਸ ਦੇ ਅਨੇਕ ਰੂਪ ਦੇਖਣ ਨੂੰ ਮਿਲਦੇ ਹਨ। ਹਰੇ ਗੋਹੇ ਵਿਚ ਮੰਡਪ ਬਣਾ ਕੇ ਪਾਂਡੂ ਨਾਲ ਘਰ-ਵਿਹੜੇ ਅਤੇ ਕਮਰੇ ਦੇ ਅੰਦਰ ਟੇਢੀਆਂ ਮੇਢੀਆਂ ਸੱਪ ਵਰਗੀਆਂ ਲਕੀਰਾਂ ਖਿੱਚ ਕੇ ਉਨ੍ਹਾਂ ਉੱਤੇ ਫੁੱਲ-ਪੱਤੀਆਂ ਅਤੇ ਦੱਭ ਪਾਈ ਜਾਂਦੀ ਹੈ। ਨਵੀਂ ਵਹੁਟੀ ਜਦੋਂ ਨਹਾ-ਧੋ ਕੇ ਗਹਿਣੇ-ਕਪੜਿਆਂ ਨਾਲ ਸਜੀ-ਫਬੀ ਥਾਲੀ ਵਿਚ ਟਿੱਕਾ, ਕੁੰਗੂ-ਰੋਲੀ, ਜੋਤ, ਆਦਿ ਨੂੰ ਕਲਾ-ਪੂਰਵਕ ਸਜਾ ਕੇ ਪੂਜਾ ਕਾਰਜ ਵਿਚ ਲਗਦੀ ਹੈ ਤਾਂ ਸਾਰਾ ਘਰ-ਵਿਹੜਾ ਮਹਿਕ ਉੱਠਦਾ ਹੈ। ਇਸ ਸੂਬੇ ਦੇ ਸਾਰੇ ਭਾਗਾਂ ਵਿਚ, ਕੁਝ ਆਦਮ-ਜਾਤੀ ਇਲਾਕਿਆਂ ਨੂੰ ਛੱਡ ਕੇ, ਜਨਮ, ਜਨੇਊ, ਵਿਆਹ ਆਦਿ ਸੰਸਕਾਰਾਂ ਅਤੇ ਪੁਰਬ-ਤਿਉਹਾਰਾਂ ਉੱਤੇ ਔਰਤਾਂ ਦੁਆਰਾ ਅਨੇਕ ਪ੍ਰਕਾਰ ਦੇ ਲੀਖਣੂੰ, ਐਪਣ (ਧਰਤੀ ਉੱਤੇ ਕੀਤੀ ਜਾਣ ਵਾਲੀ ਚਿੱਤਰਕਾਰੀ), ਮੰਦੂਲੂ, ਮੰਦਲੇ, (ਮੰਡਪ) ਆਦਿ

ਬਣਾਏ ਜਾਂਦੇ ਹਨ । ਜਿਸ ਘਰ ਜਾਂ ਸਮਾਜ ਵਿਸ਼ੇਸ਼ ਵਿਚ ਕਿਸੇ ਪ੍ਰਕਾਰ ਦਾ ਵਿਘਨ ਹੋਇਆ ਹੋਵੇ, ਜਾਂ ਤਿਉਹਾਰ ਦੇ ਦਿਨ ਕਿਸੇ ਦੀ ਮੌਤ ਹੋਈ ਹੋਵੇ, ਤਾਂ ਉਨ੍ਹਾਂ ਘਰਾਂ ਵਿਚ ਕਿਸੇ ਪ੍ਰਕਾਰ ਦੇ ਸਜਾਵਟੀ ਚਿੱਤਰ ਨਹੀਂ ਵਾਹੇ ਜਾਂਦੇ । ਜੇਕਰ ਉਸ ਵਿਸ਼ੇਸ਼ ਪੁਰਬ ਦੇ ਦਿਨ ਉਨ੍ਹਾਂ ਘਰਾਂ ਵਿਚ ਕਿਸੇ ਦੇ ਪੁੱਤਰ ਆਦਿ ਜਨਮ ਲੈ ਲਵੇ ਤਾਂ ਇਹ ਪੁਰਬ ਪਹਿਲਾਂ ਵਾਂਗੂ ਹੀ ਖੁਲ੍ਹ ਜਾਂਦਾ ਹੈ । ਜਨਮ ਅਤੇ ਵਿਆਹ ਦੇ ਸਮੇਂ ਵੀ ਔਰਤਾਂ ਅਨੇਕ ਪ੍ਰਕਾਰ ਦੇ ਮੰਡਪ ਬਣਾ ਕੇ ਉਨ੍ਹਾਂ ਦੀ ਚਾਵਲਾਂ ਦੇ ਆਟੇ ਵਿਚ ਵੱਖ ਵੱਖ ਰੰਗ ਮਿਲਾ ਕੇ ਸਜਾਵਟ ਕਰਦੀਆਂ ਹਨ । ਬਹੂ ਦੇ ਘਰ ਪ੍ਰਵੇਸ਼ ਦੇ ਸਮੇਂ ਘਰ ਦੇ ਵਿਹੜੇ ਵਿਚ ਬਣਾਇਆ ਜਾਣ ਵਾਲਾ 'ਐਪਣ' ਪਹਾੜੀ ਲੋਕ ਨਾਰੀ ਦੀ ਚਿੱਤਰਕਾਰ ਰੁਚੀ ਦਾ ਨਮੂਨਾ ਹੈ । ਇਹ ਐਪਣ, ਰੂਪ ਵਿਚ ਗੋਲਾਕਾਰ, ਨੁਕਰਾਂ ਤੇ ਬੁਰਜਨੁਮਾ ਮੋੜ, ਕਿੰਗਰੇ ਅਤੇ ਅੰਦਰਲੇ ਕਮਰੇ ਤੱਕ ਮਾਰਗ-ਚਿਤਰਨ ਖੜੀਆਂ ਲਕੀਰਾਂ ਦੇ ਵਿਚਕਾਰੋਂ ਫੁਲਕਾਰੀ ਨਾਲ ਭਰਿਆ ਹੋਇਆ ਹੁੰਦਾ ਹੈ । ਇਹ ਮੰਡਪ ਵਹੁਟੀ-ਪ੍ਰਤੀ ਸੁਆਗਤ ਦੀ ਭਾਵਨਾ ਦਾ ਪ੍ਰਤੀਕ ਹੈ ।

3 ਦਿਵਾਲੀ ਦੇ ਦਿਨ ਵੀ ਘਰ-ਬਾਹਰ ਦੀ ਸਫ਼ਾਈ ਕਰਕੇ ਔਰਤਾਂ ਵਿਹੜੇ ਵਿਚ ਅਨੇਕ ਪ੍ਰਕਾਰ ਦੇ ਮੰਡਪ ਬਣਾਉਂਦੀਆਂ ਹਨ । ਇਨ੍ਹਾਂ ਨੂੰ ਮੰਦਲੇ ਜਾਂ ਮੰਦਲ੍ਹ ਕਿਹਾ ਜਾਂਦਾ ਹੈ । ਦੂਰ ਤੋਂ ਕਾਲੀ ਜਾਂ ਲਾਲ ਮਿੱਟੀ ਲਿਆ ਕੇ ਗੋਹੇ ਨਾਲ ਲਿੱਪੇ ਵਿਹੜੇ ਵਿਚ ਉਸ ਨਾਲ ਮੰਡਪ ਬਣਾਇਆ ਜਾਂਦਾ ਹੈ । ਪਾਂਡੂ ਨੂੰ ਮਿੱਟੀ ਦੇ ਭਾਂਡੇ ਵਿਚ ਭਿਉਂ ਕੇ, ਫਟੇ ਪੁਰਾਣੇ ਕਪੜੇ ਦਾ ਬੁਰਸ਼ (ਪੋਚਾ) ਬਣਾ ਕੇ ਹੱਥ ਦੀਆਂ ਉਂਗਲੀਆਂ ਦੇ ਸਜੀਵ ਸਹਿਯੋਗ ਨਾਲ ਇਨ੍ਹਾਂ ਉੱਤੇ ਮੂਰਤਾਂ ਵਾਹੀਆਂ ਜਾਂਦੀਆਂ ਹਨ । ਦਿਵਾਲੀ ਉੱਤੇ ਬਣਾਏ ਜਾਣ ਵਾਲੇ ਮੰਡਪਾਂ ਦਾ ਅਕਾਰ ਗੋਲਾਕਾਰ ਅਤੇ ਵਰਗਾਕਾਰ ਹੁੰਦਾ ਹੈ । ਲੱਛਮੀ ਨੂੰ ਜਿਸ ਚੌਂਕੀ ਜਾਂ ਪਟੜੇ ਉੱਤੇ ਬਿਠਾਇਆ ਜਾਂਦਾ ਹੈ ਉਸਨੂੰ ਵੀ ਪਾਂਡੂ ਨਾਲ ਅਰਧ ਚੰਦਰਮਾ ਜਾਂ ਪੂਰਨ-ਚੰਦਰਮਾ ਪਾ ਕੇ ਸਜਾਇਆ ਜਾਂਦਾ ਹੈ । ਕਿਤੇ ਕਿਤੇ ਸਵਾਸਤਿਕ ਚਿੰਨ੍ਹ ਵੀ ਬਣਾਏ ਜਾਂਦੇ ਹਨ । ਸਰਾਹਣ ਇਲਾਕੇ ਦੇ ਰਾਜੇ ਬਲੀ ਦੀਆਂ ਅਤੇ ਆਟੇ ਦੀਆਂ ਮੂਰਤੀਆਂ ਬਣਾਉਣ ਦੀ ਪਰੰਪਰਾ ਵੀ ਮਿਲਦੀ ਹੈ ।

4- 'ਲੋਹੜੀ' ਅਗਨੀ ਪੂਜਾ ਦਾ ਤਿਉਹਾਰ ਹੈ । ਇਸ ਲਈ ਇਸ ਦਿਨ ਚੁਲ੍ਹੇ ਦਾ ਸ਼ਿੰਗਾਰ ਕੀਤਾ ਜਾਂਦਾ ਹੈ । ਉਸਨੂੰ ਝਾੜ-ਸੁਆਰ ਕੇ ਅਤੇ ਲਿੱਪਾ-ਪੋਚੀ ਕਰਕੇ ਉਸਨੂੰ ਪਾਂਡੂ ਨਾਲ ਗੋਲਾਕਾਰ ਚਿੰਨ੍ਹਾਂ ਨਾਲ ਸਜਾਇਆ ਜਾਂਦਾ ਹੈ । ਚੌਂਕੜੀ ਜਾਂ ਚੌਂਕੇ ਵਿਚ ਖੜੀਆਂ ਅਤੇ ਟੇਢੀਆਂ ਲਕੀਰਾਂ ਬਣਾ ਕੇ ਮੰਡਪ ਬਣਾਏ ਜਾਂਦੇ ਹਨ । ਨਵਰਾਤ੍ਰੀ ਅਤੇ ਰਲੀਪੂਜਨ ਪੁਰਬਾਂ ਉੱਤੇ ਵੀ ਔਰਤਾਂ ਦੁਆਰਾ ਮੂਰਤਾਂ ਵਾਹੀਆਂ ਜਾਂਦੀਆਂ ਹਨ । ਨਾਗਪੰਚਮੀ ਅਤੇ ਜੱਖ (ਯਕਸ਼) ਪੂਜਾ ਦੇ ਪੁਰਬ ਉੱਤੇ ਵੀ ਨਾਗਾਂ ਦੇ ਚਿੱਤਰ ਬਣਾ ਕੇ ਪੂਜਣ ਦੀ ਪਰੰਪਰਾ ਵੀ ਇਸ ਇਲਾਕੇ ਵਿਚ ਮੌਜੂਦ ਹੈ ।

## ਅਨੁਸ਼ਠਾਨਿਕ ਲੋਕ ਕਲਾ

ਅਨੁਸ਼ਠਾਨਿਕ ਲੋਕ ਕਲਾ ਦੇ ਰੂਪ ਦੋ ਵਰਗਾਂ ਵਿਚ ਪ੍ਰਚਲਿਤ ਹੁੰਦੇ ਹਨ— ਔਰਤਾਂ ਦੁਆਰਾ ਵਰਤਾਂ, ਪੁਰਬਾਂ ਆਦਿ ਦੇ ਸਮੇਂ ਬਣਾਏ ਜਾਣ ਵਾਲੇ ਕੰਧ ਚਿੱਤਰ ਅਤੇ ਪ੍ਰੋਹਿਤਾਂ ਬ੍ਰਾਹਮਣਾਂ ਦੁਆਰਾ ਜੰਜੂ, ਵਿਆਹ ਆਦਿ ਸੰਸਕਾਰਾਂ ਉਤੇ ਬਣਾਏ ਜਾਣ ਵਾਲੇ ਮੰਡਪ ।

ਵਰਤ ਰਿਵਾਜਾਂ ਸੰਬੰਧੀ ਕੰਧ ਚਿੱਤਰ-ਪਰੰਪਰਾ ਵਿਚ ਉਨ੍ਹਾਂ ਭਾਵਨਾਵਾਂ ਦਾ ਪ੍ਰਵਾਹ ਮਿਲਦਾ ਹੈ ਜਿਨ੍ਹਾਂ ਰਾਹੀਂ ਪਹਾੜੀ ਲੋਕ ਅਸੰਤੁਸ਼ਟ ਅਤੇ ਕ੍ਰੋਧੀ ਦੇਵੀ ਦੇਵਤਿਆਂ ਨੂੰ ਸੰਤੁਸ਼ਟ ਕਰਨ ਦਾ ਉਪਾਅ ਕਰਦਾ ਆਇਆ ਹੈ । ਹੋਲੀ, ਬੂਹਲਾ-ਚੌਥ, ਬੱਛਦੁਆਹ, ਗੋ-ਤ੍ਰਿਤੀਯਾ, ਜੇਠ ਦੀ ਨੌਮੀ, ਆਦਿ ਵਰਤਾਂ ਉੱਤੇ ਪੂਜਾ ਕਰਨ ਲਈ ਕੀਤੀ ਜਾਣ ਵਾਲੀ ਚਿੱਤਰਕਾਰੀ ਵਿਚ ਅਜਿਹੇ ਭਾਵ ਰੂਪਮਾਨ ਹੋਏ ਮਿਲਦੇ ਹਨ । ਅਕਸਰ ਇਨ੍ਹਾਂ ਚਿੱਤਰਾਂ ਵਿਚ ਵਰਤਕਥਾ ਦੇ ਰੂਪਾਂ ਦਾ ਪ੍ਰਤੀਕਾਤਮਕ ਪ੍ਰਯੋਗ ਮਿਲਦਾ ਹੈ । ਉਦਾਹਰਣ ਵਜੋਂ ਬੂਹਲਾਚੌਥ ਵਰਤ-ਕਥਾ ਦਾ ਸੰਖੇਪ ਰੂਪ ਇਸ ਪ੍ਰਕਾਰ ਹੈ :

ਇਕ ਦਿਨ ਬੂਹਲਾ ਨਾਂ ਦੀ ਗਾਂ ਜੰਗਲ ਤੋਂ ਘਰ ਮੁੜਦਿਆਂ ਰਸਤੇ ਵਿਚ ਸ਼ੇਰ ਦੀ ਝਪਟ ਵਿਚ ਆ ਗਈ । ਉਸਨੇ ਸ਼ੇਰ ਨੂੰ ਬੇਨਤੀ ਕੀਤੀ ਕਿ ਉਹ ਉਸ ਨੂੰ ਇਕ ਦਿਨ ਲਈ ਛੱਡ ਦੇਵੇ ਤਾਂ ਕਿ ਉਹ ਘਰ ਜਾ ਕੇ ਆਪਣੇ ਦੁੱਧ ਪੀਂਦੇ ਵੱਛੇ ਨੂੰ ਦੁਧ ਪਿਆਲ ਆਏ । ਸ਼ੇਰ ਨੇ ਉਸਨੂੰ ਸ਼ੰਕਿਤ ਮਨ ਨਾਲ, ਵਚਨ ਲੈ ਕੇ ਛੱਡ ਦਿਤਾ । ਵਚਨ ਅਨੁਸਾਰ ਗਾਂ ਨਿਸ਼ਚਿਤ ਥਾਂ ਤੇ ਪਹੁੰਚ ਗਈ । ਇੰਦਰ ਦੇਵਤਾ, ਸ਼ੇਰ ਦੇ ਰੂਪ ਵਿਚ ਇਸ ਨਾਲ ਬੜਾ ਪ੍ਰਭਾਵਤ ਹੋਇਆ । ਉਹ ਆਪਣੇ ਅਸਲੀ ਰੂਪ ਵਿਚ ਪਰਗਟ ਹੋਇਆ ਅਤੇ ਬੂਹਲਾ ਗਾਂ ਨੂੰ ਵਰ ਦਿਤਾ ਕਿ ਸਾਰਾ ਲੋਕ ਇਕ ਦਿਨ ਤੇਰੀ ਪੂਜਾ ਕਰੇਗਾ । ਇਸ ਵਰਤ ਨਾਲ ਸੰਬੰਧਤ ਮੂਰਤਾਂ ਛੱਜ ਤੇ ਬਣਾਈਆਂ ਜਾਂਦੀਆਂ ਹਨ । ਛੱਜ ਨੂੰ ਗੋਹੇ ਨਾਲ ਲਿੱਪ ਕੇ ਪਾਂਡੂ ਨਾਲ ਪ੍ਰਚਲਤ ਕਥਾ ਅਨੁਸਾਰ ਗਾਵਾਂ, ਵੱਛੇ, ਸ਼ੇਰ, ਘਰ, ਸੂਰਜ, ਤਾਰੇ, ਅਰਧ ਚੰਦਰਮਾ ਅਤੇ ਵੱਛੇ ਨੂੰ ਦੁੱਧ ਪਿਆਂਦੀ ਗਾਂ ਆਦਿ ਬਣਾਏ ਜਾਂਦੇ ਹਨ ।

ਹੋਈ ਅੱਠੋਂ ਦੇ ਵਰਤ ਸਬੰਧੀ ਬਣਾਏ ਜਾਂਦੇ ਚਿੱਤਰ ਵੀ ਪਰੰਪਰਾ ਤੋਂ ਚਲੇ ਆ ਰਹੇ ਕਥਾ-ਰੂਪਾਂ ਨੂੰ ਹੀ ਰੂਪਮਾਨ ਕਰਦੇ ਹਨ । ਇਸ ਵਰਤ ਨਾਲ ਸਬੰਧਤ ਅਨੇਕਾਂ ਕਥਾਵਾਂ ਪ੍ਰਚੱਲਤ ਹਨ । ਇਕ ਲੋਕ-ਪ੍ਰਿਅ ਕਥਾ ਇਸ ਤਰ੍ਹਾਂ ਹੈ :

ਹੋਈ ਇਕ ਅਤਿਅੰਤ ਭਿਆਨਕ ਅਤੇ ਆਦਮਖਾਣੀ ਰਾਖਸ਼ਣੀ ਸੀ । ਉਹ ਲੋਕਾਂ ਨੂੰ ਤਰ੍ਹਾਂ ਤਰ੍ਹਾਂ ਦੇ ਕਸ਼ਟ ਦਿੰਦੀ ਹੁੰਦੀ ਸੀ । ਇਕ ਦਿਨ ਲੋਕ ਇਕੱਠੇ ਹੋ ਕੇ ਉਸ ਕੋਲ ਗਏ ਅਤੇ ਦਇਆ ਦੀ ਭਿਖਿਆ ਮੰਗੀ । ਉਹ ਇਕ ਸ਼ਰਤ ਤੇ ਮੰਨੀ ਕਿ ਉਸਨੂੰ ਹਰ ਰੋਜ਼ ਇਕ ਮਨੁੱਖ ਦੀ ਭੇਟਾ ਦਿਤੀ ਜਾਇਆ ਕਰੇ । ਸਮਾਂ ਪਾ ਕੇ ਇਕ ਗਭਰੂ ਦੀ ਵਾਰੀ ਆਈ ਜਿਸਦਾ ਜਲਦੀ ਹੀ ਵਿਆਹ ਹੋਣ ਵਾਲਾ ਸੀ । ਮਾਂ ਨੇ ਰੋਂਦੇ ਕਾਲਜੇ ਨਾਲ ਉਸਨੂੰ ਪਕਵਾਨ ਆਦਿ ਦੇ ਕੇ ਵਿਦਾ ਕੀਤਾ । ਉਸਨੇ ਹੋਈ ਦੇ

ਸਥਾਨ ਤੇ ਪਹੁੰਚ ਕੇ ਉਥੇ ਮਿੱਠੇ ਪਕਵਾਨ ਰੱਖ ਦਿਤੇ ਅਤੇ ਖ਼ੁਦ ਝਾੜੀਆਂ ਉਹਲੇ ਲੁੱਕ ਗਿਆ। ਹੋਈ ਪ੍ਰਗਟ ਹੋਈ। ਉਸਨੇ ਪਕਵਾਨ ਖਾਧੇ। ਲੜਕਾ ਕੰਬਦਾ ਕੰਬਦਾ ਉਸਦੇ ਸਾਹਮਣੇ ਆਇਆ, ਅਤੇ ਉਸਦੇ ਪੈਰਾਂ ਤੇ ਡਿੱਗ ਪਿਆ। ਹੋਈ ਨੇ ਉਸਨੂੰ ਚੁਕਿਆ ਤੇ ਵਰ ਦਿਤਾ। ਗੱਭਰੂ ਨੇ ਉਸ ਤੋਂ ਨਰ-ਬਲੀ ਨਾ ਲੈਣ ਦਾ ਵਰ ਮੰਗਿਆ। ਹੋਈ ਨੇ ਉਸਨੂੰ ਵਰ ਦੇ ਕੇ ਵਿਦਾ ਕਰ ਦਿਤਾ। ਮਿਥੀ ਤਾਰੀਖ਼ ਨੂੰ ਉਸਦਾ ਵਿਆਹ ਹੋਇਆ। ਉਸੇ ਦਿਨ ਤੋਂ ਨਰ-ਬਲੀ ਦਾ ਭਿਆਨਕ ਦਿਨ 'ਹੋਈ-ਅਸ਼ਟਮੀ' ਵਰਤ ਦੇ ਰੂਪ ਵਿਚ ਮਨਾਇਆ ਜਾਣ ਲੱਗਾ।

ਹੋਈ ਦੀਆਂ ਮੂਰਤਾਂ ਕੰਧਾਂ ਤੇ ਵਾਹੀਆਂ ਜਾਂਦੀਆਂ ਹਨ। ਇਨ੍ਹਾਂ ਵਿਚ ਹੋਈ ਮਾਤਾ, ਗੱਭਰੂ, ਪਕਵਾਨ, ਡੋਲੀ ਚੁਕੀ ਜਾਂਦੇ ਕਹਾਰ, ਫੁੱਲ-ਪੱਤੇ, ਸੂਰਜ, ਚੰਦ ਆਦਿ ਪ੍ਰਤੀਕਾਤਮਕ ਚਿੱਤਰ ਬਣਾਏ ਜਾਂਦੇ ਹਨ ਜੋ ਲੋਕ ਕਥਾ ਦੇ ਭਾਵ ਦੀ ਸਨਾਤਨਤਾ ਨੂੰ ਪ੍ਰਗਟ ਕਰਦੇ ਹਨ। ਇਸੇ ਤਰ੍ਹਾਂ ਬੱਛਦੁਆਦਸ਼ੀ, ਕੱਜਲੀ ਤੀਜ, ਗਊ ਤੀਜ, ਕਰਵਾ ਚੌਥ, ਪੰਜ ਭੀਸ਼ਮ ਤੁਲਸੀ ਵਿਆਹ ਆਦਿ ਵਰਤਾਂ ਉਤੇ ਵੀ ਲੋਕ ਨਾਰੀ ਦੁਆਰਾ ਕਥਾ-ਵਿਸ਼ੇਸ਼ ਸਬੰਧੀ ਤਸਵੀਰਾਂ ਬਣਾਈਆਂ ਜਾਂਦੀਆਂ ਹਨ। ਬੱਛ ਦੁਆਦਸ਼ੀ ਅਤੇ ਕਲਾ ਤੀਜ ਨੂੰ ਔਰਤਾਂ ਅਰਬੀ ਦੇ ਪੱਤਿਆਂ ਤੇ ਮੂਰਤਾਂ ਵਾਹੁੰਦੀਆਂ ਹਨ। ਗਊ ਤੀਜ ਦੇ ਦਿਨ ਦੇਹਰੇ ਦੇ ਰੂਪ ਵਿਚ ਕੰਧ ਉਤੇ ਤਸਵੀਰਾਂ ਵਾਹੀਆਂ ਜਾਂਦੀਆਂ ਹਨ। ਵਰਗਾਕਾਰ ਲਕੀਰਾਂ ਵਾਹ ਕੇ ਵਿਚਕਾਰ ਆਇਤਾਕਾਰ ਰੂਪ ਵਿਚ ਬੇਲ-ਪੱਤੇ, ਫੁੱਲ-ਬਿੰਦੂ ਰੂਪ ਵਿਚ ਅਤੇ ਸਿਰ ਉਤੇ ਗਣੇਸ਼ ਅਤੇ ਚੂਹੇ ਦੀਆਂ ਤਸਵੀਰਾਂ ਬਣਾਈਆਂ ਜਾਂਦੀਆਂ ਹਨ। ਕਿਤੇ ਕਿਤੇ ਪੰਛੀ ਵੀ ਬਣਾਏ ਜਾਂਦੇ ਹਨ।

ਪੰਜਭੀਸ਼ਮ ਵਰਤਾਂ ਵਿਚ ਵੀ ਔਰਤਾਂ ਦੁਆਰਾ ਦੀਵਿਆਂ ਦੀ ਸਥਾਪਨਾ ਕਰਨ ਲਈ ਮੰਡਪ ਬਣਾਉਣ ਦੀ ਮਿੱਠੀ ਜਿਹੀ ਪਰੰਪਰਾ ਹੈ। ਤੁਲਸੀ ਵਿਆਹ ਦੀ ਅਨੁਸ਼ਠਾਨਕ ਪੂਜਾ ਉਤੇ ਪੁਰੋਹਤ ਮੰਡਲਾਂ ਤੋਂ ਇਲਾਵਾ ਔਰਤਾਂ ਦੁਆਰਾ ਦੀਵਾਲੀ ਦੇ ਸਮਾਨਾਂਤਰ ਮੰਡਪ ਬਣਾਏ ਜਾਂਦੇ ਹਨ। ਇਹ ਮੰਡਪ ਲਾਲ ਮਿੱਟੀ ਨਾਲ ਲਿਖੇ ਜਾਂਦੇ ਹਨ। ਵਰਤਾਂ ਦੀਆਂ ਤਸਵੀਰਾਂ ਵਿਚ ਕਾਲੀ ਮਿੱਟੀ ਦੀ ਵਰਤੋਂ ਅਸ਼ੁਭ ਮੰਨੀ ਜਾਂਦੀ ਹੈ। ਲਾਲ ਮਿੱਟੀ ਦੇ ਮੰਡਪ ਨੂੰ ਪਾਂਡੂ ਨਾਲ ਅਨੇਕ ਪ੍ਰਕਾਰ ਦੇ ਲੋਕ-ਚਿੱਤਰਾਂ ਦੁਆਰਾ ਸਜਾਇਆ ਜਾਂਦਾ ਹੈ। ਸੇਲੀ (ਤੁਲਸੀ) ਜਿਸ ਨੂੰ ਕਿਸੇ ਪੀਪੇ, ਗਮਲੇ ਜਾਂ ਚਬੂਤਰੇ ਤੇ ਲਾਇਆ ਗਿਆ ਹੁੰਦਾ ਹੈ, ਨੂੰ ਬੜੀ ਲਗਨ ਨਾਲ ਚਿਤਰਤ ਕੀਤਾ ਗਿਆ ਹੁੰਦਾ ਹੈ। ਇਸ ਉਤੇ ਵਿਆਹ, ਦੇਹਰੇ ਵਰਗੀਆਂ ਮੂਰਤਾਂ ਵਾਹੀਆਂ ਜਾਂਦੀਆਂ ਹਨ। ਮੋਰ ਆਦਿ ਪੰਛੀਆਂ ਦੇ ਚਿੱਤਰ ਵੀ ਫੁੱਲ-ਪੱਤੀਆਂ ਨਾਲ ਸਜੇ ਬੜੇ ਸੁਹਣੇ ਲਗਦੇ ਹਨ।

ਪਹਾੜੀ ਇਲਾਕਿਆਂ ਵਿਚ ਬ੍ਰਾਹਮਣਵਾਦ ਦਾ ਕਾਫ਼ੀ ਪ੍ਰਭਾਵ ਰਿਹਾ ਹੈ। ਇਸ ਲਈ ਵੈਦਿਕ ਅਤੇ ਪੁਰਾਣ ਕਥਾਵਾਂ ਦੀ ਪਰੰਪਰਾ ਦੇ ਪ੍ਰਤੀਕ ਕਾਲ-ਪ੍ਰਵਾਹ ਵਿਚ ਪਹਾੜੀ ਲੋਕ ਵਿਚ ਵਿਆਪਤ ਹੁੰਦੇ ਆ ਰਹੇ ਹਨ। ਸਮਾਂ ਪਾ ਕੇ ਇਨ੍ਹਾਂ ਚਿੱਤਰਾਂ ਦੀ

ਵਰਤੋਂ ਤਿਉਹਾਰ, ਪੁਰਬਾਂ ਅਤੇ ਸਮਾਜਕ-ਸਭਿਆਚਾਰਕ ਅਨੁਸ਼ਠਾਨਾਂ ਤੇ ਲੋਕ-ਪ੍ਰਿਯ ਬਣਦਾ ਗਿਆ ਹੈ। ਹਿਮਾਚਲੀ ਲੋਕ-ਮਨ ਦੇ ਸਮਾਜਕ ਅਤੇ ਸਭਿਆਚਾਰਕ ਕਾਰਜਾਂ ਵਿਚ "ਪੁਰੋਹਤ" ਦੀ ਖ਼ਾਸ ਥਾਂ ਹੈ। ਜਨਮ, ਵਿਆਹ, ਮੌਤ, ਵਰਤ, ਤਿਉਹਾਰ, ਸਭ ਕੁਝ ਆਰੰਭ ਕਰਨ ਤੋਂ ਪਹਿਲਾਂ ਪੁਰੋਹਤ ਉਸ ਅਸਥਾਨ ਤੇ ਹਰੇ ਗੋਹੇ ਨਾਲ ਲਿਪਾਈ ਕਰਵਾ ਕੇ ਮੰਡਲ ਅਤੇ ਮੰਡਪ ਬਣਵਾਉਂਦਾ ਹੈ। ਇਸ ਲਈ ਉਹ ਇਕ ਭਾਂਡੇ ਵਿਚ ਚੌਲ ਜਾਂ ਕਣਕ ਦਾ ਆਟਾ ਲੈ ਕੇ ਉਂਗਲੀਆਂ ਦੀ ਕੂਚੀ ਬਣਾ ਕੇ ਅਨੇਕ ਪ੍ਰਕਾਰ ਦੀਆਂ ਰੇਖਾਵਾਂ ਵਾਹੁੰਦਿਆਂ ਮੰਡਪ ਤਿਆਰ ਕਰਦਾ ਹੈ। ਇਸ ਵਿਚ ਦੇਵੀ ਦੇਵਤਿਆਂ, ਨੌ ਗ੍ਰਹਿਾਂ, ਸੂਰਜ ਆਦਿ ਦੀ ਸਥਾਪਨਾ ਕੀਤੀ ਜਾਂਦੀ ਹੈ। ਇਨ੍ਹਾਂ ਸੰਡਲਾਂ ਵਿਚ ਭਦਰ ਮੰਡਲ, ਕਾਤਯਾਯਨ ਤਿਲਕ ਮੰਡਲ, ਨੌਂ ਗ੍ਰਹਿ ਮੰਡਲ, ਅਸ਼ਟਦਲ, ਸਵਾਸਤਿਕ, ਕੁੰਭ, ਮੱਛ, ਕੱਛਪ, ਗਣਪਤੀ, ਓਂਕਾਰ, ਕੁਲਜਾ, ਵਸੁਧਾਰਾ ਆਦਿ ਪ੍ਰਮੁਖ ਹਨ। ਵਰਤ, ਮੋਖ ਪੂਜਾ ਸਮੇਂ ਵਿਸ਼ੇਸ ਪ੍ਰਕਾਰ ਦੇ ਮੰਡਲ ਤਿਆਰ ਕੀਤੇ ਜਾਂਦੇ ਹਨ। ਇਨ੍ਹਾਂ ਵਿਚ ਅਨੇਕ ਪ੍ਰਕਾਰ ਦੇ ਰੰਗ ਭਰੇ ਜਾਂਦੇ ਹਨ।

ਜਿਥੇ ਇਨ੍ਹਾਂ ਮੰਡਲਾਂ ਵਿਚ ਬਹੁਤੇ ਆਪਣਾ ਅਨੁਸ਼ਠਾਨਕ ਮਹੱਤਵ ਹੀ ਰੱਖਦੇ ਹਨ, ਉਥੇ ਅਸ਼ਟਦਲ, ਸਵਾਸਤਿਕ, ਕੁੰਭ, ਕੱਛਪ, ਮੱਛ, ਗਣਪਤੀ, ਓਂਕਾਰ, ਕੁਲਜਾ, ਵਸੁਧਾਰਾ ਆਦਿ ਚਿਤਰਣ ਲੋਕ ਆਕਰਸ਼ਣ ਵੀ ਲਈ ਬੈਠੇ ਹਨ। ਇਸ ਖੇਤਰ ਵਿਚ ਵਿਸ਼ੇਸ਼ ਕਰਕੇ ਜ਼ਿਲ੍ਹਾ ਕਾਂਗੜਾ ਦੇ ਪਾਲਮਪੁਰ ਅਤੇ ਕਾਂਗੜਾ, ਨੂਰਪੁਰ ਇਲਾਕਿਆਂ ਵਿਚ ਬ੍ਰਾਹਮਣਵਾਦ ਦਾ ਜ਼ਿਆਦਾ ਪ੍ਰਭਾਵ ਰਿਹਾ ਹੈ। ਇਸ ਲਈ ਅਨੁਸ਼ਠਾਨਿਕ ਸੰਸਕਾਰ ਇਨ੍ਹਾਂ ਹੀ ਭਾਗਾਂ ਵਿਚ ਪ੍ਰਚੱਲਤ ਹਨ। ਬਾਕੀ ਇਲਾਕਿਆਂ ਵਿਚ ਲੌਕਿਕ ਪ੍ਰਭਾਵ ਵਧੇਰੇ ਰਹੇ ਹਨ।

ਧਾਰਮਕ ਮੱਤ-ਮਤਾਂਤਰਾ ਕਰਕੇ ਬ੍ਰਾਹਮਣਵਾਦ ਨੂੰ ਕਾਫ਼ੀ ਸੱਟ ਵੱਜ ਰਹੀ ਹੈ। ਅਨੁਸ਼ਠਾਨਿਕ ਚਿਤ੍ਰ ਲੇਖਨ ਵਿਚ ਈਸ਼ਵਰ ਨੂੰ ਮਨੁੱਖੀ ਆਕਾਰ ਮੰਨਣ ਦਾ ਸਿਧਾਂਤ (Anthromorphism) ਕੰਮ ਕਰਦਾ ਹੈ। ਇਸ ਲਈ ਇਨ੍ਹਾਂ ਵਿਚ ਅੱਡ ਅੱਡ ਰੱਬੀ ਤਾਕਤਾਂ ਨੂੰ ਮਨੁਖੀ ਰੂਪ ਵਿਚ ਚਿਤਰ ਕੇ ਮਾਨਤਾ ਅਤੇ ਮਹੱਤਵ ਦਿਤੇ ਗਏ ਹਨ। ਮੂਲ ਤੌਰ ਤੇ ਇਹ ਚਿਤਰ ਅਨਪੜ੍ਹ ਔਰਤਾਂ ਅਤੇ ਪੁਰੋਹਤਾਂ ਦੁਆਰਾ ਬਣਾਏ ਜਾਂਦੇ ਹਨ, ਇਸ ਲਈ ਇਨ੍ਹਾਂ ਵਿਚ ਕਲਾਤਮਿਕਤਾ ਦੀ ਥਾਂ ਪ੍ਰਤੀਕਾਂ ਦਾ ਪ੍ਰਯੋਗ ਹੀ ਜ਼ਿਆਦਾ ਮਿਲਦਾ ਹੈ। ਅਜਿਹੀਆਂ ਮੂਰਤਾਂ ਵਿਚ ਚਿੰਨ੍ਹਾਂ ਰਾਹੀਂ ਹੀ ਅਸਲੀ ਸਰੂਪ ਦਾ ਅਨੁਮਾਨ ਲਾ ਲਿਆ ਜਾਂਦਾ ਹੈ। ਪਸ਼ੂਆਂ ਦੀ ਮੂਰਤਾਂ (Zoomorphic) ਵਿਚ ਵੀ ਇਸੇ ਭਾਵ ਨੂੰ ਗ੍ਰਹਿਣ ਕੀਤਾ ਗਿਆ ਹੈ।

## ਵਿਹਾਰਕ ਲੋਕ-ਕਲਾਵਾਂ

ਵਿਹਾਰਕ ਲੋਕ-ਕਲਾ ਰੂਪਾਂ ਵਿਚ ਕਾਂਸੀ-ਪੱਥਰ ਮੂਰਤੀਕਲਾ, ਵਾਸਤੂਕਲਾ, ਚਿਤਰਕਲਾ, ਖਰਾਦ, ਖੁਣਨਾ, ਗਹਿਣੇ ਬਣਾਉਣਾ, ਕਪੜੇ ਰੰਗਣ ਦੀ ਕਲਾ,

ਕਤਾਈ-ਕਢਾਈ ਕਲਾ, ਖੇਡ-ਖਿਡੌਣਿਆਂ ਦੀ ਕਲਾ, ਜੁੱਤੀਆਂ, ਚੱਪਲਾਂ ਬਣਾਉਣ ਦੀ ਕਲਾ, ਗੁੱਡੀਆਂ ਬਣਾਉਣ ਦੀ ਕਲਾ ਆਦਿ ਕਲਾ-ਰੂਪਾਂ ਦੀ ਪਰੰਪਰਾ ਮਿਲਦੀ ਹੈ ।

## ਕਾਂਸੀ ਦੀਆਂ ਮੂਰਤੀਆਂ ਬਨਾਉਣ ਦੀ ਕਲਾ

ਬੀ. ਐਨ. ਸ਼ਰਮਾ ਅਨੁਸਾਰ "ਛਤਰਾਹੜੀ, ਭਿਰਮੌਰ, ਬਜੌਰਾ ਅਤੇ ਹੋਰ ਥਾਵਾਂ ਤੇ ਸਥਿਤ ਕਾਂਸੀ ਮੂਰਤੀ ਸਟੂਡੀਓ ਵਿਚ ਸੁੰਦਰ ਅਤੇ ਕਲਾਤਮਕ ਅਨੇਕ ਮੂਰਤੀਆਂ ਬਣਾਈਆਂ ਗਈਆਂ ਹਨ । ਇਨ੍ਹਾਂ ਵਿਚ ਕੁਝ ਹਿਮਾਚਲ ਦੇ ਮੰਦਰਾਂ ਵਿਚ ਸਥਾਪਤ ਕਰ ਦਿਤੀਆਂ ਗਈਆਂ ਹਨ । ਭਾਵੇਂ ਉਨ੍ਹਾਂ ਦੀ ਹਾਲਤ ਅਤਿਅੰਤ ਖਸਤਾ ਹੈ । ਅਜਿਹੇ ਉਦਾਹਰਣਾਂ ਤੋਂ ਹਿਮਾਚਲ ਵਿਚ ਕਾਂਸੀ ਮੂਰਤੀਕਲਾ ਸਕੂਲਾਂ ਦੀ ਪਰੰਪਰਾ ਦਾ ਸਹਿਜ ਬੋਧ ਹੁੰਦਾ ਹੈ । ਚੰਬਾ ਇਲਾਕੇ ਦੀਆਂ ਕਾਂਸੀ ਦੀਆਂ ਮੂਰਤੀਆਂ ਉੱਤੇ ਸ਼ਿਲਪਕਾਰ "ਗੁੱਗਾ" ਦਾ ਨਾਂ ਲਿਖਿਆ ਮਿਲਦਾ ਹੈ । ਗੁੱਗੇ ਦਾ ਸੰਬੰਧ ਅੱਠਵੀਂ ਸਦੀ ਵਿਚ ਹੋਏ ਚੰਬੇ ਦੇ ਰਾਜੇ ਮੇਰੂਵਰਮਣ ਨਾਲ ਜੋੜਿਆ ਜਾਂਦਾ ਹੈ । ਮੇਰੂਵਰਮਣ ਦੇ ਕਹਿਣ ਉੱਤੇ ਉਸਨੇ ਅਨੇਕਾਂ ਚਿਤਰ ਬਣਾਏ । ਅਰਧ ਵਿਸ਼ਨੂੰ ਦੀਆਂ ਮੂਰਤੀਆਂ, ਮੂਰਤੀ ਸ਼ਿਲਪ ਦੇ ਅਨੂਠੇ ਅਤੇ ਵਚਿੱਤਰ ਉਦਾਹਰਣ ਹਨ । ਸਕੰਦਕਾਰਤੀਕੇਯ ਦੀ ਮੂਰਤੀ ਛੇਵੀਂ ਸੱਤਵੀਂ ਸਦੀ ਦੀ ਹੈ । ਕਾਂਸੀ ਦੀਆਂ ਮੂਰਤੀਆਂ ਵਿਚ ਸਦਾਸ਼ਿਵ ਪਤਨੀ, ਗਣੇਸ਼, ਬੈਕੁੰਠ ਵਿਸ਼ਨੂੰ, ਉਮਾ ਮਹੇਸ਼ਵਰ, ਮਹਿਸ਼ਾਸੁਰ-ਮਰਦਨੀ, ਕਾਰਤੀਕੇਯ, ਦੁਰਗਾ-ਸ਼ਕਤੀ ਆਦਿ ਰੂਪ ਲੋਕਪ੍ਰਿਯ ਹਨ । ਇਨ੍ਹਾਂ ਦਾ ਆਕਾਰ-ਪ੍ਰਕਾਰ ਪੁਰਾਣ-ਕਥਾਵਾਂ ਉਤੇ ਅਧਾਰਿਤ ਹੈ । ਸ਼ਿਮਲਾ ਜ਼ਿਲ੍ਹਾ ਅਤੇ ਨਿਰਮੰਡ ਵਿਚ ਵੀ ਮੂਰਤੀਕਾਰਾਂ ਦਾ ਸੰਕੇਤ ਮਿਲਦਾ ਹੈ । ਸੰਨ 750 ਈ. ਤੋਂ 1930 ਈ. ਤਕ ਉੱਤਰੀ ਭਾਰਤ ਵਿਚ ਪ੍ਰਤੀਹਾਰਾਂ ਦੇ ਵਿਸ਼ਾਲ ਰਾਜਕਾਲ ਵਿਚ ਕਾਂਸੀ ਦੀਆਂ ਮੂਰਤੀਆਂ ਬਨਾਉਣ ਦੇ ਸੰਕੇਤ ਮਿਲਦੇ ਹਨ । ਮੂਰਤੀਆਂ ਤੋਂ ਇਲਾਵਾ ਕਾਂਸੀ ਅਤੇ ਪਿੱਤਲ ਦੇ ਭਾਂਡਿਆਂ ਉੱਤੇ ਕੀਤੀ ਕਢਾਈ ਵੀ ਮਹੱਤਵਪੂਰਨ ਹੈ । ਕਾਂਗੜੇ ਦੇ ਗੰਗਥ ਕਸਬੇ ਵਿਚ ਪਿੱਤਲ ਦੇ ਭਾਂਡਿਆਂ ਦਾ ਕਾਰੋਬਾਰ ਲੋਕਪ੍ਰਿਯ ਰਿਹਾ ਹੈ । ਮੁਸਰੱਬੇ (ਪਿੱਤਲ ਦੇ ਬਣੇ ਹੋਏ ਪਾਣੀ ਪਾਉਣ ਦੇ ਭਾਂਡੇ) ਗਿਲਾਸ, ਗੜਵੀਆਂ, ਥਾਲੀਆਂ, ਚਰੋਟੀਆਂ (ਵਿਆਹ, ਸ਼ਾਦੀਆਂ ਵਿਚ ਦਾਲ, ਸਬਜ਼ੀ ਪਕਾਉਣ ਦੇ ਵੱਡੇ ਵੱਡੇ ਪਿੱਤਲ ਦੇ ਭਾਂਡੇ) ਸੰਦੂਕਚੀਆਂ, ਡੱਬੀਆਂ, ਪੂਜਾ-ਪਾਤਰ, ਘੰਟੀਆਂ, ਪੀੜ੍ਹੀਆਂ, ਚੌਂਕੀਆਂ ਆਦਿ ਉਤੇ ਅਨੇਕ ਕਿਸਮ ਦੇ "ਫਲੋਰਲ" ਪੇਂਟਿੰਗਸ ਅਤੇ ਸੂਖਮ ਚਿੱਤਰਾਂ ਦੀ ਪਰੰਪਰਾ ਮਿਲਦੀ ਹੈ । ਚੰਬਾ, ਕੁਲੂ ਸਿਰਮੌਰ, ਕਿੰਨੌਰ ਆਦਿ ਜਨਜਾਤੀ ਇਲਾਕਿਆਂ ਵਿਚ ਵੀ ਵੱਡੇ ਘਰਾਣਿਆਂ ਵਿਚ ਅਜਿਹੀਆਂ ਚੀਜ਼ਾਂ ਦਾ ਸੰਗ੍ਰਹਿ ਇਕੱਤਰਿਤ ਹੈ ।

## ਪੱਥਰ ਦੀ ਮੂਰਤੀਕਲਾ

ਇਥੋਂ ਦੇ ਮੰਦਰ ਅਤੇ ਮੜ੍ਹੀਆਂ ਪੌਰਾਣਿਕ ਦੇਵੀ-ਦੇਵਤਿਆਂ ਦੀਆਂ ਪੱਥਰ ਦੀਆਂ ਮੂਰਤੀਆਂ ਨਾਲ ਭਰੀਆਂ ਪਈਆਂ ਹਨ । ਸ਼ਕਤੀ ਅਤੇ ਪੌਰਾਣਿਕ ਦੇਵਤਿਆਂ ਦੇ

ਅਨੇਕ ਮੰਦਰ ਇਸ ਪ੍ਰਦੇਸ਼ ਦੇ ਹਰੇਕ ਇਲਾਕੇ ਵਿਚ ਬਣੇ ਮਿਲਦੇ ਹਨ। ਪੌਰਾਣਿਕ ਕਥਾ ਰੂਪਾਂ ਅਨੁਸਾਰ ਇਨ੍ਹਾਂ ਦੇ ਅਨੇਕ ਰੂਪ ਇਨ੍ਹਾਂ ਮੰਦਰਾਂ ਵਿਚ ਦੇਖਣ ਨੂੰ ਮਿਲਦੇ ਹਨ। ਦੁਰਗਾ ਅਤੇ ਮਹਖਾਸੁਰ ਮਰਦਨੀ, ਸ਼ੇਰਾਂ ਵਾਲੀ ਦੇ ਚਿੱਤਰਾਂ ਦੀ ਭਾਵਾਤਮਿਕਤਾ ਦੇਖਦਿਆਂ ਹੀ ਦੰਭੀ, ਪਖੰਡੀ ਅਤੇ ਘਮੰਡੀ ਮਨ ਆਪਣੇ ਆਪ ਨਤਮਸਤਕ ਹੋ ਜਾਂਦਾ ਹੈ। ਜਨ-ਜਾਤੀ ਇਲਾਕਿਆਂ ਵਿਚ ਮੂਰਤੀਆਂ ਦਾ ਰੂਪ ਸਥਾਨਕ ਲੋਕਧਾਰਾਵਾਂ ਦੇ ਅਨੁਰੂਪ ਉਭਰਿਆ ਹੈ।

ਪੇਂਡੂ ਗੁੱਗਾ ਮਾੜੀਆਂ ਵਿਚ ਗੁੱਗਾ ਅਤੇ ਗੁਗੜੀ, ਉਨ੍ਹਾਂ ਦੀ ਸੈਨਾ, ਘੋੜੇ ਆਦਿ ਪੱਥਰਾਂ ਨੂੰ ਕੱਟ-ਕੱਟ ਕੇ ਬੜੀ ਲਗਨ ਨਾਲ ਬਣਾਏ ਗਏ ਪ੍ਰਤੀਤ ਹੁੰਦੇ ਹਨ। ਪਿੰਡਾਂ ਵਿਚ ਕਿਸੇ ਦੀ ਮੌਤ ਹੋ ਜਾਣ ਤੇ "ਮੂਹਰੇ" ਬਣਾ ਕੇ ਖੂਹ ਜਾਂ ਬਾਵਲੀਆਂ ਉੱਤੇ ਸਥਾਪਿਤ ਕਰਨ ਦੀ ਪਰੰਪਰਾ ਵੀ ਮਿਲਦੀ ਹੈ। ਇਨ੍ਹਾਂ ਮੂਹਰਿਆਂ (ਪੱਥਰ ਦੇ ਬੁੱਤਾਂ) ਨੂੰ ਪੇਂਡੂ "ਬਟੈਹੜੇ" (ਪੱਥਰ ਦਾ ਕੰਮ ਕਰਨ ਵਾਲੇ) ਹੀ ਬਣਾਉਂਦੇ ਹਨ। ਘਰਾਂ ਦੇ ਮੁੱਖ ਦਰਵਾਜ਼ੇ ਤੇ "ਗਣੇਸ਼" ਦੀਆਂ ਮੂਰਤੀਆਂ ਮਿਲਦੀਆਂ ਹਨ। ਸ਼ਿਵ ਮੰਦਰਾਂ ਵਿਚ ਸ਼ਿਵਲਿੰਗ, ਨੰਦੀਗਣ, ਆਦਿਕ ਸਥਾਨਕ ਕਲਾਕਾਰਾਂ ਦੁਆਰਾ ਬਣਾਏ ਜਾਂਦੇ ਹਨ। ਪਸ਼ੂ ਪੰਛੀਆਂ ਵਿਚ ਸ਼ੇਰ, ਹਾਥੀ, ਗਰੜ ਆਦਿ ਚਿੱਤਰ ਪੌਰਾਣਿਕ ਪ੍ਰਤੀਕਾਤਮਕ ਮਹੱਤਵ ਵਾਲੇ ਹਨ।

## ਭਵਨ-ਨਿਰਮਾਣ ਕਲਾ

ਇਥੋਂ ਦੇ ਪੌਰਾਣਿਕ ਕਿਲ੍ਹੇ, ਦੇਵ ਮੰਦਰ, ਰਾਜਮਹੱਲ ਅਤੇ ਭਵਨ, ਭਵਨ ਨਿਰਮਾਣ ਕਲਾ ਦੇ ਸੁੰਦਰ ਨਮੂਨੇ ਪ੍ਰਸਤੁਤ ਕਰਦੇ ਹਨ। ਬੇ-ਆਬਾਦ ਬਗੀਚੀਆਂ ਅਤੇ ਵਣ-ਖੰਡਾਂ ਵਿਚ ਟੁਟੇ-ਫੁਟੇ ਮਹੱਲ ਕਿਲ੍ਹੇ ਆਦਿਕ ਪ੍ਰਾਚੀਨ ਸ਼ਾਨੋ-ਸ਼ੌਕਤ ਦੀ ਯਾਦ ਦੁਆਉਂਦੇ ਹਨ। ਪੁਰਾਣਿਆਂ ਸਮਿਆਂ ਵਿਚ ਜਦੋਂ ਕਿ ਵਿਗਿਆਨਿਕ ਸਾਧਨਾਂ ਦੀ ਪੂਰੀ ਪੂਰੀ ਘਾਟ ਸੀ, ਦੂਰ ਅਤੇ ਉਚੀਆਂ ਥਾਵਾਂ ਤੇ ਵਿਸ਼ਾਲ ਦੈਂਤਾਕਾਰ ਕਿਲ੍ਹੇ ਬਨਾਉਣਾ ਸੌਖਾ ਨਹੀਂ ਸੀ। ਸਥਾਨਕ ਭਵਨ ਨਿਰਮਾਣਕਾਰਾਂ ਦੁਆਰਾ ਭਵਨ-ਨਿਰਮਾਣ ਕਲਾ ਸੁੰਦਰਤਾ ਦੇ ਨਮੂਨੇ ਤੋਂ ਇਲਾਵਾ ਕੰਧਾਂ ਉਤੇ ਖੁਣਣ ਦੇ ਵੀ ਅਨੇਕ ਨਮੂਨੇ ਪ੍ਰਸਤੁਤ ਕੀਤੇ ਗਏ ਹਨ। ਸ਼ਿਵ ਮੰਦਰ ਬੈਜਨਾਥ ਅਤੇ ਮਸਰੂਰ ਦਾ ਠਾਕੁਰਦੁਆਰਾ ਵੀ ਇਕ ਹੀ ਚੱਟਾਨ ਨੂੰ ਘੜ ਕੇ ਬਣਾਏ ਗਏ ਹਨ, ਜੋ ਭਵਨ ਨਿਰਮਾਣ ਕਲਾ ਦੇ ਅਦਭੁਤ ਨਮੂਨੇ ਹਨ। ਚੰਬਾ, ਮੰਡੀ ਬਿਲਾਸਪੁਰ, ਕੁੱਲੂ ਆਦਿ ਇਲਾਕਿਆਂ ਵਿਚ ਬਣੇ ਦੁਰਗਮ, ਮਜ਼ਬੂਤ ਵਿਸ਼ਾਲ ਮੰਦਰਾਂ ਵਿਚ ਹੋਏ ਕਾਰਜਾਂ ਨੂੰ ਵੇਖ ਕੇ ਆਧੁਨਿਕ ਇੰਜੀਨੀਅਰ ਅਤੇ ਭਵਨ-ਨਿਰਮਾਣ-ਵਿਸ਼ੇਸ਼ਗ ਹੈਰਾਨ ਰਹਿ ਜਾਂਦੇ ਹਨ।

ਸਥਾਨਕ ਪ੍ਰਤਿਭਾ ਅਤੇ ਕੁਸ਼ਲਤਾ ਦਾ ਮੇਲ ਪਹਾੜੀ ਭਵਨ-ਨਿਰਮਾਣ ਕਲਾ ਦਾ ਅਨੁਪਮ ਉਦਾਹਰਣ ਹੈ। ਪੱਥਰ ਦਾ ਕੰਮ ਕਰਨ ਵਾਲੇ ਅਤੇ ਇਨ੍ਹਾਂ ਭਵਨਾਂ ਨੂੰ ਬਣਾਉਣ, ਸੁਆਰਨ ਸਜਾਉਣ ਵਾਲੇ ਕਲਾਕਾਰਾਂ ਨੂੰ ਸਥਾਨਕ ਭਾਸ਼ਾ ਵਿਚ "ਬਟੈਹੜੇ"

ਕਿਹਾ ਜਾਂਦਾ ਹੈ । ਭਵਨਾਂ ਤੋਂ ਇਲਾਵਾ ਘਰਾਂ ਵਿਚ ਰੋਜ਼ਾਨਾ ਵਰਤੋਂ ਵਿਚ ਆਉਂਦੀਆਂ ਉਖਲੀਆਂ, ਕੂੰਡੇ-ਕੂੰਡੀਆਂ, ਪੱਥਰ ਦੀਆਂ ਮੂਰਤੀਆਂ, ਮੂੜ੍ਹੇ ਆਦਿ ਵੀ ਇਨ੍ਹਾਂ ਦੀ ਕਲਾਕਾਰੀ ਦੇ ਅਦਭੁਤ ਨਮੂਨੇ ਹਨ । ਇਨ੍ਹਾਂ ਉੱਤੇ ਅਨੇਕ ਪ੍ਰਕਾਰ ਦੀ ਫੁਲਕਾਰੀ ਕਰਨਾ ਇਨ੍ਹਾਂ ਦੀ ਕਲਾ ਰੁਚੀ ਦਾ ਸੰਕੇਤ ਦਿੰਦਾ ਹੈ । ਇਸ ਜਾਤੀ ਦੇ ਮੈਂਬਰ ਅਕਸਰ ਹਰੇਕ ਕਸਬੇ ਵਿਚ ਰਹਿੰਦੇ ਹਨ ।

## ਲੱਕੜ ਦੀ ਕਾਰੀਗਰੀ

ਹਿਮਾਚਲ ਦੇ ਅੰਦਰਲੇ ਭਾਗਾਂ ਵਿਚ ਵਿਸ਼ੇਸ਼ ਕਰਕੇ ਜਨ-ਜਾਤੀ ਇਲਾਕਿਆਂ ਵਿਚ ਜਿਵੇਂ ਮਿੰਧਲ-ਛਤਰਾਹੜੀ, ਕਰਸੋਗ, ਸਰਾਂਹ, ਮੂਰੰਗ, ਸਰਾਹਣ, ਵਿਨਬਾ ਆਦਿ ਸਥਾਨਾਂ ਉੱਤੇ ਸਥਿਤ ਲੱਕੜ ਦੇ ਮੰਦਰ ਭਵਨ-ਨਿਰਮਾਣ ਕਲਾ ਦੇ ਅਦਭੁਤ ਨਮੂਨੇ ਹਨ । ਇਨ੍ਹਾਂ ਵਿਚ ਵਰਤੀ ਗਈ ਲੱਕੜ ਉੱਤੇ ਹੋਈ ਚਿੱਤਰਕਾਰੀ ਆਪਣੀ ਮਹਿਮਾ ਵਿਚ ਬੇਜੋੜ ਹੈ । ਪੱਛਮੀ ਵਿਦਵਾਨ ਹਰਮਨ ਗੋਟਜ਼ ਨੇ ਆਪਣੀ ਕਿਤਾਬ "ਚੰਬੇ ਦੇ ਆਰੰਭਿਕ ਮੰਦਰ" (1955) ਵਿਚ ਇਸ ਪ੍ਰਦੇਸ਼ ਦੇ ਮੰਦਰਾਂ ਵਿਚ ਪ੍ਰਾਪਤ ਲੱਕੜ ਦੀਆਂ ਕਲਾਕ੍ਰਿਤਾਂ ਨੂੰ ਅਦੁਤੀ ਕਲਾਕ੍ਰਿਤਾਂ ਕਿਹਾ ਹੈ ।"[1] ਜਿਲ੍ਹਾ ਸ਼ਿਮਲਾ ਵਿਚ ਨੀਰਥ ਅਸਥਾਨ ਉੱਤੇ ਬਣੇ ਸੂਰਜ ਮੰਦਰ ਦੀ ਦਰਸ਼ਨੀ-ਡਿਉੜੀ ਵਿਚ ਨੰਦੀ ਬਲਦ ਦੀ ਸਵਾਰੀ ਕਰਦੇ ਸ਼ਿਵ ਦੀ ਗੋਦੀ ਵਿਚ ਪਾਰਬਤੀ ਅਤੇ ਸ਼ਿਵ ਦੀਆਂ ਜਟਾਵਾਂ ਵਿਚੋਂ ਬਹਿੰਦੀ ਗੰਗਾ ਦਾ ਦ੍ਰਿਸ਼ ਦੇਖਣ ਨੂੰ ਮਿਲਦਾ ਹੈ । ਚੌਪਾਲ ਦੇ "ਬੀਜਟ" ਦੇਵਤੇ ਦੇ ਮੰਦਰ ਦੀ ਵਿਸ਼ਾਲ ਦਰਸ਼ਨੀ ਡਿਉੜੀ ਵਿਚ ਬੰਦੂਕ ਚਲਾਉਂਦੇ ਸਿਪਾਹੀ, ਕੁਸ਼ਤੀ ਲੜਦੇ ਪਹਿਲਵਾਨ, ਖੜਗ ਨਾਚ ਆਦਿ ਦੇ ਦ੍ਰਿਸ਼ ਬੜੇ ਸਜੀਵ ਅਤੇ ਵਚਿੱਤਰ ਲਗਦੇ ਹਨ । ਕੁਲੂ ਇਲਾਕੇ ਦੇ "ਮਲਾਣਾ" ਪਿੰਡ ਵਿਚ ਉਪਲਬਧ ਇਕ ਖੰਭੇ ਉੱਤੇ ਅੰਕਿਤ ਦ੍ਰਿਸ਼ ਵਿਚ ਮੈਥੁਨ-ਕ੍ਰਿਆ ਦਿਖਾਈ ਗਈ ਹੈ । ਪਰ ਅਜਿਹੇ ਚਿੱਤਰਾਂ ਦਾ ਬਾਕੀ ਥਾਵਾਂ ਤੇ ਅਭਾਵ ਹੀ ਹੈ ।

ਘਰਾਂ ਦੇ ਦਰਵਾਜ਼ਿਆਂ, ਥੰਮਾਂ ਜਾਂ ਸ਼ਤੀਰਾਂ ਉੱਤੇ, ਛੱਤਾਂ ਵਰਾਂਡਿਆਂ ਦੇ ਅਗਲੇ ਹਿੱਸਿਆਂ ਵਿਚ ਕਾਠ ਦੀਆਂ ਕਲਾਕ੍ਰਿਤਾਂ ਦੇ ਨਮੂਨੇ ਅਕਸਰ ਦੇਖਣ ਨੂੰ ਮਿਲਦੇ ਹਨ । ਕਾਂਗੜਾ, ਗਰਲੀ ਪਰਾਗਪੁਰ, ਕੁੱਲੂ, ਸ਼ਿਮਲਾ, ਚੰਬਾ, ਭਰਮੌਰ ਵਿਚ ਰਈਸਾਂ ਦੇ ਮਕਾਨਾਂ ਵਿਚ ਵੀ ਅਜਿਹਾ ਕੰਮ ਕੀਤਾ ਜਾਂਦਾ ਮਿਲਦਾ ਹੈ । ਅਕਸਰ ਹਰੇਕ ਘਰ ਦੇ ਦਰਵਾਜ਼ੇ ਤੇ ਗਣੇਸ਼ ਦੀ ਮੂਰਤੀ ਲੱਗੀ ਮਿਲਦੀ ਹੈ । ਸੱਜੇ-ਖੱਬੇ ਤੋਤਾ, ਮੋਰ ਆਦਿ ਪੰਛੀਆਂ ਦੇ ਚਿੱਤਰ ਹਨ । ਥੰਮਾ ਤੇ ਫੁਲਕਾਰੀ ਅੰਕਣ ਤੋਂ ਇਲਾਵਾ ਲੜਾਈ ਨੂੰ ਜਾਂਦੇ ਰਾਜੇ, ਕੁਸ਼ਤੀਆਂ ਲੜਦੇ ਪਹਿਲਵਾਨ, ਨਾਗ ਦੇਵਤਾ, ਕੁਲ-ਦੇਵਤਾ ਆਦਿ ਦੇ

1. ਹਿਮਾਚਲ ਕੀ ਲਲਿਤ ਕਲਾਉਂ ਕੇ ਪਾਰਖੀ, ਲੇਖਕ—ਡਾ: ਨੀਲਮਣੀ ਉਪਾਧਿਆਏ, ਸੋਮਸੀ ਵਰਸ਼ 1, ਅੰਕ 2

ਚਿੱਤਰ ਮਿਲਦੇ ਹਨ । ਹਾਸ਼ੀਆਂ ਵਿਚ ਗਹਿਣੇ, ਰੇਖਾਵਾਂ, ਵੇਲ-ਪੱਤੇ, ਫੁੱਲਾਂ ਆਦਿ ਦੇ ਚਿੱਤਰਾਂ ਦਾ ਪ੍ਰਯੋਗ ਵੀ ਹੋਇਆ ਹੈ ।

ਰਮਾਇਣ, ਮਹਾਂਭਾਰਤ ਆਦਿ ਬੜੀਆਂ ਪੁਸਤਕਾਂ ਨੂੰ ਰਖਣ ਲਈ ਇਕੋ ਹੀ ਤਖ਼ਤੇ ਦੀਆਂ ਬਣੀਆਂ "ਦਰਗੈਲਾਂ" (ਰੈਕਸ) ਚੌਕੀਆਂ, ਸੋਟੀਆਂ, ਫੁੱਲਦਾਨ, ਫ਼ੋਟੋ ਫ਼ਰੇਮ, ਅਲਮਾਰੀਆਂ, ਖੇਡ-ਖਿਲੌਣੇ, ਹਾਰ-ਸ਼ਿੰਗਾਰ ਸਬੰਧੀ ਸਾਮਗਰੀ ਅਤੇ ਕਪੜੇ ਰੱਖਣ ਲਈ ਬਣੀਆਂ ਡੱਬੀਆਂ ਇਸ ਕਲਾ ਦੇ ਅਦਭੁਤ ਨਮੂਨੇ ਹਨ। ਇਸ ਕਲਾ ਦੇ ਮਾਧਿਅਮ ਰਾਹੀਂ ਮਨੁਖ ਨੂੰ ਗ਼ੈਬੀ ਤਾਕਤਾਂ ਦੇ ਵੱਖ ਵੱਖ ਰੂਪਾਂ ਪ੍ਰਤੀ ਭਗਤੀ ਭਾਵਨਾ ਦਿਖਾ ਕੇ ਉਸਦੇ ਵਿਨਾਸ਼ਕ ਰੂਪਾਂ ਪ੍ਰਤੀ ਉਪਾਸਨਾ ਅਤੇ ਮਨੌਤਾਂ ਕਰਕੇ ਸੁਖੀ ਜੀਵਨ ਦੀ ਕਾਮਨਾ ਕੀਤੀ ਹੈ ।

## ਪਹਾੜੀ ਚਿੱਤਰਕਲਾ

ਪੁਨਰਗਠਨ ਤੋਂ ਪਹਿਲਾਂ ਹਿਮਾਚਲ ਛੋਟੀਆਂ ਛੋਟੀਆਂ ਰਿਆਸਤਾਂ ਵਿਚ ਵੰਡਿਆ ਹੋਇਆ ਸੀ । ਹਰੇਕ ਰਿਆਸਤ ਵਿਚ ਚਿੱਤਰਕਲਾ ਵਿਚ ਰੁਚੀ ਰਖਣ ਵਾਲੇ ਰਾਜੇ ਹੋਏ ਹਨ ਜਿਨ੍ਹਾਂ ਨੇ ਆਪਣੇ ਆਪਣੇ ਰਾਜਕਾਲ ਵਿਚ ਇਸਦਾ ਵਿਕਾਸ ਕੀਤਾ ਹੈ ।

ਹਿਮਾਚਲ ਵਿਚ "ਗੁਲੇਰਕਲਮ" ਦਾ ਨਾਂ ਸਭ ਤੋਂ ਪਹਿਲਾਂ ਲਿਆ ਜਾ ਸਕਦਾ ਹੈ । ਇਥੋਂ ਹੀ ਕਾਂਗੜਾਕਲਮ, ਚੰਬਾਕਲਮ, ਮੰਡੀਕਲਮ, ਕੁਲੂਕਲਮ, ਬਿਲਾਸਪੁਰਕਲਮ ਆਦਿ ਚਿਤਰਕਲਾ ਸਬੰਧੀ ਕਲਮਾਂ ਦੇ ਵਿਕਾਸ ਦਾ ਇਤਿਹਾਸ ਮਿਲਦਾ ਹੈ । ਕਾਂਗੜਾ ਕਲਮ ਦੇ ਵਿਕਾਸ-ਇਤਿਹਾਸ ਨਾਲ ਮਹਾਰਾਜਾ ਸੰਸਾਰ ਚੰਦ (1775-1823) ਦਾ ਨਾਂ ਜੁੜਿਆ ਹੋਇਆ ਹੈ । ਉਨ੍ਹਾਂ ਦੇ ਰਾਜਕਾਲ ਵਿਚ ਇਹ "ਕਲਮ" ਵਿਕਾਸ ਦੀ ਟੀਸੀ ਤੇ ਸੀ । ਉਹ ਖ਼ੁਦ ਵੀ ਕਲਾ ਪ੍ਰੇਮੀ ਅਤੇ ਕ੍ਰਿਸ਼ਨ ਭਗਤ ਸਨ । ਉਨ੍ਹਾਂ ਵਿਚ ਕ੍ਰਿਸ਼ਨ ਵਾਂਗੂ ਨਾਇਕ ਰੂਪ ਧਾਰਨ ਕਰਨ ਦੀ ਅਦੁੱਤ ਇੱਛਾ ਸੀ, ਜਿਸਦੀ ਪੂਰਤੀ ਲਈ ਉਨ੍ਹਾਂ ਨੇ ਆਪਣਾ ਜੀਵਨ ਲਗਾ ਦਿਤਾ । ਕਲਮ ਦਾ ਵਿਕਾਸ ਰਾਜਾ ਰਾਜ ਸਿੰਘ (1764-1795) ਦੇ ਰਾਜਕਾਲ ਵਿਚ ਹੋਇਆ । ਉਹ ਰਾਜਾ ਸੰਸਾਰ ਚੰਦ ਦੇ ਸਮਕਾਲੀ ਸਨ । ਚੰਬਾ-ਕਲਮ ਵਿਚ "ਨਿੱਕਾ" ਚਿੱਤਰਕਾਰ ਦੇ ਚਿੱਤਰ ਅਤਿਅੰਤ ਲੋਕਪ੍ਰਿਯ ਹਨ, ਜੋ 1765 ਈ: ਵਿਚ ਗੁਲੇਰ ਤੇ ਚੰਬੇ ਗਿਆ ਸੀ । ਮੰਡੀ-ਕਲਮ ਵਿਚ ਸਭ ਤੋਂ ਪੁਰਾਣਾ ਚਿੱਤਰ ਰਾਜਾ ਕੇਸ਼ਵ ਸਿੰਘ ਦਾ ਹੈ ਜੋ ਤਕਰੀਬਨ 1595 ਈ: ਦਾ ਹੈ । ਰਾਜਾ ਸਮਰਸੈਨ ਦੇ ਰਾਜਕਾਲ ਵਿਚ ਇਹ ਕਲਮ ਆਪਣੇ ਵਿਕਾਸ ਤੇ ਪਹੁੰਚੀ । ਇਥੋਂ ਦਾ ਚਿੱਤਰਕਾਰ ਮੁਹੰਮਦ-ਬਖਸ਼ ਗੁਲੇਰ ਆ ਕੇ "ਪਹਾੜੀ ਕਲਮ" ਦੀ ਜਾਣਕਾਰੀ ਪ੍ਰਾਪਤ ਕਰਦਾ ਰਿਹਾ । ਮੂਲ ਤੌਰ ਤੇ ਮੰਡੀ-ਕਲਮ ਬਸੋਲੀ-ਕਲਮ ਤੋਂ ਪ੍ਰਭਾਵਿਤ ਰਹੀ ਹੈ । ਕੁਲੂ-ਕਲਮ ਉੱਤੇ ਕਾਂਗੜਾ-ਕਲਮ ਦਾ ਪ੍ਰਭਾਵ ਹੈ । ਘਮੰਡ ਚੰਦ ਦੇ ਕੁਲੂ ਉੱਤੇ ਹਮਲਾ ਕਰਨ ਨਾਲ ਉੱਥੇ ਵੀ ਕਾਂਗੜੇ ਦੇ ਚਿੱਤਰਕਾਰਾਂ ਦਾ ਆਉਣਾ-ਜਾਣਾ ਸੰਭਵ ਹੋ ਗਿਆ ਹੈ । 1667 ਈ: ਵਿਚ ਰਾਜਾ ਪ੍ਰੀਤਮ ਸਿੰਘ ਕੁੱਲੂ ਦੀ ਗੱਦੀ ਤੇ

ਬੈਠਿਆ, ਉਸ ਸਮੇਂ ਤੋਂ ਕੁਲੂ-ਕਲਮ ਦਾ ਵਿਕਾਸ ਸ਼ੁਰੂ ਹੋਇਆ। ਸਜਨੂ ਉਥੋਂ ਦਾ ਲੋਕਪ੍ਰਿਯ ਚਿੱਤਰਕਾਰ ਮੰਨਿਆ ਗਿਆ ਹੈ।

35 ਸਮੁੱਚੇ ਰੂਪ ਵਿਚ ਸਾਰੀਆਂ ਕਲਮਾਂ ਕਾਂਗੜਾ-ਕਲਮ ਦੇ ਨਾਂ ਨਾਲ ਵਿਸ਼ਵ ਪ੍ਰਸਿਧ ਹੋਈਆਂ ਹਨ। ਇਥੋਂ ਦੀ ਚਿੱਤਰਕਾਰੀ ਦੀ ਸੁੰਦਰਤਾ ਤੇ ਤਾਂ ਆਰਟ ਹਿਸਟਾਰੀਅਨ ਸ੍ਰੀ ਹੈਵਨ ਅਤੇ ਸਮਿਥ ਮੁਗਧ ਰਹੇ ਹਨ। ਸ੍ਰੀ ਲਾਕ ਵੁੱਡ ਕਿਪਲਿੰਗ ਨੇ 1883 ਵਿਚ ਲਿਖਿਆ ਸੀ—"ਚਿਤਰਕਾਰੀ ਵਿਚ ਕਾਂਗੜਾ-ਕਲਮ ਇਕ ਮੁਹਾਵਰਾ ਬਣ ਗਿਆ ਹੈ।"[1] ਇਸ ਦਿਸ਼ਾ ਵਿਚ ਡਬਲਿਊ. ਜੀ. ਆਰਚਰ, ਡਾ: ਐਮ.ਐਸ. ਰੰਧਾਵਾ, ਡਾ: ਬੀ.ਐਨ. ਗੋਸਵਾਮੀ ਅਤੇ ਕਿਸ਼ੋਰੀ ਲਾਲ ਵੈਦਯ ਆਦਿ ਚਿਤਰਕਲਾ ਪ੍ਰੇਮੀਆਂ ਨੇ ਖੋਜ ਕਾਰਜ ਕਰਕੇ ਇਸ ਕਲਾ ਦੇ ਮੁੱਢ ਅਤੇ ਵਿਕਾਸ ਉਤੇ ਵਿਆਪਕ ਰੋਸ਼ਨੀ ਪਾਈ ਹੈ। ਹਿਸਟਰੀ ਆਫ਼ ਪੰਜਾਬ ਹਿੱਲ ਸਟੇਟਸ ਦੇ ਲੇਖਕ ਰਚਿੰਸਨ ਨੇ ਰਾਜਾ ਸੰਸਾਰ ਚੰਦ ਦੀ ਕਲਾ ਰੁਚੀ ਦੀ ਚਰਚਾ ਕਰਦਿਆਂ ਲਿਖਿਆ ਹੈ—'ਰਾਜੇ ਨੂੰ ਖ਼ੁਦ ਚਿਤਰਕਲਾ ਵਿਚ ਰੁਚੀ ਹੈ ਅਤੇ ਉਸਨੇ ਬਹੁਤ ਸਾਰੇ ਚਿਤਰਕਾਰ ਰੱਖੇ ਹੋਏ ਹਨ। ਉਸ ਕੋਲ ਚਿਤਰਾਂ ਦਾ ਭੰਡਾਰ ਹੈ। ਸਥਾਨਕ ਰਾਜਿਆਂ ਦੇ ਰੂਪ ਚਿੱਤਰ ਵੀ ਉਸ ਪਾਸ ਸੁਰੱਖਿਅਤ ਹਨ। ਉਸ ਪਾਸ ਸਿਕੰਦਰ ਦੇ ਦੋ ਚਿਤਰ ਹਨ, ਜਿਨ੍ਹਾਂ ਵਿਚੋਂ ਇਕ ਮੈਨੂੰ ਭੇਟਾ ਕੀਤਾ ਗਿਆ।"[2] ਕਾਂਗੜਾ ਕਲਮ ਨੂੰ ਸੰਸਾਰ ਦੀ ਚਿਤਰਕਲਾ ਵਿਚ ਮਹੱਤਵਪੂਰਨ ਸਥਾਨ ਪ੍ਰਾਪਤ ਹੈ। ਕਾਂਗੜਾ-ਕਲਮ, ਕਾਂਗੜਾ, ਸੁਜਾਨਪੁਰ, ਆਲਮਪੁਰ ਆਦਿ ਸਥਾਨਾਂ ਉਤੇ ਬਿਆਸ ਨਦੀ ਦੇ ਕਿਨਾਰੇ ਬਣੇ ਵਿਸ਼ਾਲ ਰਾਜ ਭਵਨਾਂ ਵਿਚ ਪੈਦਾ ਹੋਈ ਹੈ। ਇਸ ਵਿਚ ਆਪਣੀ ਮਿੱਟੀ ਦੀ ਗੰਧ, ਪੌਣ ਦਾ ਨਸ਼ਾ ਅਤੇ ਲਹਿਰਾਂ ਦੀ ਚੰਚਲਤਾ ਹੈ।

36 ਭਗਵਤ ਪੁਰਾਣ, ਗੀਤ ਗੋਵਿੰਦ, ਰਾਸਲੀਲਾ, ਰਾਜਲੀਲਾ, ਸ਼ਿਵਲੀਲਾ, ਦੁਰਗਾ ਸ਼ਕਤੀ ਲੀਲਾ, ਬਿਹਾਰੀ-ਸਤਿਸਈ, ਰਸਿਕ-ਪ੍ਰਿਯਾ, ਕਵੀ-ਪ੍ਰਿਆ, ਨਲ-ਦਮਯੰਤੀ ਵਿਆਹ, ਰਾਗਮਾਲਾ, ਸਥਾਨਕ ਰਿਆਸਤੀ ਰਾਜਿਆਂ ਅਤੇ ਰਾਜ-ਪਰਿਵਾਰਾਂ ਦੀਆਂ ਤਸਵੀਰਾਂ ਆਦਿ ਕਾਂਗੜਾ-ਕਲਮ ਦੇ ਮੂਲ ਵਿਸ਼ੇ ਰਹੇ ਹਨ। ਇਸ ਕਲਮ ਵਿਚ ਸਧਾਰਨ ਲੋਕਾਂ ਦੇ ਚਿੱਤਰ ਵੀ ਬਣੇ ਹਨ, ਜਿਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਇਹ ਕਲਮ ਕੇਵਲ ਧਨੀ ਲੋਕਾਂ ਦੀ ਰੁਚੀ ਦਾ ਕੇਂਦਰ ਹੀ ਨਹੀਂ ਰਹੀ ਸਗੋਂ ਇਸ ਵਿਚ ਆਮ ਚਿੱਤਰ ਵੀ ਬਣਦੇ ਰਹੇ ਹਨ। ਰਾਜ ਭਵਨਾਂ, ਸਥਾਨਕ

---

1. ਕਾਂਗੜਾ ਕੀ ਸੰਸਕ੍ਰਿਤੀ, ਰਘੂਨਾਥ ਸ਼ਾਸਤਰੀ ਲੇਖ ਦੇਖੋ ਜਨ ਸਾਹਿਤਯ, ਅੰਕ 5, 6, 7, 1966।
2. ਦੇਖੋ, (ਕ) ਪਹਾੜੀ ਚਿੱਤਰਕਲਾ—ਕਿਸ਼ੋਰੀ ਲਾਲ ਵੈਦਯ
   (ਖ) ਮਹਾਰਾਜਾ ਸੰਸਾਰ ਚੰਦ—ਰਾਜੇਸ਼ਵਰ ਪ੍ਰਸਾਦ ਨਾਰਾਇਣ ਸਿੰਘ
   (ਗ) ਕਾਂਗੜਾ ਪੇਂਟਿੰਗਜ਼—ਡਾ: ਐਮ.ਐਸ. ਰਧਾਵਾ

ਪਰਬਤ-ਮਾਲਾਵਾਂ, ਕਿਲ੍ਹਿਆਂ, ਨਦੀਆਂ, ਵਣਾਂ ਅਤੇ ਪਸ਼ੂ-ਪੰਛੀਆਂ ਦੇ ਚਿੱਤਰ ਵੀ ਬਣੇ ਹਨ। ਪਿੱਠ ਭੂਮੀ ਦੇ ਰੂਪ ਵਿਚ ਕੁਦਰਤ ਦੇ ਚਿਤਰ ਇਨ੍ਹਾਂ ਚਿਤਰਾਂ ਦਾ ਭਾਵਲੋਕ ਉਭਰਦਾ ਪ੍ਰਤੀਤ ਕਰਵਾਉਂਦੇ ਹਨ। ਇਨ੍ਹਾਂ ਚਿੱਤਰਾਂ ਲਈ ਇਕ ਖ਼ਾਸ ਕਿਸਮ ਦਾ ਕਾਗਜ਼ ਵਰਤਿਆ ਜਾਂਦਾ ਹੈ ਜੋ ਪੁਰਾਣੇ ਵਹੀ ਖਾਤਿਆਂ ਦਾ ਲਿਆ ਜਾਂਦਾ ਹੈ। ਇਹ ਸਿਆਲਕੋਟੀ ਕਾਗਜ਼ ਵੀ ਕਹਾਉਂਦਾ ਹੈ। ਇਸ ਉੱਤੇ ਸਫ਼ੈਦ ਲੇਪ ਦੀ ਤਹਿ ਚੜ੍ਹਾ ਕੇ ਇਸ ਨੂੰ ਸੰਖ ਨਾਲ ਮੁਲਾਇਮ ਕਰ ਲਿਆ ਜਾਂਦਾ ਹੈ। ਇਸ ਨਾਲ ਇਸ ਵਿਚ ਮਜ਼ਬੂਤੀ ਅਤੇ ਕੋਮਲਤਾ ਆ ਜਾਂਦੀ ਹੈ। ਇਸ ਕਲਾ ਵਿਚ ਵਰਤੇ ਜਾਂਦੇ ਰੰਗ ਫੁੱਲਾਂ, ਫਲਾਂ, ਰੁੱਖਾਂ ਬੂਟਿਆਂ ਦੇ ਬੀਜਾਂ, ਜੜ੍ਹਾਂ ਆਦਿ ਨੂੰ ਮਿਲਾ ਕੇ ਖ਼ੁਦ ਤਿਆਰ ਕੀਤੇ ਜਾਂਦੇ ਹਨ। ਰੰਗਾਂ ਲਈ ਭਾਂਡੇ ਛੋਟੀਆਂ ਵੱਡੀਆਂ ਪਿਆਲੀਆਂ ਜਾਂ ਸਿੱਪੀਆਂ ਹੁੰਦੇ ਹਨ। ਪੁਰਾਣੇ ਚਿੱਤਰਾਂ ਦੇ ਖ਼ਾਕੇ ਬੜੀ ਸੁਰੱਖਿਆ ਨਾਲ ਰੱਖੇ ਜਾਂਦੇ ਹਨ।

ਇਨ੍ਹਾਂ ਦੀ ਅਸਲ ਤਸਵੀਰ ਹਿਰਨ ਦੀ ਚਮੜੀ ਤੇ ਬਣਾਈ ਜਾਂਦੀ ਹੈ। ਬਾਅਦ ਵਿਚ ਇਸ ਦੇ ਅਨੇਕਾਂ ਚਿੱਤਰਾਂ ਦੇ ਡਰਾਇੰਗ ਰੂਪ ਪੀੜ੍ਹੀਆਂ ਤਕ ਹੱਥੋ ਹੱਥ ਅਗਾਂਹ ਚਲਦੇ ਰਹਿੰਦੇ ਹਨ। ਅੱਜ ਵੀ ਪੁਰਾਣੇ ਖਾਕਿਆਂ ਤੇ ਹੀ ਚਿੱਤਰ ਬਣਾਏ ਜਾਂਦੇ ਹਨ। ਇਨ੍ਹਾਂ ਚਿੱਤਰਾਂ ਵਿਚ ਹਾਥੀ, ਹੰਸ, ਬਲਦ, ਗਾਂ, ਪਪੀਹਾ, ਤੋਤਾ, ਮੈਨਾ, ਚਕੋਰ-ਚਕੋਰੀ, ਮੋਰ-ਮੋਰਨੀ, ਰੁੱਖ-ਬੂਟੇ, ਕੇਲਾ, ਜਾਮਣ, ਬੋਹੜ ਸੂਰ, ਸਿੰਬਲ, ਲਾਹਾ, ਬੱਦਲ, ਘਟਾਵਾਂ, ਬਿਜਲੀ, ਸੁਰਾਹੀ, ਘੜਿਆਂ ਆਦਿ ਦਾ ਪ੍ਰਯੋਗ ਲੋਕਪ੍ਰਿਯ ਹੈ। ਇਸ ਸਾਰੇ ਪ੍ਰਤੀਕ ਰੂਪ ਵਿਚ ਪ੍ਰੇਮ-ਮੁਗਧ ਨਾਇਕਾ ਦੀਆਂ ਪ੍ਰੇਮ ਭਾਵਨਾਵਾਂ ਅਤੇ ਇਛਾਵਾਂ ਆਦਿ ਦੇ ਸੂਚਕ ਹਨ। ਇਨ੍ਹਾਂ ਵਿਚ ਵੇਲਾਂ ਰਾਧਾ ਕ੍ਰਿਸ਼ਨ ਦੇ ਮਿਲਾਪ ਦੀ, ਪਪੀਹਾ ਰਾਧਾ ਕ੍ਰਿਸ਼ਨ ਦੇ ਸੰਬੰਧਾਂ ਦੀ, ਰਾਖੀ ਸੁਖ ਸ਼ਾਂਤੀ ਦੀ, ਹੰਸ ਗਿਆਨ ਦੀ, ਘੜੀ ਸੁਖ ਸ਼ਾਂਤੀ ਦੀ, ਘਟਾਟੋਪ ਬੱਦਲ ਅਤੇ ਬਿਜਲੀ ਦੀ ਕੜਕ ਪ੍ਰੇਮਾਨੰਦ ਦੀ ਵਿਆਖਿਆ ਕਰਦੇ ਹਨ। ਕੇਲਾ ਨਾਇਕ-ਨਾਇਕਾ ਦੀ ਮਾਂਸਲ ਸੁੰਦਰਤਾ ਦਾ ਅਤੇ ਪੰਛੀਆਂ ਦਾ ਮੇਲ ਰਾਧਾ ਕ੍ਰਿਸ਼ਨ ਦੇ ਪ੍ਰੇਮ-ਸੰਬੰਧਾਂ ਦਾ ਪ੍ਰਤੀਕ ਰੂਪ ਹੈ। ਇਸ ਵਿਚ ਅੰਕ੍ਰਿਤ ਲੱਜਿਆ ਭਾਵ, ਦਾਸ-ਦਾਸੀ ਅਭਿਨੈ, ਖਾਣ-ਪੀਣ, ਕਪੜਾ-ਲੀੜਾ, ਆਚਾਰ-ਵਿਹਾਰ ਆਦਿਕ ਸਥਾਨਕ ਲੋਕ ਸਭਿਆਚਾਰ ਦੇ ਵਿਵਿਧ ਰੂਪਾਂ ਨੂੰ ਰੂਪਮਾਨ ਕਰਦੇ ਹਨ। ਇਸ ਭੁੱਲਦੀ ਵਿਸਰਦੀ ਕਲਾ ਪਰੰਪਰਾ ਨੂੰ ਸੁਰਖਿਅਤ ਰਖਣ ਲਈ ਸੂਬਾਈ ਸਰਕਾਰ ਨੇ ਪਿਛਲੇ ਤਿੰਨ ਸਾਲਾਂ ਤੋਂ ਰੇਤ (ਕਾਂਗੜਾ) ਵਿਚ "ਕਾਂਗੜਾ ਸਕੂਲ ਔਫ਼ ਪੇਂਟਿੰਗਸ" ਦੀ ਸਥਾਪਨਾ ਕਰਕੇ ਪਰੰਪਰਾ ਤੋਂ ਚਲੇ ਆ ਰਹੇ ਚਿੱਤਰਕਾਰਾਂ ਦੇ ਉਤਰਾਧਿਕਾਰੀਆਂ ਨੂੰ ਸਿਖਿਆ ਦੇਣੀ ਆਰੰਭ ਕੀਤੀ ਹੈ। ਇਹ ਕਾਰਜ ਕਾਂਗੜਾ ਕਲਮ ਦੇ ਇਕ ਪੁਰਾਣੇ ਚਿਤੇਰੇ "ਗੁਰੂ ਚੰਦੂ ਲਾਲ ਰੈਣਾ" ਦੀ ਦੇਖ-ਰੇਖ ਹੇਠ ਚੱਲ ਰਿਹਾ ਹੈ। ਇਸ ਸ਼ੁਰੂਆਤ ਨਾਲ ਇਸ ਕਲਮ ਦੀ ਪਰੰਪਰਾ ਦੇ ਬਣੇ ਰਹਿਣ ਦੀਆਂ ਸੰਭਾਵਨਾਵਾਂ ਵਧ ਗਈਆਂ ਹਨ।

## ਕੰਧ-ਚਿੱਤਰ

ਕੰਧ-ਚਿੱਤਰ ਪਹਾੜੀ ਚਿੱਤਰਕਲਾ ਦਾ ਅਟੁੱਟ ਅੰਗ ਹੈ। ਇਹ ਚਿੱਤਰ ਕੰਧਾਂ ਉੱਤੇ ਬਣਾਏ ਜਾਂਦੇ ਹਨ। ਇਨ੍ਹਾਂ ਲਈ ਥਾਂ ਕੱਚੀਆਂ ਕੰਧਾਂ ਤੇ ਬੜੀ ਮਿਹਨਤ ਨਾਲ ਬਣਾਈ ਜਾਂਦੀ ਹੈ। ਇਸ ਲਈ ਮਿੱਟੀ, ਚੂਨੇ, ਗਾਰੇ, ਪਾਂਡੂ ਆਦਿ ਦਾ ਪ੍ਰਯੋਗ ਕੀਤਾ ਜਾਂਦਾ ਹੈ। ਆਖ਼ਿਰ ਵਿਚ ਉਸਨੂੰ ਕੋਮਲ ਪੱਥਰਾਂ ਦੀਆਂ ਘੋਟਨੀਆਂ ਨਾਲ ਘੋਟ ਕੇ ਮੁਲਾਇਮ ਬਣਾਇਆ ਜਾਂਦਾ ਹੈ। ਪੱਕੀਆਂ ਕੰਧਾਂ ਉਤੇ ਸਥਾਨਕ ਰਸਾਇਣਾਂ ਵਿਚ ਮਿਲਾਏ ਲੇਪ ਦੁਆਰਾ ਕੱਚੀਆਂ ਕੰਧਾਂ ਦਾ ਨਿਰਮਾਣ ਕੀਤਾ ਜਾਂਦਾ ਹੈ। ਸਥਾਨਕ ਚਿਤੇਰਿਆਂ ਦੁਆਰਾ ਆਕਰਸ਼ਕ ਅਤੇ ਮਨਮੋਹਕ ਕੰਧ ਚਿੱਤਰ ਬਣਾਉਣ ਦੀ ਪਰੰਪਰਾ ਮਿਲਦੀ ਹੈ। ਸੰਸਕਾਰਾਂ ਅਤੇ ਵਰਤਾਂ, ਅਨੁਸ਼ਠਾਨਾਂ ਆਦਿ ਉੱਤੇ ਔਰਤਾਂ ਦੁਆਰਾ ਵੀ ਕੰਧ ਚਿੱਤਰ ਬਣਾਏ ਜਾਂਦੇ ਹਨ।

ਸਥਾਨਕ ਕੰਧ-ਚਿੱਤਰਾਂ ਵਿਚ ਚੰਬਾ, ਮੰਡੀ, ਕੁਲੂ, ਕਾਂਗੜਾ, ਬਿਲਾਸਪੁਰ ਆਦਿ ਥਾਵਾਂ ਉੱਤੇ ਬਣੇ ਰਾਜ ਭਵਨਾਂ, ਕਿਲ੍ਹਿਆਂ ਅਤੇ ਮੰਦਰਾਂ ਵਿਚ ਬਣੇ ਚਿੱਤਰਾਂ ਦਾ ਜ਼ਿਕਰ ਕਰਨਾ ਬਣਦਾ ਹੈ। ਚੰਬੇ ਦਾ ਰੰਗ ਮਹਲ, ਕੰਧ-ਚਿਤਰ ਸ਼ੈਲੀ ਦਾ ਅਦਭੁਤ ਨਮੂਨਾ ਹੈ। ਇਸ ਨੂੰ ਰਾਜਾ ਉਮੇਦ ਸਿੰਘ (1748-1764) ਨੇ ਬਣਾਉਣਾ ਸ਼ੁਰੂ ਕੀਤਾ ਸੀ। ਉਸ ਤੋਂ ਮਗਰੋਂ ਰਾਜ ਸਿੰਘ, ਜੀਤ ਸਿੰਘ, ਰਾਜਿਆਂ ਨੇ ਆਪਣੀ ਆਪਣੀ ਰੁਚੀ ਅਨੁਸਾਰ ਇਸਦੇ ਵਿਕਾਸ ਵਿਚ ਹਿੱਸਾ ਪਾਇਆ। ਅੱਖਣ-ਚੰਡੀ ਮਹਿਲ, ਲਕਸ਼ਮੀ ਨਰਾਇਣ ਮੰਦਰ, ਦੁਰਗਾ ਮਾਂਗਣੂ ਦੇ ਨਿਜੀ ਘਰਾਂ ਦੀਆਂ ਬੈਠਕਾਂ ਵਿਚ ਇਸ ਪ੍ਰਕਾਰ ਦੀ ਚਿੱਤਰਕਲਾ ਦੇ ਅਦਭੁਤ ਨਮੂਨੇ ਮਿਲਦੇ ਹਨ। ਦੇਵੀ ਕੋਠੀ ਅਤੇ ਛਤਰਾਹੜੀ ਦੇ ਸ਼ਕਤੀ ਮੰਦਰਾਂ ਵਿਚ ਵੀ ਸੋਹਣੇ ਕੰਧ ਚਿੱਤਰ ਬਣੇ ਹੋਏ ਹਨ। ਇਹ ਚਿੱਤਰ ਦੁਰਗਾ ਅਤੇ ਮੀਆਂ ਤਾਰਾ ਸਿੰਘ ਦੇ ਬਣੇ ਕਹੇ ਜਾਂਦੇ ਹਨ। ਮੰਡੀ ਵਿਚ ਰਾਜਾ ਸੂਰਜ ਸੈਨ (1637-1664) ਦਾ ਦਮਦਮਾ ਭਵਨ ਅਤੇ ਮੀਆਂ ਭਾਗ ਸਿੰਘ (1846-1851) ਦੀ ਹਵੇਲੀ ਵੀ ਕੰਧ ਚਿੱਤਰਾਂ ਦੀਆਂ ਮਿਸਾਲਾਂ ਹਨ। ਮੰਡੀ ਦੇ ਕੰਧ ਚਿੱਤਰਕਾਰਾਂ ਵਿਚ ਮੁਹੰਮਦੀ, ਗਹੀਆਰਾਮ, ਗੋਵਰਧਨ ਕਾਇਸਥ ਦੇ ਨਾਂ ਲਏ ਜਾਂਦੇ ਹਨ। ਗੋਬਿੰਦ ਸਾਗਰ ਵਿਚ ਡੁਬ ਗਏ ਬਿਲਾਸਪੁਰ ਦੇ ਰਾਜ ਮਹਿਲਾਂ ਵਿਚ ਵੀ ਅਜਿਹੇ ਸੰਕੇਤ ਮਿਲਦੇ ਸਨ। ਕਾਂਗੜੇ ਦਾ ਕਿਲ੍ਹਾ, ਸੁਜਾਨਪੁਰ ਦੇ ਨਰਵਦੇਸ਼ਵਰ ਮੰਦਰ, ਪਾਲਮਪੁਰ ਅਤੇ ਵਿਜੇਪੁਰ ਦੇ ਰਾਜਭਵਨਾਂ ਅਤੇ ਮੰਦਰਾਂ ਵਿਚ ਵੀ ਇਸ ਕਲਾ ਰੂਪ ਦੇ ਦਰਸ਼ਨ ਹੁੰਦੇ ਹਨ। ਕੁੱਲੂ ਦੇ ਰਾਜਾ ਪ੍ਰੀਤਮ ਸਿੰਘ ਦੇ ਰਾਜ ਕਾਲ ਵਿਚ ਰਾਜਭਵਨਾਂ ਨੂੰ ਕੰਧ ਚਿੱਤਰਾਂ ਨਾਲ ਸਜਾਉਣ ਦੀ ਪਰੰਪਰਾ ਰਹੀ ਹੈ। ਉਥੇ ਸ਼ੀਸ਼ ਮਹਲ ਦੇ ਕੰਧ-ਚਿੱਤਰਾਂ ਉੱਤੇ ਕਾਂਗੜਾ ਕਲਮ ਦਾ ਪ੍ਰਭਾਵ ਹੈ।

ਦਿਹਰੇ ਅਤੇ ਕਾਮਦੇਵ ਕਨਯੁਵੀਅਲ (Connubial Paintings) ਅਤੇ ਦਰਵਾਜ਼ੇ ਦਾ ਸ਼ਿੰਗਾਰ ਵੀ ਕੰਧ ਚਿੱਤਰਾਂ ਦੇ ਨਮੂਨੇ ਹਨ। ਇਹ ਚਿੱਤਰ ਅਮੀਰ-ਘਰਾਣਿਆਂ ਵਿਚ ਚਿਤੇਰਿਆਂ ਦੁਆਰਾ ਅਤੇ ਗ਼ਰੀਬ ਪਰਿਵਾਰਾਂ ਵਿਚ ਔਰਤਾਂ

ਦੁਆਰਾ ਹੀ ਬਣਾਏ ਜਾਂਦੇ ਹਨ। ਇਸਦੇ ਵਿਸ਼ਿਆਂ ਵਿਚ ਗਣੇਸ਼, ਤੋਤੇ, ਫੁੱਲ-ਪੱਤੀਆਂ, ਵੇਦੀ, ਡੋਲੀ ਲਈ ਜਾਂਦੇ ਕਹਾਰ, ਵਰ-ਕੰਨਿਆ, ਨਾਈ-ਨਾਇਣ, ਪੁਰੋਹਿਤ, ਸ਼ਹਿਨਾਈ ਵਜਾਉਣ ਵਾਲੇ ਅਤੇ ਪਰਿਵਾਰ ਦੀਆਂ ਔਰਤਾਂ ਸਥਾਨਕ ਪਹਿਰਾਵੇ ਵਿਚ ਸਜੇ ਮਿਲਦੇ ਹਨ। ਔਰਤਾਂ ਦੁਆਰਾ ਦੂਜੇ ਵਰਤਾਂ ਸਮੇਂ ਬਣਾਏ ਜਾਣ ਵਾਲੇ ਕੰਧ ਚਿੱਤਰਾਂ ਦਾ ਵਿਵਰਣ ਵਰਤ ਕਥਾ ਰੂਪ ਦੇ ਅਨੁਸਾਰ ਹੁੰਦਾ ਹੈ।

## ਪਹਾੜੀ ਰੁਮਾਲ ਅਤੇ ਦਸਤਕਾਰੀ

ਪਹਾੜੀ ਹਸਤ-ਲੋਕ-ਕਲਾ ਸ਼ਿਲਪ ਵਿਚ "ਪਹਾੜੀ ਰੁਮਾਲ" ਦੀ ਵਿਸ਼ੇਸ਼ ਥਾਂ ਹੈ। ਇਹ ਰੁਮਾਲ ਚੰਬਾ, ਕਾਂਗੜਾ, ਮੰਡੀ, ਬਿਲਾਸਪੁਰ, ਕੁੱਲੂ ਆਦਿ ਇਲਾਕਿਆਂ ਵਿਚ ਬਣਦੇ ਰਹੇ ਹਨ। ਇਹ ਕਲਾ-ਪਰੰਪਰਾ ਬਸੋਹਲੀ (ਜੰਮੂ) ਤੋਂ ਚੰਬੇ ਆਈ ਅਤੇ ਉਥੋਂ ਰਾਜਾ ਸੰਸਾਰ ਚੰਦ ਦੇ ਸਮੇਂ ਕਾਂਗੜੇ ਅਤੇ ਮਗਰੋਂ ਹੋਰਾਂ ਰਾਜਾਂ ਵਿਚ ਵਿਕਸਿਤ ਹੋਈ। ਪਹਾੜੀ ਰੁਮਾਲ ਨੂੰ "ਚੰਬਾ ਰੁਮਾਲ" ਦੇ ਨਾਂ ਤੋਂ ਹੀ ਲੋਕ-ਪ੍ਰਿਅਤਾ ਮਿਲੀ ਹੈ। ਚੰਬੇ ਵਿਚ ਕਲਾ ਦਾ ਵਿਕਾਸ ਅਤੇ ਪਰਸਾਰ ਰਾਜਾ ਰਾਜ ਸਿੰਘ ਦੇ ਰਾਜ ਸਮੇਂ ਅਤੇ ਰਾਣੀ ਸ਼ਾਰਦਾ ਵੇਲੇ ਸਭ ਤੋਂ ਜ਼ਿਆਦਾ ਹੋਇਆ ਹੈ। ਇਹ ਰੁਮਾਲ ਵਰਗਾਕਾਰ ਕਪੜੇ ਦੇ ਬਣਾਏ ਜਾਂਦੇ ਹਨ। ਕਿਤੇ ਕਿਤੇ ਆਇਤਾਕਾਰ ਕਪੜਿਆਂ ਦੀ ਵੀ ਵਰਤੋਂ ਹੋਈ ਹੈ। ਇਨ੍ਹਾਂ ਉਤੇ ਰੰਗ ਬਰੰਗੇ ਪੱਕੇ ਰੇਸ਼ਮੀ ਧਾਗਿਆਂ ਦੁਆਰਾ ਰਾਸ ਲੀਲਾ, ਕ੍ਰਿਸ਼ਨ ਲੀਲਾ, ਰਾਗ ਰਾਗਣੀਆਂ ਅਤੇ ਪੌਰਾਣਿਕ ਚਿਤਰਾਂ ਦਾ ਸੁਹਣਾ ਚਿੱਤਰ ਮਿਲਦਾ ਹੈ। ਫੁਲਕਾਰੀ ਵਿਚ ਕਸੀਦਾਕਾਰੀ ਕੀਤੇ ਹੋਏ ਚਿਤਰਾਂ ਵਿਚਾਲੇ ਗੋਲਾਕਾਰ, ਪੈਸੇ ਦੇ ਆਕਾਰ ਦੇ ਸ਼ੀਸ਼ਿਆਂ ਨੂੰ ਵੀ ਬੜੇ ਕਲਾਪੂਰਣ ਢੰਗ ਨਾਲ ਜੋੜਿਆ ਜਾਂਦਾ ਹੈ।

ਥਾਪੜਾ (ਵਿਸ਼ਾਲ ਚਾਦਰ-ਨੁਮਾ ਕਪੜ), ਕੋਹਾਰਾ (ਕੰਧ ਤੇ ਲਟਕਾਉਣ ਦਾ ਕਪੜਾ), ਸਿਰ੍ਹਾਣਿਆਂ ਦੇ ਕਵਰ, ਗਿਲਾਫ, ਚੋਲੀਆਂ, ਟੋਪੀਆਂ ਆਦਿ ਦੀ ਕਸੀਦਾਕਾਰੀ ਵੀ ਪਹਾੜੀ ਦਸਤਕਾਰੀ ਦੇ ਅਨੂਪਮ ਨਮੂਨੇ ਹਨ। ਇਹ ਵਸਤੂਆਂ ਅਕਸਰ ਘਰ-ਬਾਰ ਦੀ ਸ਼ੋਭਾ ਬਣਾਉਣ ਲਈ ਬਣਾਈਆਂ ਜਾਂਦੀਆਂ ਹਨ। ਇਸਤਰੀਆਂ ਮਹੀਨਿਆਂ ਤਕ ਇਸ ਕਸੀਦਾਕਾਰੀ ਵਿਚ ਜੁਟੀਆਂ ਰਹਿੰਦੀਆਂ ਹਨ। ਇਸੇ ਤਰ੍ਹਾਂ ਕੁੱਲੂਈ, ਸਿਰਮੌਰੀ, ਕਿੰਨੌਰੀ ਅਤੇ ਲਾਹੌਲੀ, ਟੋਪੀਆਂ ਦੀ ਸਜਾਵਟ ਵਿਚ ਵੀ ਇਸ ਕਲਾ ਰੂਪ ਦੇ ਸੰਕੇਤ ਮਿਲਦੇ ਹਨ। ਕੁੱਲੂ ਦੇ ਸ਼ਾਲ-ਦੁਸ਼ਾਲੇ, ਲਾਹੌਲ ਦੇ ਨਮਦੇ, ਗਲੀਚੇ ਆਪਣੀ ਕਲਾ ਉੱਤਮਤਾ ਅਤੇ ਪਰੰਪਰਾ ਵਿਚ ਪਹਾੜੀ ਚਿਤਰਕਲਾ ਦੇ ਸਾਮਾਨ ਹਨ। ਫਟੇ ਪੁਰਾਣੇ ਚੀਥੜਿਆਂ ਨੂੰ ਨਵੇਂ ਲਿਹਾਫ਼ਾਂ 'ਚ ਭਰ ਕੇ ਬਣਾਈਆਂ ਗਈਆਂ ਗੁੱਡੀਆਂ ਦੇ ਵਾਲ, ਮੂੰਹ, ਰੂਪ-ਸੁੰਦਰਤਾ ਅਤੇ ਕਪੜੇ-ਲੱਤੇ ਬੜੇ ਪਿਆਰੇ ਲਗਦੇ ਹਨ। ਰੰਗ ਬਰੰਗੇ ਪੁਰਾਣੇ ਕਪੜਿਆਂ ਦੀਆਂ ਕਾਤਰਾਂ ਜੋੜ ਕੇ ਬਣਾਏ ਗਏ ਵਿਛੌਣੇ ਆਪਣਾ ਹੀ ਆਕਰਸ਼ਣ ਰਖਦੇ ਹਨ।

ਕਪੜੇ ਦੀ ਰੰਗਾਈ ਅਤੇ ਛਪਾਈ ਦਾ ਕੰਮ ਵੀ ਇਥੇ ਬੜੀ ਕਾਰੀਗਰੀ ਨਾਲ ਹੁੰਦਾ

ਰਿਹਾ ਹੈ। ਮਿਸਟਰ ਲਾਕ ਵੁੱਡ ਕਿਪਲਿੰਗ (1883 ਈਸਵੀ) ਨੇ ਇਸ ਕਲਾ ਪਰੰਪਰਾ ਦੀ ਪ੍ਰਸੰਸਾ ਕਰਦਿਆਂ ਹੋਇਆਂ ਲਿਖਿਆ ਹੈ—"ਇਹ ਵਿਦਿਆ ਕਾਂਗੜੇ ਦੀ ਅਸਾਧਾਰਣ ਵਿਸ਼ੇਸ਼ਤਾ ਹੈ। ਇਥੇ ਛਪੇ ਹੋਏ ਕਪੜਿਆਂ ਵਿਚ ਬਰ-ਜ਼ਰੂਰ ਦਿੱਲੀ ਤੋਂ ਵੀ ਜ਼ਿਆਦਾ ਸਫ਼ਾਈ ਹੁੰਦੀ ਹੈ।"[1] ਫਰਾਹੜੇ ਅਤੇ ਛੀਂਬੇ ਜਾਤ ਦੇ ਲੋਕ ਇਹ ਕੰਮ ਕਰਦੇ ਰਹੇ ਹਨ। ਅਕਸਰ ਜ਼ਨਜਾਤੀ ਲੋਕ ਇਨ੍ਹਾਂ ਦੇ ਰੰਗ ਕਪੜੇ ਹੀ ਵਰਤੋਂ 'ਚ ਲਿਆਉਂਦੇ ਚਲੇ ਆ ਰਹੇ ਹਨ। ਗੱਦਣਾਂ ਦੀਆਂ ਜੁਆਂਦੜੀਆਂ (ਰੰਗ ਬਰੰਗੇ ਫੁਲਦਾਰ ਕਪੜੇ ਦਾ ਬਣਿਆ ਗੋਡਿਆਂ ਤਕ ਲੰਬਾ "ਗਾਊਨ" ਵਰਗਾ ਕਪੜਾ) ਅਤੇ ਚੋਲੇ (ਸਫੈਦ ਊਨੀ ਕੱਪੜੇ) ਇਸੇ ਲੋਕ ਕਲਾ ਦੇ ਅਦਭੁਤ ਨਮੂਨੇ ਹਨ। ਛੀਂਟ ਅਤੇ ਖੱਦਰ ਦੇ ਕਪੜਿਆਂ ਨੂੰ ਵੱਖ ਵੱਖ ਰੰਗਾਂ ਨਾਲ ਤਿਆਰ ਕੀਤਾ ਜਾਂਦਾ ਹੈ। ਸੁਨਿਆਰਾਂ ਦੁਆਰਾ ਬਣਾਏ ਗਏ ਗਹਿਣਿਆਂ ਵਿਚ ਲੋਕ ਕਲਾ ਦੇ ਅਦਭੁਤ ਨਮੂਨੇ ਮਿਲਦੇ ਹਨ। ਕੁਲੂਈ, ਸਿਰਮੌਰੀ, ਕਿੰਨੌਰੀ, ਪੰਗਵਾਲੀ, ਭਰਮੌਰੀ ਆਦਿ ਜਨਜਾਤੀ ਔਰਤਾਂ ਦੇ ਗਹਿਣੇ ਕਲਾ-ਸੁੰਦਰਤਾ ਵਿਚ ਅਦੁੱਤੀ ਹਨ।

ਡੂਮ ਜਾਤੀ ਦੀ ਦਸਤਕਾਰੀ ਰਾਹੀਂ ਬਾਂਸ ਦੇ ਅੱਡ ਅੱਡ ਪ੍ਰਕਾਰ ਦੇ ਕਿਸਾਨੀ, ਘਰੇਲੂ ਸੁੰਦਰਤਾ ਸਜਾਵਟ ਸਬੰਧੀ ਜੰਤਰ ਬਣਾਉਣਾ, ਅਤੇ ਉਨ੍ਹਾਂ ਉਤੇ ਹਰੇ-ਲਾਲ-ਪੀਲੇ ਰੰਗ ਨਾਲ ਚਿਤਰਕਾਰੀ ਕਰਨਾ ਵੀ ਇਸ ਕਲਾ ਦਾ ਇਕ ਨਮੂਨਾ ਹੈ। ਛੱਕੂ, ਪਟਾਰੂ, ਡੱਲਾਂ, ਟੋਕਰੀਆਂ, ਪੇੜੂ, ਕਿਰਨੀਆਂ ਸੰਦੂਕੜੀਆਂ, ਸ਼ਿੰਗਾਰਦਾਨ, ਫੁੱਲਦਾਨ, ਕੁਰਸੀਆਂ-ਮੇਜ਼, ਕਾਉਚ, ਬੁੱਕ-ਰੈਕ ਆਦਿ ਕਈ ਪ੍ਰਕਾਰ ਦੀਆਂ ਰੋਜ਼ਾਨਾ ਜ਼ਰੂਰਤ ਦੀਆਂ ਚੀਜ਼ਾਂ ਉਨ੍ਹਾਂ ਦੀ ਪਿਤਰੀ, ਪਰੰਪਰਾ ਤੋਂ ਚਲੀ ਆ ਰਹੀ ਕਲਾ ਰੁਚੀ ਦਾ ਬੋਧ ਕਰਾਉਂਦੀਆਂ ਹਨ। ਚਮੜੇ ਦੇ ਕੰਮ ਵਿਚ ਵੀ ਲੋਕ ਕਲਾ ਦੇ ਦਰਸ਼ਨ ਹੁੰਦੇ ਹਨ। ਚੰਬੇ ਦੀ ਚੱਪਲ, ਤਿੱਲੇਦਾਰ ਜੁੱਤੀ, ਪਣੰਹੀਆਂ, ਜੁਟਕੂ ਅਤੇ ਚਪਲੀਆਂ ਰਈਸ ਦੇ ਮਨ ਨੂੰ ਮੋਹ ਲੈਂਦੀਆਂ ਹਨ। ਵਿਆਹ ਦੇ ਸਮੇਂ ਵਰ ਅਤੇ ਵਹੁਟੀ ਨੂੰ ਤਿੱਲੇਦਾਰ ਜੁੱਤੀ ਭੇਟ ਕਰਨਾ ਪ੍ਰਤਿਸ਼ਠਾ ਦਾ ਚਿੰਨ੍ਹ ਮੰਨਿਆ ਜਾਂਦਾ ਹੈ। ਪਰ ਹੁਣ ਇਹ ਪਰੰਪਰਾ ਵੀ ਖ਼ਤਮ ਹੁੰਦੀ ਜਾ ਰਹੀ ਹੈ। ਹੁਣ ਫਲੈਕਸ, ਬਾਟਾ ਆਦਿ ਦੇ ਬੂਟਾਂ ਦੀ ਵਰਤੋਂ ਵਧਦੀ ਜਾ ਰਹੀ ਹੈ।

ਇਸ ਸੂਬੇ ਵਿਚ ਖੁਣਣ, ਭਾਵ ਪਿੰਡੇ ਤੇ ਮੋਰ, ਤਿੱਤਰ, ਫੁੱਲ-ਪੱਤੇ, ਅੱਧਾ-ਚੰਦ, ਸੂਰਜ ਅਤੇ ਨਾਉਂ ਵਗੈਰਾ, ਖੁਣਵਾਉਣ ਦਾ ਰਿਵਾਜ ਵੀ ਮਿਲਦਾ ਹੈ। ਜਨਜਾਤੀ ਆਦਮੀ ਤੀਵੀਆਂ ਬੜੇ ਚਾਅ ਨਾਲ ਖੁਣਵਾਉਂਦੇ ਹਨ। ਮੇਲਿਆਂ ਅਤੇ ਛਿੰਜਾਂ ਉਤੇ ਖੁਣਣ ਕਲਾ ਦੇ ਅਨੇਕ ਨਮੂਨੇ ਦੇਖਣ ਨੂੰ ਮਿਲਦੇ ਹਨ। ਔਰਤਾਂ ਇਸ ਕਲਾ-ਪ੍ਰੇਮ ਦੀ ਅਸਹਿ ਪੀੜ ਨੂੰ ਦੰਦਾਂ ਥੱਲੇ ਜੀਭ ਦਬਾ ਕੇ ਬੜੇ ਚਾਅ ਨਾਲ ਠੋਡੀ-ਬਾਂਹ ਆਦਿ

1. ਜਨ ਸਾਹਿਤਯ, ਪਾਰਵਤੀ ਲੋਕ ਮਾਨਸ ਵਿਸ਼ੇਸ਼ ਅੰਕ, ਵਰਸ਼ 5, ਅੰਕ 5, 6, 7, ਸੰਨ, 1966।

ਅੰਗਾਂ ਉੱਤੇ ਖੁਣਵਾਉਂਦੀਆਂ ਨਹੀਂ ਥਕਦੀਆਂ। ਇਸ ਕਲਾ ਵਿਚ ਉਨ੍ਹਾਂ ਦੇ ਵਿਸ਼ਵਾਸ ਅਤੇ ਆਦਿਮ ਪਰੰਪਰਾਵਾਂ ਪ੍ਰਤੀਬਿੰਬਤ ਹੁੰਦੀਆਂ ਹਨ। ਮਹਿੰਦੀ ਅਤੇ ਤਿਊਰ, (ਸਥਾਨਕ ਮਹਿੰਦੀ) ਨਾਲ ਵੀ ਔਰਤਾਂ ਹੱਥਾਂ ਅਤੇ ਪੈਰਾਂ ਉੱਤੇ ਮਹਿੰਦੀ ਲਗਾਉਂਦੀਆਂ ਅਨੇਕਾਂ ਪ੍ਰਕਾਰ ਦੇ ਫੁੱਲ ਬੂਟੇ ਬਣਾਉਂਦੀਆਂ ਹਨ। ਇਸ ਨਾਲ ਵੀ ਉਨ੍ਹਾਂ ਦੀ ਚਿਤਰਕਾਰੀ ਵਿਚ ਰੁਚੀ ਅਤੇ ਆਪਣੇ ਆਪ ਨੂੰ ਸਜਾਉਣ ਸ਼ਿੰਗਾਰਣ ਦੇ ਸੰਕੇਤ ਮਿਲਦੇ ਹਨ। ਇਸੇ ਤਰ੍ਹਾਂ ਮਿੱਟੀ ਦੇ ਭਾਂਡੇ ਅਤੇ ਮੂਰਤੀਆਂ ਬਣਾਉਣ ਦੀ ਕਲਾ ਵੀ ਵਿਆਪਕ ਜ਼ਿਕਰ ਮੰਗਦੀ ਹੈ। ਰੋਜ਼ਾਨਾ ਵਰਤੋਂ ਦੀਆਂ ਚੀਜ਼ਾਂ ਜਿਵੇਂ : ਹਾਂਡੀ, ਘੜਾ, ਚਿਕਨੀ ਮਿੱਟੀ ਦੀਆਂ ਪਿਆਲੀਆਂ, ਕਟੋਰੀਆਂ, ਕਾੜ੍ਹਨੀਆਂ, ਦੀਵੇ, ਚੂੰਗੜੇ (ਮਿੱਟੀ ਦੇ ਛੋਟੇ ਛੋਟੇ ਦੀਵੇ), ਕਹੂਏ, ਤੌੜੀਆਂ (ਮਿੱਟੀ ਦੇ ਬਣੇ ਪਾਣੀ ਦੇ ਭਾਂਡੇ) ਆਦਿ ਇਸ ਕਲਾ ਦੇ ਉੱਤਮ ਰੂਪ ਹਨ। ਇਨ੍ਹਾਂ ਉੱਤੇ ਚਿੱਟੇ ਪਾਂਡੂ ਆਦਿ ਨਾਲ ਫੁੱਲ-ਪੱਤੀਆਂ ਦੀ ਫੁਲਕਾਰੀ, ਪਸ਼ੂ-ਪੰਛੀ ਆਦਿ ਦੇ ਚਿੱਤਰ ਬਣਾਉਣਾ ਘੁਮਾਰ ਜਾਤੀ ਦੇ ਲੋਕ ਕਲਾਕਾਰਾਂ ਦੀ ਚਿਤਰਕਲਾ ਪ੍ਰਤੀ ਰੁਚੀ ਦਾ ਸਪਸ਼ਟ ਬੋਧ ਦਿੰਦੀ ਹੈ। ਗ੍ਰਹਿਸਥੀ ਦੇ ਭਾਂਡੇ-ਟੀਂਡਿਆਂ ਤੋਂ ਇਲਾਵਾ ਖੇਡ-ਖਿਡੌਣੇ, ਪਸ਼ੂ-ਪੰਛੀਆਂ ਦੀਆਂ ਮੂਰਤੀਆਂ ਅਤੇ ਰਲੀ (ਸ਼ਿਵ-ਰਾਤਰੀ ਪੂਰਬ ਉਤੇ ਪੂਜਾ ਹਿੱਤ ਸ਼ਿਵੰ-ਪਾਰਬਤੀ, ਸ਼ੰਕਰ-ਰਲੀ ਦੀਆਂ ਮੂਰਤੀਆਂ) ਬੜੇ ਚਾਅ ਨਾਲ ਬਣਾਈਆ ਜਾਂਦੀਆਂ ਹਨ। ਕਾਂਗੜਾ ਸ਼ਹਿਰ ਵਿਚ ਰਲੀਆਂ ਦੇ ਉੱਤਮ ਨਮੂਨੇ ਦੇਖਣ ਨੂੰ ਮਿਲਦੇ ਹਨ। ਇਨ੍ਹਾਂ ਦਾ ਕਲਾਤਮਕ ਰੂਪ ਕਿਸੇ ਵੀ ਚਿਤਰਕਾਰ ਦੁਆਰਾ ਬਣਾਈ ਮੂਰਤੀ ਤੋਂ ਘੱਟ ਨਹੀਂ।

ਕਿੰਨੌਰ, ਕੁੱਲੂ ਆਦਿ ਇਲਾਕਿਆਂ ਵਿਚ ਮੁਖੌਟੇ ਬਣਾਉਣ ਦੀ ਪਰੰਪਰਾ ਮਿਲਦੀ ਹੈ। ਖਾਣਾ-ਬਣਾਉਣ ਦੀ ਕਲਾ ਵਿਚ ਇਥੋਂ ਦੇ ਰਸੋਈਏ ਦੂਰ-ਦੂਰ ਤਕ ਲੋਕਪ੍ਰਿਯ ਰਹੇ ਹਨ। "ਧਾਮ" ਇਥੋਂ ਦਾ ਵਿਸ਼ੇਸ਼ ਭੋਜਨ ਹੁੰਦਾ ਹੈ, ਜੋ ਵਿਆਹ ਉਤੇ ਬਣਦਾ ਹੈ। ਇਸ ਵਿਚ ਅਨੇਕ ਪ੍ਰਕਾਰ ਦੇ ਮਿੱਠੇ, ਖੱਟੇ ਅਤੇ ਨਮਕੀਨ ਭੋਜਨ ਬਣਦੇ ਹਨ। ਸ਼ਰਾਬ, ਮਠੜੀ, ਖੱਟਾ, ਪਲਾਉ, ਰੈਅਤਾ ਆਦਿ ਭੋਜਨ ਬੜੇ ਸੁਆਦੀ ਬਣਦੇ ਹਨ, ਜਿਨ੍ਹਾਂ ਨੂੰ ਬੜੀ ਲਗਨ ਅਤੇ ਕਾਰੀਗਰੀ ਨਾਲ ਬਣਾਇਆ ਜਾਂਦਾ ਹੈ। ਔਰਤਾਂ ਦੁਆਰਾ ਪੂਰਬ ਤਿਉਹਾਰਾਂ ਉਤੇ ਬਣਾਏ ਜਾਣ ਵਾਲੇ ਪਕਵਾਨਾਂ ਵਿਚ ਵੀ "ਪਕਵਾਨ-ਕਲਾ" ਦੇ ਅਨੂਠੇ ਅਤੇ ਵਚਿਤਰ ਨਮੂਨੇ ਮਿਲਦੇ ਹਨ।

ਕਾਂਗੜਾ ਸ਼ਹਿਰ ਵਿਚ ਹਿਨੋਪਲਾਸਟਰੀ (Rhenoplastry) ਦਾ ਕੰਮ ਹੁੰਦਾ ਰਿਹਾ ਹੈ। ਸ੍ਰੀ ਬਾਰਨਸ ਨੇ ਸੈਟਲਮੈਂਟ ਰਿਪੋਰਟ (ਈ: 1850) ਵਿਚ ਲਿਖਿਆ ਹੈ ਕਿ "ਹਿਨੋਪਲ਼ਾਸਟਰੀ" ਵਿਚ ਕਾਂਗੜੇ ਦੇ "ਸਰਜਨ" ਕਮਾਲ ਦੀ ਕਾਰੀਗਰੀ ਦਿਖਾਉਂਦੇ ਹਨ। ਇਹ ਲੋਕ ਵੱਢੇ ਹੋਏ ਨੱਕ ਦੀ ਥਾਂ ਨਵਾਂ ਨੱਕ ਲਾ ਦਿੰਦੇ ਹਨ। ਇਹ ਨੱਕ ਅਸਲੀ ਨੱਕ ਵਾਂਗੂ ਸਾਹ ਲੈਣ ਦਾ ਪੂਰਾ ਕੰਮ ਦਿੰਦਾ ਹੈ। ਇਸ ਦੇ ਲਾਉਣ ਲਈ ਵਿਅਕਤੀ ਦੀ ਗੱਲ੍ਹ ਜਾਂ ਮੱਥੇ ਤੋਂ ਮਾਸ ਕੱਟ ਕੇ ਕੱਟੀ ਹੋਈ ਨੱਕ ਦੀ ਥਾਂ ਤੇ ਭਰ ਦਿਤਾ ਜਾਂਦਾ ਹੈ। ਹੱਥ ਦੀ ਸਫ਼ਾਈ ਦੇ ਕਾਰਣ ਇਹ ਓਪਰਾ ਨੱਕ ਉੱਕਾ ਹੀ ਮਾਲੂਮ

ਨਹੀਂ ਹੁੰਦਾ ਅਤੇ ਚਿਹਰੇ ਦੀ ਸੁੰਦਰਤਾ ਵਿਚ ਵੀ ਕੋਈ ਫ਼ਰਕ ਨਹੀਂ ਪੈਂਦਾ।[1] ਮੈਕਸਮੂਲਰ ਨੇ "ਭਾਰਤ ਤੋਂ ਸਿੱਖੀਏ" ਨਾਂ ਦੀ ਕਿਤਾਬ ਵਿਚ ਲਿਖਿਆ ਹੈ ਕਿ— "ਹਿਨੋਪਲਾਸਟਰੀ ਵਿਦਿਆ ਯੂਰਪ ਦੇ ਡਾਕਟਰਾਂ ਨੇ ਮਹਾਰਾਣੀ ਵਿਕਟੋਰੀਆ ਦੇ ਕਾਲ ਵਿਚ ਭਾਰਤ ਦੇ ਸਰਜਨਾਂ ਤੋਂ ਸਿੱਖੀ ਹੈ। ਇਹ ਲੋਕ ਕਲਾਕਾਰ "ਨਕੇਹੜੇ" ਕਹਾਉਂਦੇ ਹਨ। ਇਸ ਜਾਤੀ ਦਾ ਵੀਹਵੀਂ ਸਦੀ ਦਾ ਸਰਜਨ 'ਸੁੰਦਰ' ਵੀ ਕਾਫ਼ੀ ਮਸ਼ਹੂਰ ਰਿਹਾ ਹੈ। ਇਸ ਦੇ ਹੱਥ ਸ਼ਫ਼ਾ ਦੀ ਮਹਿਮਾ ਸਾਰੇ ਹੁੰਦੀ ਹੈ।"[2]

ਇਸ ਤੋਂ ਇਲਾਵਾ ਹੱਥ ਲਿਖਤ ਗ੍ਰੰਥਾਂ ਅਤੇ "ਟੇਵਿਆਂ" ਜਨਮ-ਪੱਤਰੀਆਂ ਵਿਚ ਵੀ ਲੋਕ ਕਲਾ ਦੇ ਨਮੂਨੇ ਮਿਲਦੇ ਹਨ। ਸਮੁੱਚੇ ਤੌਰ ਤੇ ਹਿਮਾਚਲੀ ਲੋਕ-ਕਲਾਵਾਂ ਪਹਾੜੀ ਲੋਕ-ਸਭਿਆਚਾਰ ਦੀਆਂ ਮੂੰਹ ਬੋਲਦੀਆਂ ਤਸਵੀਰਾਂ ਹਨ। ਇਨ੍ਹਾਂ ਦੇ ਅਧਿਐਨ ਰਾਹੀਂ ਪਹਾੜੀ ਸਭਿਆਚਾਰ ਦੇ ਵਿਆਪਕ ਦਿਸਹੱਦੇ ਦਾ ਸਪਸ਼ਟ ਬੋਧ ਹੁੰਦਾ ਹੈ।

## ਮਨੋਰੰਜਨ ਅਤੇ ਖੇਲ ਤਮਾਸ਼ੇ

ਮਨੋਰੰਜਨ ਅਤੇ ਖੇਲ ਤਮਾਸ਼ੇ ਵੀ ਲੋਕ ਕਲਾ ਦਾ ਅਟੁੱਟ ਅੰਗ ਹਨ। ਇਨ੍ਹਾਂ ਵਿਚ ਮਨੁੱਖ ਦੀ ਰੁਚੀ ਅਤੇ ਉਸਦੇ ਪਰੰਪਰਾਗਤ ਵਿਕਾਸ ਦਾ ਇਤਿਹਾਸ ਮਿਲਦਾ ਹੈ। ਇਨ੍ਹਾਂ ਵਿਚ ਲੋਕ ਮਨ ਦੀ ਕਲਪਨਾ, ਜਾਤੀਗਤ ਇਤਿਹਾਸ, ਆਕਾਂਖਿਆਵਾਂ, ਗਿਆਨ, ਵਿਗਿਆਨ ਸਬੰਧੀ ਦ੍ਰਿਸ਼ਟੀਕੋਣ ਦਾ ਸਹਿਜ ਬੋਧ ਹੁੰਦਾ ਹੈ। ਇਨ੍ਹਾਂ ਰਾਹੀਂ ਉਸ ਦੀਆਂ ਲੌਕਿਕ ਅਤੇ ਪਾਰਲੌਕਿਕ ਮਾਨਤਾਵਾਂ, ਆਸਥਾਵਾਂ ਅਤੇ ਵਿਸ਼ਵਾਸਾਂ ਦਾ ਵੀ ਸੰਕੇਤ ਮਿਲਦਾ ਹੈ। ਇਸ ਸੂਬੇ ਦੇ ਅੱਜ ਵੀ ਅਜਿਹੇ ਇਲਾਕੇ ਹਨ ਜੋ ਵਿਗਿਆਨਕ ਮਨੋਰੰਜਨ ਦੇ ਸਾਧਨ ਅਤੇ ਸਿਨੇਮਾ ਦੇ ਪ੍ਰਭਾਵਾਂ ਤੋਂ ਅਭਿੱਜ ਹਨ। ਅਜਿਹੇ ਇਲਾਕਿਆਂ ਵਿਚ ਲੋਕ-ਨਾਟਕ ਸਾਂਗ ਜਗਰਾਤਾ-ਜਾਗਰਾ, ਐਂਚਲੀ-ਗਾਇਨ, ਖੇਲ-ਤਮਾਸ਼ਿਆਂ ਅਤੇ ਪੇਸ਼ਾਵਰ ਘੁਮੱਕੜ ਲੋਕ-ਗਾਇਕਾਂ ਦੇ ਗੀਤ ਨਾਚ ਆਦਿ ਮਨੋਰੰਜਨ ਦੇ ਸਰਲ ਅਤੇ ਸਸਤੇ ਸਾਧਨਾਂ ਦੀ ਪਰੰਪਰਾ ਮਿਲਦੀ ਹੈ।

---

1. ਵਾਰਨਸ ਰਿਪੋਰਟ 1850, ਪਰਿਛੇਦ 293-94।
2. ਮੈਂ 1927 ਵਿਚ ਇਸ ਜਾਤੀ ਦੇ ਆਖ਼ਰੀ ਸਰਜਨ ਸੁੰਦਰ ਦੇ ਦਰਸ਼ਨ ਕੀਤੇ ਸਨ। ਉਸ ਸਮੇਂ ਉਸਦੀ ਉਮਰ 70-75 ਸਾਲ ਦੀ ਸੀ। ਉਸਨੇ ਮੈਨੂੰ ਅਨੇਕਾਂ ਸਰਜਨਾਂ ਦੇ ਪ੍ਰਮਾਣ-ਪੱਤਰ ਦਿਖਾਏ ਜਿਨ੍ਹਾਂ ਸਾਹਮਣੇ ਸੁੰਦਰ ਨੇ ਆਪਰੇਸ਼ਨ ਕੀਤੇ ਸਨ। ਦੇਖੋ, ਰਘੁਨੰਦਨ ਸ਼ਾਸ਼ਤਰੀ-ਜਨ ਸਾਹਿਤਯ, ਪਾਰਵਤੀ ਲੋਕ ਮਾਨਸ ਵਿਸ਼ੇਸ਼ ਅੰਕ, ਪੰਨਾ 14

## ਲੋਕ-ਨਾਟਕ

ਲੋਕ-ਮਨ ਦੀਆਂ ਮਨੋਰੰਜਨ ਸੰਬੰਧੀ ਕਲਾਵਾਂ ਵਿਚ ਇਕ ਵਿਸ਼ੇਸ਼ ਕਲਾ ਲੋਕ ਨਾਟਕ ਹੈ। ਬਰਫ਼ਾਨੀ ਚੋਟੀਆਂ ਤੇ ਵੱਸੇ ਲੋਕ ਮੂਲ ਤੌਰ ਤੇ ਕੁਦਰਤ ਦੀ ਕਿਰਪਾ ਉੱਤੇ ਜੀਉਂਦੇ ਹਨ। ਇਨ੍ਹਾਂ ਦਾ ਸਮੁੱਚਾ ਕਿਰਿਆ-ਵਿਉਪਾਰ ਧਰਮ ਨਾਲ ਸੰਬੰਧਤ ਰਿਹਾ ਹੈ। ਜੀਵਨ ਦੀ ਕਰੂਪਤਾ ਨੂੰ ਖ਼ਤਮ ਕਰਨ ਲਈ ਉਸਨੇ ਮਨੋਰੰਜਨ ਦੇ ਕਈ ਸਾਧਨ ਵਿਕਾਸ ਪਰੰਪਰਾ ਦੇ ਨਾਲ ਲੱਭੇ ਹਨ। ਇਹ ਮਨੋਰੰਜਨ ਦੇ ਸਾਧਨ ਜੀਵਨ ਨਾਲ ਇੰਨੇ ਘੁਲੇ-ਮਿਲੇ ਹਨ ਕਿ ਅੱਜ ਵੀ ਅਲੱਗ ਨਹੀਂ ਹੋ ਸਕਦੇ। ਇਨ੍ਹਾਂ ਵਿਚ ਧਰਮ ਤੱਤ ਦਾ ਪ੍ਰਭਾਵ ਸ਼ਿਰੋਮਣੀ ਹੈ। ਮਨੋਰੰਜਨ ਇਸ ਦਾ ਬਾਹਰੀ ਰੂਪ ਕਿਹਾ ਜਾ ਸਕਦਾ ਹੈ। ਹਿਮ ਲੋਕ ਦੀ ਭਾਵਨਾ ਦਾ ਉੱਦਾਤ ਰੂਪ ਨਾਟਕਾਂ ਵਿਚ ਦੇਖਿਆ ਜਾਂਦਾ ਹੈ। ਉਸਨੇ ਪੈਰ ਪੈਰ ਤੇ ਗ਼ੈਬੀ ਸ਼ਕਤੀਆਂ ਨੂੰ ਆਪਣੇ ਵਿਸ਼ਵਾਸ ਦੀ ਯਾਦ ਦਿਵਾਈ ਹੈ। ਮਨੌਤੀ ਰੂਪ ਵਿਚ ਹੀ ਨਾਟਕਾਂ ਦੀ ਪਰੰਪਰਾ ਬੰਨ੍ਹੀ ਗਈ ਸੀ ਜੋ ਅੱਜ ਤਕ ਉਸੇ ਭਾਵ ਅਤੇ ਗਤੀ ਨਾਲ ਪ੍ਰਵਾਹਮਾਨ ਹੈ।

ਸਥਾਨਕ ਲੋਕ-ਨਾਟਕਾਂ ਵਿਚ ਭਗਤ, ਕਰਿਆੜਾ ਜਾਂ ਕਰਿਆਲਾ, ਬਾਂਠੜਾ ਅਤੇ ਹਰਣਯੱਤਰ ਜ਼ਿਆਦਾ ਲੋਕ-ਪ੍ਰਿਯ ਹਨ। ਭਗਤ, ਕਰਿਆਲਾ ਅਤੇ ਬਾਂਠੜਾ— ਇਹ ਤਿੰਨੇ ਲੋਕ ਨਾਟਕ ਮੂਲ ਸਰੂਪ ਵਿਚ ਸਭ ਥਾਈਂ ਇਕੋ ਜਿਹੇ ਹਨ। ਇਲਾਕਾਈ ਪ੍ਰਭਾਵਾਂ ਦੇ ਕਾਰਣ ਇਨ੍ਹਾਂ ਵਿਚ ਕੁਝ ਫ਼ਰਕ ਲਗਦੇ ਹਨ ਜੋ ਸਿਰਫ਼ ਬਾਹਰੀ ਹਨ। ਕਰਿਆੜਾ ਲੋਕ ਨਾਟਕ ਤੇ ਰੌਸ਼ਨੀ ਪਾਉਂਦੇ ਹੋਏ ਓਮ ਚੰਦ ਹਾਂਡਾ ਨੇ ਲਿਖਿਆ ਹੈ— "ਕਰਿਆੜਾ ਲੋਕ ਨਾਟਕ ਹਿਮਾਚਲ ਦੇ ਲੋਕ ਜੀਵਨ ਦੀ ਅੰਤਰੰਗ ਝਾਕੀ ਦੀ ਸਤਰੰਗੀ ਪੀਂਘ ਪ੍ਰਸਤੁਤ ਕਰਦਾ ਹੈ। ਇਥੋਂ ਦੀਆਂ ਸੁਖ, ਦੁਖ, ਪਿਆਰ, ਈਰਖਾ, ਆਸ, ਨਿਰਾਸ ਆਦਿ ਸਾਰੀਆਂ ਮੂਲ ਮਨੁਖੀ ਅਨੁਭੂਤੀਆਂ ਕਰਿਆੜਾ ਲੋਕ ਨਾਟਕ ਰਾਹੀਂ ਵੱਖੋ-ਵੱਖ ਲੌਕਿਕ ਪ੍ਰਤੀਕਾਂ ਦੇ ਮਾਧਿਅਮ ਰਾਹੀਂ ਪ੍ਰਗਟ ਹੁੰਦੀਆਂ ਹਨ।"[1]

ਲੋਕ ਨਾਟਕ ਦਾ ਆਰੰਭ ਮੰਗਲਾਚਰਨ ਨਾਲ ਹੁੰਦਾ ਹੈ। ਇਸ ਵਿਚ ਤ੍ਰਿਦੇਵ, ਵਣ-ਦੇਵੀ ਦੇਵਤਾ, ਸਰਸਵਤੀ ਆਦਿ ਦੀਆਂ ਪ੍ਰਾਰਥਨਾਵਾਂ ਰਹਿੰਦੀਆਂ ਹਨ। ਇਸ ਤੋਂ ਬਾਅਦ ਮਨਸੁੱਖਾਂ ਜਾਂ "ਡੰਡੂ" ਮੰਚ ਉਤੇ ਆ ਕੇ ਖੇਲ ਦੀ ਕਥਾ ਵਸਤੂ ਦੀ ਜਾਣਕਾਰੀ ਦਿੰਦਾ ਹੋਇਆ ਅਭਿਨੈ ਦਾ ਆਰੰਭ ਕਰਦਾ ਹੈ। ਇਨ੍ਹਾਂ ਦਾ ਲੋਕ ਧਰਮੀ ਰੰਗਾਰੰਗ ਅਭਿਨੈ ਇਤਿਹਾਸਿਕ, ਲੋਕਪਰਕ ਅਤੇ ਪੌਰਾਣਿਕ ਕਥਾਵਾਂ ਨਾਲ ਸੰਵਰਦਾ ਰਿਹਾ ਹੈ। ਇਨ੍ਹਾਂ ਦੇ ਵਿਸ਼ੇ ਸਮਕਾਲੀਨ ਹਾਲਤਾਂ ਨਾਲ ਜੁੜੇ ਹੁੰਦੇ ਹਨ। ਰਾਮਲੀਲਾ, ਰਾਸਲੀਲਾ, ਕ੍ਰਿਸ਼ਨ-ਲੀਲਾ ਅਤੇ ਕਿੱਸੇ ਤੇ ਇਤਿਹਾਸਿਕ ਨਾਟਕ ਨੂੰ ਲੌਕਿਕ ਪੁੱਠ ਦੇ ਕੇ ਇਨ੍ਹਾਂ ਨੂੰ ਜੋੜ ਦਿਤਾ ਜਾਂਦਾ ਹੈ। ਕਰਿਆਲਾ ਵਿਚ ਘਰੋਂ ਭੱਜੀ ਲੜਕੀ, ਸ਼ਾਹੂਕਾਰ ਅਤੇ ਉਸਦਾ ਸੇਵਕ, ਗਾਰਡ ਦਾ ਸਾਂਗ, ਨਾਗਿਨ, ਪਿਲਪਿਲੀ ਸਾਹਿਬ

---

1. ਹਿਮਾਚਲ ਕਾ ਲੋਕ-ਨਾਟਯ, ਕਰਿਆਲਾ ਲੇਖ, ਸੋਮਸੀ ਵਰਸ਼ 9, ਅੰਕ 1.

ਮੁੱਖ ਹਸਾਉਣੇ ਨਾਟਕ ਹਨ । ਇਨ੍ਹਾਂ ਹਾਸੇ ਵਾਲੇ ਨਾਟਕਾਂ ਵਿਚ ਨੌਕਰ ਸ਼ਾਹੀ, ਸਮਾਜਕ ਕੁਰੀਤੀਆਂ, ਭੇਦ ਭਾਵ, ਕੰਜੂਸੀ, ਲੁੱਟ-ਖਸੁੱਟ ਆਦਿ ਉੱਤੇ ਕਰਾਰੀ ਚੋਟ ਮਿਲਦੀ ਹੈ । ਹਾਸੇ ਹਾਸੇ ਵਿਚ, ਮਜ਼ਾਕ ਭਰੇ ਤਿੱਖੇ-ਵਿੰਨ੍ਹਦੇ ਵਿਅੰਗ ਵਿਨੋਦ ਆਪਣੀ ਅਨੂਠੀ ਭੂਮਿਕਾ ਨਿਭਾਉਂਦੇ ਹਨ । ਇਨ੍ਹਾਂ ਦੇ ਵਿਸ਼ੇ ਦਿਲਚਸਪ ਅਤੇ ਮਨੋਰੰਜਕ ਹੁੰਦੇ ਹਨ । ਸਸਤੇ ਹਾਸੇ ਲਈ ਮਿਲੀ-ਜੁਲੀ ਬੋਲੀ ਅਤੇ ਵੱਖ ਵੱਖ ਭਾਸ਼ਾ ਦੇ ਸ਼ਬਦਾਂ ਦੀ ਵਰਤੋਂ ਮਿਲਦੀ ਹੈ । ਕਲਾਕਾਰ ਦਾ ਉਦੇਸ਼ ਦਰਸ਼ਕਾਂ ਨੂੰ ਹਸਾਉਣਾ ਅਤੇ ਉਨ੍ਹਾਂ ਦਾ ਦਿਲ ਲੁੱਟ ਲੈਣਾ ਰਹਿੰਦਾ ਹੈ ।

ਇਨ੍ਹਾਂ ਨਾਟਕਾਂ ਵਿਚ ਨੱਚਣ ਵਾਲੀ ਦੀ ਭੂਮਿਕਾ ਵਿਸ਼ੇਸ਼ ਰਹਿੰਦੀ ਹੈ । ਉਹ ਆਪਣੇ ਗੀਤਾਂ ਅਤੇ ਅਠਖੇਲੀਆਂ ਰਾਹੀਂ ਦਰਸ਼ਕਾਂ ਦਾ ਮਨ ਜਿੱਤ ਲੈਂਦੀ ਹੈ । ਲੋਕ ਖ਼ੁਸ਼ ਹੋ ਕੇ ਉਸਨੂੰ ਪੈਸੇ ਦਿੰਦੇ ਹਨ ਜਿਸ ਦੀ ਉਹ "ਵੇਲ" ਕਰਕੇ ਦਾਨੀ ਦਾ ਪ੍ਰਚਾਰ ਕਰਦੀ ਹੈ । ਮਨਸੁੱਖਾ ਮਸਤਦਾ, ਝੂੰਮਦਾ, ਟਿੱਚਰਾਂ ਕਰਦਾ ਉਨ੍ਹਾਂ ਦੀ ਵੇਲ ਇਸ ਢੰਗ ਨਾਲ ਕਰਵਾਉਂਦਾ ਹੈ :

"ਜੈ ਜੈ ਮਾਤਾ ਜਵਾਲਾ ਮਾਈ ਖ਼ੂਬ ਰਚਾਈ ਵੇਲ
ਇਕ ਰੁਪਈਆ ਮੰਡਲੀ ਨੂੰ ਦਿਤਾ ਸ੍ਰੀ ਸੰਤੋਖ ਨੇ
ਇਸ ਦੀ ਵਧਾਇਉ ਵੇਲ"

ਇਸ ਅਭਿਨੈ ਨਾਲ ਸਮੁੱਚੇ ਵਾਤਾਵਰਨ ਵਿਚ ਇਕ ਤਾਜ਼ਗੀ ਅਤੇ ਰੌਚਕਤਾ ਆ ਜਾਂਦੀ ਹੈ । ਇਨ੍ਹਾਂ ਲੋਕ ਨਾਟਕਾਂ ਦਾ ਪ੍ਰੋਗਰਾਮ ਦਿਵਾਲੀ ਤੋਂ ਵਿਸਾਖੀ ਤਕ ਰਹਿੰਦਾ ਹੈ । ਇਸ ਸਮੇਂ ਜ਼ਿਆਦਾ ਸਰਦੀ ਹੋਣ ਕਰਕੇ ਵਪਾਰਕ ਅਤੇ ਮਿਹਨਤ ਦੇ ਕੰਮ-ਕਾਜ ਇਕ ਕਿਸਮ ਨਾਲ ਰੁਕ ਜਿਹੇ ਜਾਂਦੇ ਹਨ । ਵਕਤ ਕਟਣ ਲਈ ਇਕ ਮਾਧਿਅਮ ਦੇ ਰੂਪ ਵਿਚ ਵੀ ਲੋਕ ਇਨ੍ਹਾਂ ਨੂੰ ਅਪਣਾਉਂਦਾ ਆਇਆ ਹੈ । ਲੋਕ ਮਨ ਵਿਚ ਇਨ੍ਹਾਂ ਦਾ ਸੰਬੰਧ ਸਿੱਧਾ ਧਰਮ ਨਾਲ ਜੁੜਿਆ ਹੋਇਆ ਹੈ । ਸੁਖ ਸੰਪਤੀ, ਜੀਆਂ ਦੀ ਖੈਰ, ਪ੍ਰਦੇਸੋਂ ਮੁੜਨ ਆਦਿ ਸ਼ੰਕਾਵਾਂ ਨੂੰ ਲੈ ਕੇ ਲੋਕ ਇਨ੍ਹਾਂ ਦੀਆਂ ਸੁਖਣਾ ਸੁਖਦੇ ਹਨ । ਮੰਨਤ ਪੂਰੀ ਹੋਣ ਤੇ ਇਨ੍ਹਾਂ ਨੂੰ ਬੜੇ ਚਾਅ ਨਾਲ ਆਪਣੇ ਘਰਾਂ ਵਿਚ ਕਰਵਾਇਆ ਜਾਂਦਾ ਹੈ । ਨਾਟਕ ਮੰਡਲੀ ਨੂੰ ਪਰੰਪਰਾ ਅਨੁਸਾਰ ਸਾਈ (ਪੇਸ਼ਗੀ) ਭੇਜ ਕੇ ਸੱਦਾ ਦਿਤਾ ਜਾਂਦਾ ਹੈ । ਸ਼ਾਮ ਨੂੰ ਜਦੋਂ ਭਗਤੀਏ ਜਾਂ ਕਰਿਆੜਚੀ ਕਿਸੇ ਦੇ ਘਰ ਪਹੁੰਚਦੇ ਹਨ ਤਾਂ ਵਿਧੀ ਅਨੁਸਾਰ ਉਨ੍ਹਾਂ ਦਾ ਸੁਆਗਤ ਅਤੇ ਮਾਨ ਸਨਮਾਨ ਕੀਤਾ ਜਾਂਦਾ ਹੈ । ਕਈ ਲੋਕ ਭਗਤ ਵਾਲੇ ਦਿਨ ਆਪਣੇ ਘਰ ਸਾਰੇ ਪਿੰਡ ਨੂੰ ਰੋਟੀ ਦਾ ਨਿਉਂਦਾ ਦਿੰਦੇ ਹਨ ।

ਮੰਚ ਲਈ ਖੁਲ੍ਹੇ ਵਿਹੜੇ ਵਿਚ ਧੂਣੀ ਬਾਲੀ ਜਾਂਦੀ ਹੈ । ਇਸਦੇ ਚਾਰੇ ਪਾਸੇ ਦਰਸ਼ਕ ਸਿਮਟ ਕੇ ਬੈਠ ਜਾਂਦੇ ਹਨ । ਇਕ ਕੋਣੇ ਵਿਚ ਦੋ ਮੰਜੀਆਂ ਖੜੀਆਂ ਕਰਕੇ ਮੇਕਅਪ ਰੂਮ ਬਣਦਾ ਹੈ । ਸਾਹਮਣੇ ਕੁਝ ਦੂਰੀ ਉੱਤੇ ਪਰਦੇ, ਦਰੀਆਂ ਜਾਂ ਪਰਾਲੀ ਵਿਛਾ ਕੇ ਮੰਚ ਬਣਾਇਆ ਜਾਂਦਾ ਹੈ । ਰੋਸ਼ਨੀ ਲਈ ਇਕ ਖੰਭੇ ਉਤੇ ਮਿੱਟੀ ਦਾ

ਦੀਵਾ ਜਗਾਇਆ ਜਾਂਦਾ ਹੈ, ਜਿਸ ਵਿਚ ਕੋਈ ਦੋ ਲੀਟਰ ਤੇਲ ਆ ਜਾਂਦਾ ਹੈ। ਬਰੋਜਾ ਭਰੀਆਂ ਚੀਲ ਦੀਆਂ ਸੋਟੀਆਂ ਨੂੰ ਵੀ ਮਿਸ਼ਾਲ ਬਣਾ ਕੇ ਵਰਤਿਆ ਜਾਂਦਾ ਰਿਹਾ ਹੈ। ਹੁਣ ਤਾਂ ਲਾਲਟੈਨ, ਗੈਸ, ਆਦਿ ਦੀ ਰੋਸ਼ਨੀ ਵਰਤੀ ਜਾਂਦੀ ਹੈ।

ਕਲਾਕਾਰ ਅਕਸਰ, ਨਿਮਨ-ਮਧਵਰਗੀ ਜਾਤੀਆਂ ਸਨਹਾਈ, ਸਾਂਹਸੀ, ਚਮਾਰ, ਜੁਲਾਹੇ, ਝਿਉਰ ਜਾਤੀਆਂ ਦੇ ਹੁੰਦੇ ਹਨ। ਆਦਮੀ ਹੀ ਔਰਤ ਦੇ ਪਾਤਰਾਂ ਦਾ ਅਭਿਨੈ ਕਰਦੇ ਹਨ। ਇਨ੍ਹਾਂ ਦਾ ਮੁੱਖ ਪਾਤਰ "ਮਨਸੁੱਖਾ" ਜਾਂ ਰੌਲੂ ਹੁੰਦਾ ਹੈ। ਇਹ ਵਿਦੂਸ਼ਕ ਦੀ ਭੂਮਿਕਾ ਨਿਭਾਉਂਦਾ ਵਾਤਾਵਰਨ ਨੂੰ ਜ਼ਿੰਦਾ ਬਣਾਈ ਰਖਦਾ ਹੈ। ਮਨਸੁੱਖਾ ਅਤੇ ਗੋਪੀਆਂ ਦੇ ਹਾਸੇ-ਠੱਠੇ ਭਗਤ ਦਾ ਮੁੱਖ ਆਕਰਸ਼ਨ ਹਨ। ਸ਼ਿੰਗਾਰ-ਸਮਗਰੀ, ਭਾਵ ਜਟਾਵਾਂ, ਦਾੜ੍ਹੀ, ਮੁੱਛ, ਸੁਰਮਾ, ਗਹਿਣੇ, ਪਾਉਡਰ, ਸਾਰੇ ਸਥਾਨਕ ਚੀਜ਼ਾਂ ਦੇ ਹੀ ਬਣਾਏ ਜਾਂਦੇ ਹਨ। ਕੌੜੇ ਤੇਲ ਦੇ ਦੀਵੇ ਦੀ ਕਾਲਖ ਦਾ ਕੱਜਲ, ਚੂਨੇ ਜਾਂ ਆਟੇ ਦਾ ਪਾਉਡਰ ਅਤੇ ਰੁੱਖਾਂ ਦੀ ਛਿੱਲ ਦੀਆਂ ਜਟਾਵਾਂ ਬਣਾਈਆਂ ਜਾਂਦੀਆਂ ਹਨ।

ਇਸ ਵਿਚ ਸੰਵਾਦ ਛੋਟੇ-ਛੋਟੇ, ਸਥਿਤੀਆ ਦੇ ਅਨੁਕੂਲ ਘੜੇ ਹੋਏ ਤਿੱਖੇ, ਚੁਭਵੇਂ ਅਤੇ ਘਟਨਾ ਦੇ ਜੋੜ ਦੇ ਹੁੰਦੇ ਹਨ। ਇਨ੍ਹਾਂ ਵਿਚ ਬਹੁਤੇ ਕਵਿਤਾ ਦੇ ਟੋਟੇ ਹੁੰਦੇ ਹਨ, ਜਿਨ੍ਹਾਂ ਉੱਤੇ ਸੂਰਦਾਸ ਅਤੇ ਮੀਰਾਂਬਾਈ ਦਾ ਪ੍ਰਭਾਵ ਮਿਲਦਾ ਹੈ। ਭਾਸ਼ਾ ਲਚਕੀਲੀ ਵਿਆਕਰਣਹੀਨ ਅਤੇ ਵਾਕ ਬਣਤਰ ਤੋਂ ਅਭਿੱਜ ਲਗਦੀ ਹੈ। ਮੂਲ ਤੌਰ ਤੇ ਇਹ ਨਾਟਕ ਰੂਪ ਇਕ ਵਿਸ਼ੇਸ਼ ਵਰਗ ਦੀ ਸੋਚ ਦਾ ਸ਼ੀਸ਼ਾ ਹਨ। ਇਨ੍ਹਾਂ ਵਿਚੋਂ ਨਾਚ-ਗੀਤਾਂ ਦੀ ਚੋਖੀ ਵਰਤੋਂ ਕੀਤੀ ਜਾਂਦੀ ਹੈ। ਨਾਟੀ, ਗਿੱਦਾ, ਲੁਡੀ, ਡੰਗੀ, ਡੰਡਾਰਸ, ਨਾਚ ਰੂਪ ਅਤੇ ਝੰਝੋਟੀ, ਮੋਹਣਾ, ਗੰਗੀ, ਝੂਰੀਆਂ ਲਾਮਣ ਆਦਿ ਲੋਕ ਗੀਤ ਸ਼ੈਲੀਆਂ ਨੂੰ ਫ਼ਰਮਾਇਸ਼ੀ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ। ਜਨਜਾਤੀ ਇਲਾਕਿਆਂ ਵਿਚ ਸਾਰੀ ਰਾਤ ਸਮੂਹ-ਨਾਚ ਜਾਂ ਨਾਟੀ ਪ੍ਰਚਲਿਤ ਹੈ। ਘੇਰਿਆਂ ਅਤੇ ਖੜੀਆਂ ਪੰਕਤੀਆਂ ਵਿਚ ਨੱਚਦੇ ਗਾਉਂਦੇ ਲੋਕ ਰਾਤ ਦੇ ਸ਼ਾਂਤ ਵਾਤਾਵਰਨ ਨੂੰ ਰੰਗੀਨ ਅਤੇ ਮਿੱਠਾ ਬਣਾਉਂਦੇ ਹਨ ਅਤੇ ਅਨੰਦ ਪ੍ਰਾਪਤ ਕਰਦੇ ਹਨ। ਸਾਰੀ ਘਾਟੀ ਨੱਚਦੀ, ਗਾਉਂਦੀ, ਝੂਮਦੀ ਲੱਗਦੀ ਹੈ। ਜੰਗ ਕਹਿਰਵਾ, ਦਾਦਰਾ ਆਦਿ ਲੋਕ ਪ੍ਰਿਯ ਤਾਲਾਂ ਤੇ ਨਾਚ ਦੀ ਗਤੀ "ਟੇਕ" ਉਤੇ ਪਹੁੰਚ ਕੇ ਬੜੇ ਝਟਕੇ ਨਾਲ ਖ਼ਤਮ ਹੋ ਜਾਂਦੀ ਹੈ। ਇਸਦਾ ਡੌਰੂ ਆਪਣੇ ਹੀ ਢੰਗ ਨਾਲ ਵਜਦਾ ਹੈ। ਜਿਸ ਉਤੇ ਇਲਾਕਾਈ ਲੋਕ ਸੰਗੀਤ ਦਾ ਪ੍ਰਭਾਵ ਰਹਿੰਦਾ ਹੈ। ਹੁਣ ਇਸਦੇ ਨਾਲ ਹਰਮੋਨੀਅਮ ਵੀ ਪ੍ਰਚਲਿਤ ਹੋ ਗਿਆ ਹੈ। ਸਿਰਮੌਰ ਅਤੇ ਮਹਾਸੂ ਇਲਾਕਿਆਂ ਵਿਚ ਕਰਿਆਲਾ, ਬਿਲਾਸਪੁਰ ਅਤੇ ਮੰਡੀ ਇਲਾਕਿਆਂ ਵਿਚ ਬਾਂਠੜਾ, ਕਾਂਗੜੇ ਅਤੇ ਚੰਬੇ ਵਿਚ ਭਗਤ ਅਤੇ ਕਿੰਨੌਰ ਵਿਚ ਹਰਣਿਯੱਤਰ ਲੋਕ ਨਾਟਕਾਂ ਦੀ ਪਰੰਪਰਾ ਹੈ।

ਭਗਤ ਵਿਚ ਕ੍ਰਿਸ਼ਨ ਲੀਲਾ ਦਾ ਸਾਂਗ ਸ਼ੁਰੂ ਤੋਂ ਅੱਧੀ ਰਾਤ ਤਕ ਚਲਦਾ ਹੈ। ਉਸ ਤੋਂ ਮਗਰੋਂ ਹਾਸੇ-ਠੱਠੇ ਵਾਲੇ ਅਨੇਕਾਂ ਸਾਂਗ ਪੇਸ਼ ਕੀਤੇ ਜਾਂਦੇ ਹਨ। ਇਨ੍ਹਾਂ

ਨਾਟਕਾਂ ਦੇ ਵਿਚ ਵਿਚਾਲੇ ਕਲਾਕਾਰ ਦਰਸ਼ਕਾਂ ਵਿਚ ਥਾਲੀ ਫੇਰਦੇ ਹਨ ਜਿਸ ਵਿਚ ਉਹ ਸ਼ਰਧਾ ਅਨੁਸਾਰ ਪੈਸੇ ਪਾਉਂਦੇ ਹਨ। ਆਦਿਮ ਜਾਤੀ ਇਲਾਕੇ ਕਿੰਨੌਰ ਦੇ ਲੋਕ ਨਾਟਕਾਂ ਨੂੰ ਡਾ. ਬੰਸੀ ਰਾਮ ਨੇ ਦੋ ਵਰਗਾਂ ਵਿਚ ਰੱਖਿਆ ਹੈ।[1]

1. ਮੁਖੌਟੇ ਲਗਾ ਕੇ ਦਿਖਾਏ ਜਾਣ ਵਾਲੇ ਲੋਕ ਨਾਟਕ ਜਿਵੇਂ : "ਹੋਰਿੰਡਫ਼ੋ" ਆਦਿ।
2. ਤਿਹਾਰਾਂ ਅਤੇ ਹੋਰ ਉਤਸਵਾਂ ਉਤੇ ਦਿਖਾਏ ਜਾਣ ਵਾਲੇ ਲੋਕ ਨਾਟਕ— ਕਾਯਫ਼, ਬਾਕਾਯਫ਼, ਗੌਂਫ਼ਾ ਆਦਿ। ਇਨ੍ਹਾਂ ਇਲਾਕਿਆਂ ਵਿਚ ਨਾਚ ਅਤੇ ਗਾਣੇ ਹੋਰਨਾਂ ਭਾਗਾਂ ਦੇ ਮੁਕਾਬਲਤਨ ਜ਼ਿਆਦਾ ਪ੍ਰਚਲਿਤ ਮਿਲਦੇ ਹਨ। ਇਹ ਨਾਟਕ ਇਨ੍ਹਾਂ ਭਾਗਾਂ ਦੇ ਮਨੋਰੰਜਨ, ਪ੍ਰਸੰਨਤਾ ਭਗਤੀ ਭਾਵ ਦਰਸਾਉਣ ਦੇ ਮੂਲ ਮਾਧਿਅਮ ਹਨ। ਇਸ ਲਈ ਇਥੋਂ ਦਾ ਲੋਕ ਇਨ੍ਹਾਂ ਨਾਟਕਾਂ ਰਾਹੀਂ ਧਾਰਮਿਕ ਸੂਤਰ ਵਿਚ ਬੱਝਾ ਹੋਇਆ ਹੈ।

## ਸਾਂਗ

ਸਾਂਗ ਵੀ ਲੋਕ ਮਨੋਰੰਜਨ ਦਾ ਅਨੂਠਾ ਅਤੇ ਰਸੀਲਾ ਸਾਧਨ ਹਨ। ਹਿਮਾਚਲ ਦੀ ਹਰੇਕ ਘਾਟੀ ਵਿਚ ਸਾਲ ਭਰ ਕਈ ਪ੍ਰਕਾਰ ਦੇ ਛਿੰਜ-ਮੇਲੇ ਅਤੇ ਜਾਤਰਾਵਾਂ ਲਗੀਆਂ ਰਹਿੰਦੀਆਂ ਹਨ। ਅਜਿਹਾ ਵਿਰਲਾ ਹੀ ਕੋਈ ਪਿੰਡ ਹੋਵੇਗਾ ਜਿਥੇ ਕਿਸੇ ਦੇਵੀ-ਦੇਵਤੇ ਦਾ ਮੰਦਿਰ, ਸਿੱਧ ਬਾਬੇ ਦੀ ਮੜ੍ਹੀ ਜਾਂ ਜੱਖ, ਨਾਗ ਦੀ ਸਥਾਪਨਾ ਨਾ ਮਿਲਦੀ ਹੋਵੇ। ਇਨ੍ਹਾਂ ਦੇਵੀ-ਦੇਵਤਿਆਂ ਦੀਆਂ ਮੰਨਤਾਂ ਵਿਚ ਲੋਕ ਇਨ੍ਹਾਂ ਦੇ ਸਾਂਗ ਕੱਢ ਕੇ ਜਿਥੇ ਆਪਣੀਆਂ ਪਰੰਪਰਾਵਾਂ ਨੂੰ ਜੀਵਨ ਦੇਂਦਾ ਹੈ ਉੱਥੇ ਉਸਨੂੰ ਦੇਵੀ-ਦੇਵਤੇ ਪ੍ਰਤੀ ਕੀਤੇ ਗਏ ਇਸ ਪੁਨੀਤ ਪੂਜਾ ਕਾਰਜ ਦੁਆਰਾ ਆਤਮਕ ਸ਼ਾਂਤੀ ਵੀ ਪ੍ਰਾਪਤ ਹੁੰਦੀ ਹੈ। ਮੰਡੀ ਦੀ ਸ਼ਿਵਰਾਤਰੀ, ਕੁਲੂ ਦਾ ਦੁਸਹਿਰਾ, ਸਿਰਮੌਰ ਵਿਚ ਰੇਣੁਕਾ ਮੇਲਾ, ਚੰਬੇ ਦੇ ਮਿੰਜਰ, ਛਤਰਾਹੜੀ ਭਿਰਮੌਰ ਦੀਆਂ ਜਾਤਰਾਵਾਂ, ਪਾਲਮਪੁਰ, ਸੁਜਾਨਪੁਰ ਦੀਆਂ ਹੋਲੀਆਂ ਦੇ ਮੇਲਿਆਂ ਆਦਿ ਵਿਚ ਸਾਂਗ ਕੱਢਣ ਦੀ ਪਰੰਪਰਾ ਹੈ। ਇਨ੍ਹਾਂ ਸਾਂਗਾਂ ਨੂੰ ਸਥਾਨਕ ਬੋਲੀ ਵਿਚ "ਡੋਲੋ" (ਰਥ) ਅਤੇ ਝਾਕੀਆਂ ਵੀ ਕਿਹਾ ਜਾਂਦਾ ਹੈ। ਕਿੰਨੌਰ ਇਲਾਕੇ ਵਿਚ ਇਸ ਪਰੰਪਰਾ ਦਾ ਵਰਣਨ ਕਰਦੇ ਹੋਏ ਡਾ. ਬੰਸੀ ਰਾਮ ਨੇ ਲਿਖਿਆ ਹੈ : "ਮੰਨਿਆ ਜਾਂਦਾ ਹੈ ਕਿ ਹਰ ਪਿੰਡ ਵਿਚ ਰਾਖਸ਼ ਹੈਨ। ਇਹ ਕਿਹਾ ਜਾਂਦਾ ਹੈ ਕਿ ਪ੍ਰਾਚੀਨ ਕਾਲ ਵਿਚ ਇਸ ਇਲਾਕੇ ਵਿਚ ਭੂਤ-ਪ੍ਰੇਤਾਂ ਅਤੇ ਰਾਖਸ਼ਾਂ ਕਾਰਣ ਮਨੁਖੀ ਵਸੋਂ ਸੰਭਵ ਨਹੀਂ ਸੀ। ਪਰ ਪਿੰਡ ਦਿਆਂ ਦੇਵਤਿਆਂ ਨੇ ਇਨ੍ਹਾਂ ਦੁਸ਼ਟ ਆਤਮਾਵਾਂ ਨੂੰ ਪਿੰਡੋਂ ਬਾਹਰ ਭਜਾ ਦਿਤਾ। ਹੁਣ ਵੀ ਕਈ ਅਵਸਰਾਂ ਤੇ ਮੁਖੌਟੇ ਪਹਿਨ ਕੇ ਪਿੰਡਾਂ ਵਿਚ ਕਈ ਕਿਸਮ ਦੇ ਉਤਸਵ ਮਨਾਏ ਜਾਂਦੇ ਹਨ। ਇਨਾਂ

---

1. ਕਿੰਨਰ ਲੋਕ ਸਾਹਿਤਯ—ਡਾ. ਬੰਸੀ ਰਾਮ।

ਵਿਚ ਇਕ ਤੋਂ ਜ਼ਿਆਦਾ ਵਿਅਕਤੀ ਰਾਖਸ਼ਾਂ ਦਾ ਪ੍ਰਤੀਕ ਬਣਦੇ ਹਨ ਅਤੇ ਦਰਸ਼ਕ ਉਨ੍ਹਾਂ ਨੂੰ ਬੁਰਾ-ਭਲਾ ਕਹਿ ਕੇ ਭੱਜ ਜਾਣੇ ਦਾ ਨਾਟਕ ਕਰਦੇ ਹਨ।"[1] ਕੁਲੂ ਵਿਚ ਦੁਸਹਿਰੇ ਨੂੰ ਦੇਵਤਿਆਂ ਨੂੰ ਪਰੰਪਰਾਗਤ ਭੇਸਾਂ ਵਿਚ ਰਥਾਂ-ਪਾਲਕੀਆਂ ਵਿਚ ਸਜਾ ਕੇ ਮੰਦਰਾਂ ਤੋਂ ਮੇਲਿਆਂ ਦੀ ਥਾਂ ਤੇ ਜਲੂਸ ਦੀ ਸ਼ਕਲ ਵਿਚ ਲਿਜਾਇਆ ਜਾਂਦਾ ਹੈ। ਇਨ੍ਹਾਂ ਦੇ ਨਾਲ ਦੇਵਤਿਆਂ ਦੇ ਪੁਜਾਰੀ, ਗੁਰੂ-ਚੇਲੇ, ਢੋਲ-ਨਗਾਰਿਆਂ, ਖੜਤਾਲਾਂ, ਆਦਿ ਸਾਜ਼ਾਂ ਦੀਆਂ ਮਿੱਠੀਆਂ ਧੁਨਾਂ ਵਿਚ ਘੁੰਮਦੇ-ਗਾਉਂਦੇ, ਵਾਤਾਵਰਣ ਨੂੰ ਮਸਤਾਨਾ ਬਣਾਉਂਦੇ ਦਰਸ਼ਕਾਂ ਨੂੰ ਮਨੋਰੰਜਨ ਦਾ ਅਵਸਰ ਵੀ ਦੇਂਦੇ ਹਨ। ਦੇਵਤੇ ਦਾ ਨਾਚ "ਹੋਲਕੀ" ਤਾਂ ਦੇਖਿਆਂ ਹੀ ਨਜ਼ਾਰਾ ਬੱਝਦਾ ਹੈ। ਇਸ ਅਵਸਰ ਤੇ ਨੌੜ ਜਾਤੀ ਦੇ ਲੋਕਾਂ ਰਾਹੀਂ ਆਯੋਜਤ ਖੇਲ-ਤਮਾਸ਼ੇ ਵੀ ਦਰਸ਼ਕਾਂ ਦੀ ਦਿਲਚਸਪੀ ਵਧਾਉਂਦੇ ਹਨ। ਪਰੰਤੂ ਇਨ੍ਹਾਂ ਦਾ ਕੁਝ ਭਾਗ ਅਸ਼ਲੀਲ ਵੀ ਹੁੰਦਾ ਹੈ। ਚੰਬਾ, ਸਿਰਮੌਰ, ਕਾਂਗੜਾ, ਰੇਣੁਕਾ ਆਦਿ ਥਾਵਾਂ ਤੇ ਪ੍ਰਬੰਧ ਕੀਤੇ ਗਏ ਧਾਰਮਿਕ ਮੇਲਿਆਂ ਵਿਚ ਵੀ ਇਸੇ ਪ੍ਰਕਾਰ ਦੇਵੀ ਦੇਵਤਿਆਂ ਨੂੰ ਰਥਾਂ ਪਾਲਕੀਆਂ ਵਿਚ ਸਜਾ ਕੇ ਮੇਲੇ ਦੀ ਪ੍ਰਕਰਮਾ ਕਰਵਾਈ ਜਾਂਦੀ ਹੈ। ਇਸ ਤਰ੍ਹਾਂ ਦੇ ਸਾਂਗਾਂ ਵਿਚ ਲੋਕ ਦੀ ਧਾਰਮਿਕ ਭਾਵਨਾ ਦਾ ਰੋਸ਼ਨ ਰੂਪ ਦੇਖਣ ਨੂੰ ਮਿਲਦਾ ਹੈ।

ਪੁਰਬਾਂ ਸਬੰਧੀ ਸਾਂਗਾਂ ਦੀ ਵੀ ਇਸ ਸੂਬੇ ਵਿਚ ਆਪਣੀ ਪਰੰਪਰਾ ਹੈ। ਲੋਹੜੀ ਤੇ ਪਿੰਡਾਂ ਵਿਚ ਲੜਕੇ "ਹਿਰਨ ਦਾ ਸਾਂਗ" ਕੱਢਦੇ ਬੂਹੇ ਬੂਹੇ ਜਾਂਦੇ ਹਨ ਅਤੇ ਆਪਣੇ ਗੀਤਾਂ ਅਤੇ ਨਾਚਾਂ ਨਾਲ ਲੋਕਾਂ ਦਾ ਮਨੋਰੰਜਨ ਕਰਦੇ ਹਨ। ਇਨ੍ਹਾਂ ਵਿਚ ਇਕ ਜਾਂ ਦੋ ਲੜਕੇ ਸਿਰ ਉਤੇ ਬਣਾਉਟੀ ਸਿੰਗ ਅਤੇ ਮਿਰਗਛਾਲ ਪਹਿਨ ਕੇ ਘੇਰੇ ਵਿਚ ਨੱਚਦੇ ਹਨ, ਬਾਕੀ ਦੇ ਢੋਲ ਵਜਾਉਂਦੇ ਘੁੰਮ ਘੁੰਮ ਨੱਚਦੇ ਹਨ। ਇਹ ਸਾਂਗ ਰਾਤ ਭਰ ਚਲਦਾ ਹੈ। ਕਿੰਨੌਰ ਇਲਾਕੇ ਵਿਚ ਵੀ ਪੁਰਬਾਂ ਸਬੰਧੀ ਹਾਸੇ-ਠੱਠੇ ਵਾਲੇ ਸਾਂਗ ਕੱਢੇ ਜਾਂਦੇ ਹਨ। ਇਨ੍ਹਾਂ ਵਿਚ ਰਾਖਸ਼ਾਂ ਜਾਂ ਦੈਂਤਾ ਨੂੰ ਮਾਰ ਕੇ ਸੁਖੀ ਜੀਵਨ ਜਿਊਣ ਦੀ ਕਲਪਨਾ ਕੀਤੀ ਜਾਂਦੀ ਹੈ।

ਦਸੰਬਰ, ਜਨਵਰੀ ਦੇ ਮੱਧ ਜਿਹੇ ਵਿਚ ਚੰਦ੍ਰੌਲੀ, ਗੁੱਗਾ, ਆਦਿ ਦੇ ਸਾਂਗ ਪਰਬਤੀ ਸੁੰਦਰਤਾ ਵਿਚ ਰੰਗ, ਰੂਪ ਅਤੇ ਨਾਦ ਭਰਦੇ ਹਨ। ਇਨ੍ਹਾਂ ਨਾਚ ਵਾਲੇ ਸਾਂਗਾਂ ਨਾਲ ਸਾਰੀ ਧਰਤੀ ਹਲਕੇ ਹਲਕੇ ਝੋਲੇ ਖਾਂਦੀ ਥਿਰਕਣ ਲਗਦੀ ਹੈ। ਚੰਦ੍ਰੌਲੀ ਵਿਚ ਦੇਵੀ ਭਗਵਤੀ ਦੀਆਂ ਭੇਟਾਂ ਦੇ ਨਾਲ ਨਾਲ ਰਾਸਲੀਲਾ ਵਾਂਗੂ ਮੰਡਲ-ਆਕਾਰ ਨਾਚ ਮਨੋਰੰਜਨ ਦਾ ਅਨੂਠਾ ਸਾਧਨ ਬਣ ਜਾਂਦਾ ਹੈ। ਇਹ ਸਾਂਗ ਜੁਲਾਹੇ, ਝੀਊਰ ਆਦਿ ਕੰਮੀ ਲੋਕ ਗਾਇਕ-ਨਰਤਕ ਵਰਗ ਦੁਆਰਾ ਦਿਖਾਏ ਜਾਂਦੇ ਹਨ। ਇਸ ਵਿਚ ਤੰਤਰੂ ਅਤੇ ਰੁਲੂ, ਉਲਟੇ ਸਿਧੇ ਟੱਲੂ-ਝੋਰੀਆਂ ਦੇ ਬਣਾਏ ਵਚਿਤਰ ਸਾਂਗਾਂ ਵਿਚ ਹਾਸੇ-ਠੱਠੇ ਅਤੇ ਵਿਅੰਗ-ਵਿਨੋਦ ਭਰੀਆਂ ਅਦਾਵਾਂ ਰਾਹੀਂ ਜੀਵਨ ਦੇ ਘੋਲ ਵਿਚ ਥਕੇ ਹਾਰੇ

1. ਕਿੰਨਰ ਲੋਕ ਸਾਹਿਤਯ—ਡਾ. ਬੰਸੀ ਰਾਮ।

ਲੋਕ ਨੂੰ ਹਸਾਉਂਦਾ, ਰਿਝਾਉਂਦਾ ਨਵੀਂ ਚੇਤਨਾ ਅਤੇ ਚੁਸਤੀ ਦਾ ਸੰਚਾਰ ਕਰਦਾ ਹੈ। ਘੱਘਰੀ, ਚੋਲੀ ਵਿਚ ਸਜੀ ਫੱਬੀ ਚੰਦਰੌਲੀ (ਚੰਦ੍ਰਾਵਲੀ ਦਾ ਅਪਭ੍ਰੰਸ਼) ਦਾ ਮੰਦਲ ਦੇ ਨਾਦ ਉਤੇ ਠੁਮਕ ਠੁਮਕ ਨੱਚਣਾ ਅਤੇ ਡੰਡੂ ਦਾ ਉਹਦੀ ਮਿੰਨਤ ਖ਼ੁਸ਼ਾਮਦ ਕਰਕੇ ਪਿਆਰ ਮੰਗਣਾ, ਵਿਨੋਦ ਦਾ ਵਚਿਤਰ ਸਮਾਂ ਬੰਨ੍ਹ ਦੇਂਦਾ ਹੈ। ਅਜਿਹੇ ਸਾਂਗ ਮਹੀਨਾ ਭਰ ਪਿੰਡ ਪਿੰਡ ਜਾ ਕੇ ਦਿਖਾਏ ਜਾਂਦੇ ਹਨ। ਪਿੰਡ ਵਾਲੇ ਉਨ੍ਹਾਂ ਨੂੰ ਨਵਾਂ ਅੰਨ ਅਤੇ ਖਾਦ-ਪਦਾਰਥ ਭੇਟ ਕਰਦੇ ਹਨ।

ਇਸੇ ਤਰ੍ਹਾਂ ਗੁੱਗੇ ਦਾ ਸਾਂਗ 'ਗੁੱਗੇ ਦੀ ਗੁਗਾਹਲ' ਵੀ ਲੋਕਰੰਜਨ ਦਾ ਮਿੱਠਾ ਜਿਹਾ ਸਾਧਨ ਹੈ। ਸਥਾਨਕ ਨਾਥਪੰਥੀ ਗਾਇਕਾਂ ਦੀਆਂ ਟੋਲੀਆਂ ਪਿੰਡ ਪਿੰਡ ਫੇਰੀ ਲਗਾਉਂਦੀਆਂ ਹਨ। ਭਾਦੋਂ ਦੀ ਨੌਮੀ (ਗੁੱਗਾਨੌਮੀ) ਤਕ ਇਕ ਮਹੀਨਾ ਸਾਂਗ ਦੇਖਣ ਵਿਚ ਆਉਂਦੇ ਹਨ। ਇਕ ਵਿਸ਼ਾਲ ਵਤਰੋੜੇ (ਬਾਂਸ ਅਤੇ ਪੱਤਿਆਂ ਦੀ ਬਣੀ ਛਤਰੀ) ਲੈ ਕੇ ਜੋਗੀਆਂ ਦੀ ਮੰਡਲੀ ਘਰ ਘਰ ਘੁੰਮਦੀ ਹੈ। ਛਤਰੋੜੇ ਨੂੰ ਰੰਗ ਬਰੰਗੀਆਂ ਡੋਰੀਆਂ ਨਾਲ ਸਜਾਇਆ ਹੁੰਦਾ ਹੈ ਜਿਸ ਨੂੰ ਇਕ ਖ਼ਾਸ ਵਿਅਕਤੀ ਨੇ ਚੁਕਿਆ ਹੁੰਦਾ ਹੈ। ਦੋ ਬੱਚਿਆਂ ਦੇ ਹੱਥ ਮੋਰਾਂ ਦੇ ਖੰਭ ਹੁੰਦੇ ਹਨ ਜਿਨ੍ਹਾਂ ਨਾਲ ਉਹ ਢੋਲ ਦੀ ਤਾਲ ਉਤੇ ਯੁਧ-ਮੁਦਰਾ ਵਿਚ ਨੱਚਦੇ ਹਨ। ਕਿਸਾਨੀ ਸਮਾਜ ਗੁੱਗੇ ਨੂੰ ਸ਼ਰਧਾ ਅਨੁਸਾਰ ਨਵਾਂ ਅੰਨ ਭੇਟਾ ਚੜ੍ਹਾਉਂਦਾ ਹੈ ਜਿਸਨੂੰ ਗੁੱਗਾ ਨੌਮੀ ਵਾਲੇ ਦਿਨ ਭੰਡਾਰੇ ਵਿਚ ਪਾ ਦਿਤਾ ਜਾਂਦਾ ਹੈ।

ਇਸੇ ਸਿਲਸਿਲੇ ਵਿਚ ਵਿਆਹ ਅਤੇ ਜੰਞੂ ਦੇ ਸਮੇਂ ਤੇ "ਨਾਨੂ ਵਿਨਾਇਕ ਨ੍ਰਿਤ" (ਝਮਾਕੜਾ) ਵਿਚ ਨਾਨੂ ਦਾ ਸਾਂਗ ਵੀ ਆਪਣਾ ਸਭਿਆਚਾਰਕ ਅਤੇ ਲੌਕਿਕ ਮਹੱਤਵ ਰੱਖਦਾ ਹੈ। ਇਸ ਸਾਂਗ ਪਿਛੇ ਵੀ ਅਨੇਕਾਂ ਲੋਕ-ਮਾਨਤਾਵਾਂ ਹਨ ਜਿਨ੍ਹਾਂ ਪ੍ਰਤੀ ਲੋਕ ਅੱਜ ਵੀ ਪ੍ਰਤੀਬਧ ਹੈ। ਵਿਆਹ ਵਿਚ ਜਿਸ ਦਿਨ ਬਰਾਤ ਚਲੀ ਜਾਂਦੀ ਹੈ ਉਸ ਰਾਤ ਲੜਕੇ ਦੇ ਘਰ 'ਨਾਚ' ਹੁੰਦਾ ਹੈ। ਇਸਨੂੰ ਪਹਾੜੀ "ਗਿੱਧਾ" ਵੀ ਕਿਹਾ ਜਾਂਦਾ ਹੈ। ਇਸ ਵਿਚ ਔਰਤਾਂ ਆਦਮੀ-ਤੀਵੀਂ ਦਾ ਭੇਸ ਬਣਾ ਕੇ ਦੰਪਤੀ ਜੀਵਨ ਦੇ ਵੱਖ ਵੱਖ ਪੱਖਾਂ ਦੀ ਵਿਆਖਿਆ ਕਰਦੀਆਂ ਅਤੇ ਉਨ੍ਹਾਂ ਦੇ ਸਾਂਗ ਕੱਢਦੀਆਂ ਹਨ। ਇਨ੍ਹਾਂ ਸਾਂਗਾਂ ਨੂੰ ਦੇਖਣ ਦਾ ਅਧਿਕਾਰ ਪੁਰਸ਼-ਵਰਗ ਨੂੰ ਨਹੀਂ ਹੈ। ਜੇਕਰ ਕੋਈ ਦੇਖਦਾ ਨਜ਼ਰ ਪੈ ਜਾਏ ਤਾਂ ਬੱਸ, ਉਹਦੀ ਖ਼ੈਰ ਨਹੀਂ।

## ਜਾਗਰਾ, ਜਗਰਾਤਾ, ਜਾਗਾ

ਜਾਗਰਾ, ਜਾਗਰਣ ਅਤੇ "ਜਾਗਾ" ਦੇਣ ਦੀਆਂ ਪਰੰਪਰਾਵਾਂ ਅਕਸਰ ਸਾਰੇ ਹੀ ਮਿਲਦੀਆਂ ਹਨ। ਬੇਸ਼ਕ ਇਨ੍ਹਾਂ ਦਾ ਮੂਲ ਸਰੂਪ ਧਰਮ ਨਾਲ ਜੁੜਿਆ ਹੋਇਆ ਹੈ, ਫਿਰ ਵੀ ਲੋਕਾਂ ਦਾ ਮਨੋਰੰਜਨ ਇਨ੍ਹਾਂ ਦੀ ਮੂਲ-ਪ੍ਰਵਿਰਤੀ ਹੈ। ਸਾਰਾ ਲੋਕ ਦੁਖ-ਦਰਦ, ਰੋਗ, ਸੋਗ, ਸਰਦੀ ਆਦਿ ਭੁੱਲ ਕੇ ਨੱਚਦਾ ਗਾਉਂਦਾ ਮਸਤ ਰਹਿੰਦਾ ਹੈ। ਘਾਟੀਆਂ ਢੋਲਕ, ਘੜੇ, ਥਾਲੀਆਂ, ਚਿਮਟਾ, ਕੰਸੀ ਆਦਿ ਸਾਜ਼ਾਂ ਦੀਆਂ ਧੁਨਾਂ ਨਾਲ ਗੂੰਜ

ਉਠਦੀਆਂ ਹਨ। ਜਾਗਰਾ ਜਾਂ ਜਗਰਾਤਾ ਵੀ "ਸੁੱਖਿਆ" ਜਾਂਦਾ ਹੈ। ਜਦੋਂ ਜਦੋਂ ਲੋਕ ਨੂੰ ਕਿਸੇ ਬੁਰਿਆਈ ਜਾਂ ਦੁਖ-ਦਰਦ ਦੀ ਸੰਭਾਵਨਾ ਬਣਦੀ ਹੈ ਉਹ ਆਪਣੇ ਇਸ਼ਟ ਦੇਵ ਨੂੰ ਯਾਦ ਕਰਦਾ ਹੈ। ਭੈਅ ਟਲ ਜਾਣ ਤੇ ਜਾਂ ਇੱਛਾ ਪੂਰੀ ਹੋਣ ਤੇ ਉਹ ਆਪਣੇ ਦੇਵਤੇ ਦੀ ਮੰਨਤ ਵਜੋਂ ਜਗਰਾਤਾ ਕਰਵਾਉਂਦਾ ਹੈ। ਕਿਸੇ ਵਿਸ਼ੇਸ਼ ਦਿਨ ਤੇ ਜਾਗਾ ਗਾਉਣ ਵਾਲਿਆਂ ਨੂੰ ਸੱਦਾ ਦਿਤਾ ਜਾਂਦਾ ਹੈ। ਦਿਨ ਛਿਪੇ ਜਾਗੇ ਵਾਲੇ ਪਿੰਡ ਵਿਚ ਪਹੁੰਚਦੇ ਹਨ ਤਾਂ ਉਨ੍ਹਾਂ ਦਾ ਸਮੱਰਥਾ ਮੁਜਬ ਸੁਆਗਤ ਕੀਤਾ ਜਾਂਦਾ ਹੈ। ਕਿਤੇ ਕਿਤੇ ਪਿੰਡ ਨੂੰ ਰੋਟੀ ਨਿਉਂਦਣ ਦੀ ਪ੍ਰਥਾ ਵੀ ਹੈ।

ਖਾਣ ਪੀਣ ਤੋਂ ਵਿਹਲਿਆਂ ਹੋ ਕੇ ਇਕ ਥਾਲੀ ਵਿਚ ਚਾਵਲ, ਮੌਲੀ, ਗੁੜ, ਰੁਪਈਆ ਆਦਿ ਰਖਵਾ ਕੇ ਘੜਾ, ਥਾਲੀ ਆਦਿ ਰਣਕਾਈ ਜਾਂਦੀ ਹੈ। ਧੂਫ, ਦੀਵਾ ਜਲਦਾ ਹੈ, ਦੇਵੀ ਦੀ ਮਹਿਮਾ ਹੁੰਦੀ ਹੈ। ਗਣੇਸ਼ ਬੰਦਨਾ ਮਗਰੋਂ ਪੌਰਾਣਿਕ ਅਤੇ ਇਤਿਹਾਸਕ ਗੀਤ ਗਾਏ ਜਾਂਦੇ ਹਨ। ਦੇਵੀ ਦੀਆਂ ਭੇਟਾਂ ਗਾਉਂਦਿਆਂ ਹੀ ਚੇਲਿਆਂ ਵਿਚ ਦੇਵੀ ਆ ਜਾਂਦੀ ਹੈ। ਉਹ ਝੂਮ-ਝੂਮ ਕੇ ਨੱਚਣ, ਖੇਲਣ ਲਗਦੇ ਹਨ। ਲੋਕ ਉਨ੍ਹਾਂ ਤੋਂ ਪੁੱਛਾਂ ਵੀ ਪੁਛਦੇ ਹਨ। ਰੋਚਕਤਾ ਅਤੇ ਰੋਮਾਂਚਕਤਾ ਪੂਰਣ ਇਸ ਵਾਤਾਵਰਣ ਵਿਚ ਅਨੂਠਾ ਆਨੰਦ ਆਉਂਦਾ ਹੈ। ਰਾਤ ਢਲਣ ਤੇ 'ਤਾਰਾ ਰਾਣੀ' ਦੀਆਂ ਭੇਟਾ ਗਾਈਆਂ ਜਾਂਦੀਆਂ ਹਨ। ਸਮਾਪਤੀ ਤੇ ਕੜਾਹ-ਪ੍ਰਸ਼ਾਦ ਵੰਡਿਆ ਜਾਂਦਾ ਹੈ। ਜਗਰਾਤਾ ਮੰਡਲੀ ਨੂੰ ਭੋਜਨ ਆਦਿ ਕਰਵਾ ਕੇ ਸਨਮਾਨ ਨਾਲ ਵਿਦਾ ਕੀਤਾ ਜਾਂਦਾ ਹੈ।

## ਨੁਆਲਾ

ਚੰਬਾ ਘਾਟੀ ਵਿਚ "ਨੁਆਲਾ" ਵੀ ਧਰਮ ਅਤੇ ਮਨੋਰੰਜਨ ਨਾਲ ਭਰਪੂਰ ਗੀਤ-ਨਾਟ ਹੈ। ਇਸ ਵਿਚ ਸ਼ਿਵਾ ਦੀ ਮਾਲਾ ਦੀ ਸਥਾਪਨਾ ਕਰਕੇ ਸ਼ਿਵਲੀਲਾ-ਪਰਕ ਅਨੇਕ ਭੇਟਾਂ ਝੂਮ ਝੂਮ ਕੇ ਗਾਈਆਂ ਜਾਂਦੀਆਂ ਹਨ। ਭੇਡੂ ਦੀ ਬਲੀ ਦਿਤੀ ਜਾਂਦੀ ਹੈ। ਕਿਧਰੇ ਕਿਧਰੇ ਤਾਂ ਭੇਟੇ ਗਏ ਭੇਡੂ-ਬੱਕਰੇ ਨੂੰ ਚੁਕ ਕੇ ਉਸਦੀ ਵੱਢੀ ਗਰਦਨ 'ਚੋਂ ਰੱਤ ਚੂਸਦੇ ਚੇਲਿਆਂ ਦਾ ਨਾਚ ਵੀ ਦੇਖਣ ਨੂੰ ਮਿਲਦਾ ਹੈ। ਇਸ ਵਿਚ ਡੋਲੀਆਂ (ਗ਼ੈਰ ਸਰੀਰਕ ਰੋਗਾਂ ਨਾਲ ਗ੍ਰਸੀਆਂ ਔਰਤਾਂ) ਦਾ ਖੇਡਣਾ ਹਾਸੇ ਅਤੇ ਰੋਮਾਂਚਪੂਰਣ ਹੁੰਦਾ ਹੈ। ਲਾਹੌਲੀ, ਧਮਾਲ ਆਦਿ ਤਾਲਾਂ ਉਤੇ ਵੱਜਦਾ ਢੋਲ, ਗੁੱਗਲ ਦੀ ਧੂਫ ਦੀ ਗੰਧ ਨਾਲ ਰੁੰਧਾ ਵਾਤਾਵਰਣ ਦਰਸ਼ਕਾਂ ਨੂੰ ਆਪਣੇ ਆਪ ਝੂਮਣ ਲਾ ਦੇਂਦਾ ਹੈ। ਇਸ ਵਿਚ ਸਥਾਨਕ ਲੋਕ ਦੀਆਂ ਧਰਮ ਸੰਬੰਧੀ ਮਾਨਤਾਵਾਂ ਦੇ ਅਨੇਕਾਂ ਰੂਪ ਦ੍ਰਿਸ਼ਟੀਗੋਚਰ ਹੁੰਦੇ ਹਨ। ਸ਼ਿਵ ਜੀ ਦਾ ਚੇਲਾ ਸ਼ਿਵਲੀਲਾ ਸੰਬੰਧੀ ਭੇਟਾ ਉਤੇ ਝੂਮ ਝੂਮ ਕੇ ਨੱਚਦਾ ਕਈ ਪ੍ਰਕਾਰ ਦੇ ਰੋਗ ਸੋਗ ਸੰਬੰਧੀ ਪ੍ਰਸ਼ਨਾਂ ਦਾ ਉੱਤਰ ਵੀ ਦੇਂਦਾ ਹੈ। ਵਰਖਾ, ਕਾਲ, ਅਸ਼ੁਭ ਘਟਨਾਵਾਂ ਆਦਿ ਦੀ ਘੋਸ਼ਣਾ ਲੋਕ ਨੂੰ ਕੰਬਾ ਦੇਂਦੀ ਹੈ। ਅਜਿਹੀਆਂ ਸੰਭਾਵਨਾਵਾਂ ਨੂੰ ਟਾਲਣ ਲਈ ਉਹ ਕੁਝ ਵੀ ਨਿਛਾਵਰ ਕਰਨ ਲਈ ਤਤਪਰ ਰਹਿੰਦਾ ਹੈ।

## ਰਾਮਲੀਲਾ ਅਤੇ ਰਾਸਲੀਲਾ

ਮਨੋਰੰਜਨ ਦੇ ਹੋਰ ਸਾਧਨਾਂ ਵਿਚ ਰਾਮਲੀਲਾ, ਧਾਰਮਿਕ ਸਮਾਜਕ ਡਰਾਮਿਆਂ ਅਤੇ ਰਾਸਲੀਲਾ ਆਦਿ ਦੀ ਗਿਣਤੀ ਵੀ ਕੀਤੀ ਜਾ ਸਕਦੀ ਹੈ। ਹਿਮਾਚਲੀ ਲੋਕ ਮਨ ਵਿਚ ਰਾਮਲੀਲਾ ਸੰਬੰਧੀ ਵਿਚਾਰ ਪੂਰਨ ਤੌਰ ਤੇ ਧਾਰਮਿਕ ਹਨ। ਉਹ ਧਾਰਮਿਕ ਭਾਵਨਾ ਨੂੰ ਲੈ ਕੇ ਇਸਦਾ ਪ੍ਰਦਰਸ਼ਨ ਕਰਦਾ, ਦੇਖਦਾ ਅਤੇ ਆਨੰਦ ਲੈਂਦਾ ਹੈ। ਇਸਦੇ ਪਾਤਰ ਰਾਮ-ਸੀਤਾ ਆਦਿ ਉਸਨੂੰ ਤੁਲਸੀ ਦੇ ਰਾਮ ਅਤੇ ਸੀਤਾ ਵਰਗੇ ਲਗਦੇ ਹਨ, ਅਤੇ ਉਸੇ ਭਾਵਨਾ ਅਤੇ ਸ਼ਰਧਾ ਨਾਲ ਉਨ੍ਹਾਂ ਦੀ ਬੰਦਨਾ ਅਤੇ ਪੂਜਾ ਕਰਦਾ ਹੈ। ਹਰੇਕ ਪਿੰਡ ਵਿਚ ਰਾਮਲੀਲਾ ਪਾਰਟੀਆਂ ਹਨ। ਜੋ ਪਾਰਟੀ ਇਕ ਵਾਰੀ ਰਾਮਲੀਲਾ ਆਰੰਭ ਕਰਦੀ ਹੈ ਉਹ ਲਗਾਤਾਰ 14 ਸਾਲ ਇਸ ਕਾਰਜ ਨੂੰ ਨਿਭਾਉਂਦੀ ਹੈ। ਇਸਨੂੰ ਵਿਚ ਵਿਚਾਲੇ ਤੋੜ ਦੇਣਾ ਜਾਂ ਛੱਡ ਦੇਣਾ ਅਧਰਮ ਮੰਨਿਆ ਜਾਂਦਾ ਹੈ। ਇਸ ਵਿਚ ਰਾਮ ਕਥਾ ਦੇ ਨਾਲ ਨਾਲ ਪਹਾੜੀ-ਪੰਜਾਬੀ ਲੋਕ ਗੀਤ ਅਤੇ "ਕਾਮਿਕ" ਵੀ ਪੇਸ਼ ਕੀਤੇ ਜਾਂਦੇ ਹਨ। ਮੇਲਿਆਂ, ਛਿੰਝਾਂ ਅਤੇ ਗਰਮੀ ਵਿਚ ਘੁਮੱਕੜ ਪਾਰਟੀਆਂ ਦੁਆਰਾ ਪਿੰਡਾਂ ਵਿਚ ਨਾਟਕਾਂ ਦਾ ਆਯੋਜਨ ਵੀ ਹੁੰਦਾ ਹੈ। ਮੀਲਾਂ ਦੀ ਯਾਤਰਾ ਕਰ ਕੇ ਲੋਕ ਇਨ੍ਹਾਂ ਨੂੰ ਦੇਖਣ ਜਾਂਦੇ ਹਨ। ਆਜ਼ਾਦੀ ਤੋਂ ਪਹਿਲਾਂ ਰਾਸਧਾਰੀਆਂ ਦੀਆਂ ਪਾਰਟੀਆਂ ਵੀ ਪਿੰਡ ਪਿੰਡ, ਸ਼ਹਿਰ ਸ਼ਹਿਰ ਫਿਰਦੀਆਂ ਹੁੰਦੀਆਂ ਸਨ। ਇਨ੍ਹਾਂ "ਰਾਸਧਾਰੀਏ" ਅਖਵਾਉਣ ਵਾਲਿਆਂ ਦੇ "ਡੇਰੇ" ਹੁੰਦੇ ਹਨ। ਡੇਰੇ ਦੇ ਮੁਖੀ ਦੇ ਨਾਂ ਤੇ ਡੇਰੇ ਦਾ ਨਾਂ ਚਲਦਾ ਹੈ; ਮਸਲਨ "ਮਾਂਗੋਸ਼ਾਹੇ ਦਾ ਡੇਰਾ" ਅਤਿਅੰਤ ਲੋਕ ਪ੍ਰਿਯ ਰਿਹਾ ਹੈ। ਰਾਸ ਵਿਚ ਕ੍ਰਿਸ਼ਨ ਲੀਲਾ ਦੇ ਅਨੇਕ ਰੂਪਾਂ ਦਾ ਪ੍ਰਦਰਸ਼ਨ ਕੀਤਾ ਜਾਂਦਾ ਹੈ।

ਜ਼ੰਬਾ-ਪਾਂਗੀ ਵਿਚ ਘੁਰਈ ਜਾਤੀ ਦਾ ਪੇਸ਼ਾਵਰ ਗਾਇਕ ਵਰਗ ਖੰਜਰੀ-ਰੋਮਨ ਲੈ ਕੇ ਪਿੰਡ ਪਿੰਡ ਘੁੰਮਦਾ ਦਿਖਾਈ ਦੇਂਦਾ ਹੈ। ਹੱਥਾਂ ਨਾਲ ਖੰਜਰੀ-ਰੋਮਾਨ ਵਜਾਉਣਾ ਅਤੇ ਨਾਲ ਨਾਲ ਗਾਉਣਾ ਉਸਦੀ ਪਰੰਪਰਾ ਤੋਂ ਚਲੀ ਆ ਰਹੀ ਕਲਾ ਦਾ ਅਦਭੁਤ ਨਮੂਨਾ ਹੈ। ਕਿਤੇ ਕਿਤੇ ਖੰਜਰੀ ਦੇ ਨਾਲ ਪੁਤਲੀਆਂ ਨੂੰ ਧਾਗਿਆਂ ਨਾਲ ਬੰਨ੍ਹ ਕੇ ਖੰਜਰੀ ਦੀ ਥਾਪ ਦੇ ਅਨੁਰੂਪ ਨਾਚ ਕਰਵਾਉਣਾ ਇਸ ਵਿਚ ਹੋਰ ਵੀ ਆਕਰਸ਼ਣ ਅਤੇ ਰਸ ਭਰ ਦੇਂਦਾ ਹੈ। ਸਰੋਤਿਆਂ ਨੂੰ ਮਨ-ਪਸੰਦ ਗੀਤ ਅਤੇ ਰਮੈਣੀ, ਪੰਡਵੈਣੀ ਆਦਿ ਦੇ ਹਿੱਸੇ ਸੁਣਾ ਕੇ ਇਹ ਲੋਕ ਇੱਛਾ ਅਨੁਸਾਰ ਇਨਾਮ ਪ੍ਰਾਪਤ ਕਰਦੇ ਹਨ। ਘੁਰਈ ਦੰਪਤੀ ਵਾਂਗੂ ਚੇਤ ਵਿਚ ਡੂਮ-ਡੂਮਣੀ ਦਾ ਘਰ ਘਰ ਜਾ ਕੇ "ਢੋਲਰੂ" ਸੁਣਾਉਣਾ ਵੀ ਮਨੋਰੰਜਨ ਦਾ ਸਾਧਨ ਬਣਦਾ ਹੈ।

## ਐਂਚਲੀਆਂ

ਕਿਸਾਨ ਵਰਗ ਵਿਚ ਕੰਨਿਆਂ ਦੇ ਵਿਆਹ ਤੋਂ ਪਹਿਲਾਂ ਇਕ ਮਹੀਨਾ ਭਰ ਸੁਹਾਗ ਗਾਉਣ ਦੀ ਪਰੰਪਰਾ ਹੈ। ਇਸ ਵਿਚ ਪਿੰਡ ਦੇ ਆਦਮੀ ਭੋਜਨ ਤੋਂ ਮਗਰੋਂ ਵਿਆਹ ਵਾਲਿਆਂ ਦੇ ਘਰ ਜਾ ਕੇ ਐਂਚਲੀਆਂ ਗਾਉਂਦੇ ਹਨ। ਘੜੇ, ਥਾਲੀ ਅਤੇ

ਢੋਲਕ ਜਾਂ ਤਬਲੇ ਦੇ ਤਾਲ ਤੇ ਅਨੇਕ ਪ੍ਰਕਾਰ ਦੇ ਵਿਆਹ-ਗੀਤ ਅੱਧੀ ਰਾਤ ਤਕ ਗਾਏ ਜਾਂਦੇ ਹਨ। ਲੋਕ ਮਨੋਰੰਜਨ ਦੇ ਨਾਲ ਨਾਲ ਸਰਦੀ ਦੀਆਂ ਲੰਬੀਆਂ ਰਾਤਾਂ ਕੱਟਣ ਦਾ ਇਹ ਮਿੱਠਾ ਸਾਧਨ ਪੀੜ੍ਹੀਆਂ ਤੋਂ ਚਲਿਆ ਆ ਰਿਹਾ ਹੈ। ਇਸ ਵਿਚ ਸ਼ਿਵ-ਵਿਆਹ, ਰਾਮ-ਵਿਆਹ ਆਦਿ ਪ੍ਰਸੰਗਾਂ ਨੂੰ ਬੜੀ ਮਸਤੀ ਨਾਲ ਗਾਇਆ ਜਾਂਦਾ ਹੈ।

**ਖੇਡ-ਤਮਾਸ਼ੇ**

ਮਦਾਰੀਆਂ ਰਾਹੀਂ ਬਾਂਦਰ-ਬਾਂਦਰੀ ਦਾ ਨਾਚ, ਖੇਲ-ਤਮਾਸ਼ੇ, ਰਿੱਛ ਦਾ ਨਾਚ, ਬੰਗਾਲੀਆਂ ਰਾਹੀਂ ਨਾਗ-ਦਰਸ਼ਨ ਅਤੇ ਬੀਨ ਉਤੇ ਸੱਪ ਮੇਲ੍ਹਣ ਲਾ ਦੇਣਾ, ਪੁਤਲੀਆਂ ਦਾ ਨਾਚ ਆਦਿ, ਅਨੇਕ ਮਨੋਰੰਜਨ ਦੇ ਸਾਧਨਾਂ ਦੀ ਵੀ ਇਥੇ ਪਰੰਪਰਾ ਹੈ, ਇਨ੍ਹਾਂ ਤਮਾਸ਼ਿਆਂ ਪ੍ਰਤੀ ਸਮੁੱਚੇ ਲੋਕ ਦਾ ਕੁਦਰਤੀ ਝੁਕਾਅ ਮਿਲਦਾ ਹੈ। ਬੱਸ ਖ਼ਬਰ ਮਿਲੇ ਸਹੀ, ਸਾਰਾ ਪਿੰਡ ਉੱਧਰ ਟੁੱਟ ਪੈਂਦਾ ਹੈ। ਆਧੁਨਿਕ ਵਿਗਿਆਨਕ ਮਨੋਰਜਨ ਦੇ ਸਾਧਨਾਂ ਤੋਂ ਅਛੂਤੀ ਇਹ ਬਰਫ਼ਾਨੀ-ਧਰਤੀ ਇਨ੍ਹਾਂ ਸਾਧਨਾਂ ਤੋਂ ਇਲਾਵਾ ਤਾਸ਼, ਸ਼ਤਰੰਜ, ਛਕੜੀ, ਅਖਰੋਟ ਅਤੇ ਡੌਡਿਆਂ ਦੇ ਖੇਲ ਵਿਚ ਵੀ ਬਰਾਬਰ ਰੁਚੀ ਲੈਂਦੀ ਹੈ। ਉਨ੍ਹਾਂ ਨੂੰ ਬਰਫ਼ ਵਿਚ ਜੰਗਲੀ ਜਾਨਵਰਾਂ ਦਾ ਸ਼ਿਕਾਰ ਕਰਨ ਵਿਚ ਆਨੰਦ ਆਉਂਦਾ ਹੈ। ਉਹ ਨਦੀਆਂ-ਤਲਾਬਾਂ ਵਿਚ ਮੱਛੀਆਂ ਫੜਨ ਦਾ ਆਨੰਦ ਲੈਂਦਾ ਹੈ। ਝੋਲ, ਸੁਰ ਜਾਂ ਸ਼ਰਾਬ ਦੀ ਮਸਤੀ ਵਿਚ ਛਿੰਝਾਂ, ਮੇਲਿਆਂ ਵਿਚ ਘੁੰਮਦਾ, ਟਮਕ ਵਜਾਉਂਦੇ ਹੋਏ ਟੱਪੇ, ਛਿੰਝ ਗੀਤ ਗਾਉਂਦਿਆਂ ਨੱਚਣਾ, ਝੂਮਣਾ ਉਸ ਨੂੰ ਬੜਾ ਚੰਗਾ ਲਗਦਾ ਹੈ। ਮੇਲਿਆਂ ਅਤੇ ਛਿੰਝਾਂ ਵਿਚ ਕੁਸ਼ਤੀਆਂ ਦਾ ਆਯੋਜਨ, ਭੇਡੂਆਂ ਅਤੇ ਕੁੱਕੜਾਂ ਦੇ ਭੇੜ, ਵੀ ਲੋਕ ਮਨੋਰੰਜਨ ਦੇ ਰੂਪ ਵਿਚ ਆਯੋਜਤ ਕੀਤੇ ਜਾਂਦੇ ਹਨ। ਚੇਤ ਦਾ ਮਹੀਨਾ ਤਾਂ ਕਾਂਗੜਾ ਘਾਟੀ ਵਿਚ ਕੁਸ਼ਤੀਆਂ ਦਾ ਮਹੀਨਾ ਅਖਵਾਉਂਦਾ ਹੈ। ਦੂਰ ਦੂਰ ਤੋਂ ਆਏ ਪਹਿਲਵਾਨਾਂ ਦੇ ਕਰਤਬ ਦੇਖਣ ਲਈ ਲੋਕ ਮੀਲਾਂ ਦੀ ਵਾਟ ਗਾਹ ਕੇ ਅਪੜਦੇ ਹਨ। ਵਿਊਂਝੋਲੀ (ਬੰਸਰੀ) ਉਤੇ ਪਹਾੜੀ ਧੁਨਾਂ ਦਾ ਅਲਾਪ ਵੀ ਗਵਾਲਿਆਂ, ਭੇਡਾਂ ਚਾਰਨ ਵਾਲਿਆਂ ਅਤੇ ਮੁਸਾਫ਼ਰਾਂ ਦਾ ਇਕਾਂਤ ਵਿਚ ਮਨੋਰੰਜਨ ਦਾ ਆਧਾਰ ਬਣਦਾ ਹੈ। ਗੁੱਡੀਆਂ ਬਣਾਉਣਾ ਅਤੇ ਉਨ੍ਹਾਂ ਦੇ ਵਿਆਹ ਕਰਨੇ ਲੜਕੀਆਂ ਦੀ ਪਿਆਰੀ ਖੇਡ ਹੈ। ਪਿਡਾਂ ਦੇ ਬੱਚੇ ਬੱਚੀਆਂ ਸੂਰਜ ਢਲੇ ਵਿਹੜਿਆਂ ਅਤੇ ਚੌਗਾਨਾਂ ਵਿਚ ਕਬੱਡੀ, ਗੀਟੀ ਲਕੋਣਾ, ਲੁੱਕਣ-ਮੀਟੀ, ਕਿੱਕਲੀ, ਬਾਘ-ਬੱਕਰੀ ਆਦਿ ਕਈ ਪ੍ਰਕਾਰ ਦੇ ਖੇਲ ਖੇਲਦੇ ਹਨ। ਗੁੱਲੀ ਡੰਡਾ ਲੜਕਿਆਂ ਦਾ ਪ੍ਰਿਅ ਖੇਲ ਹੈ। ਫੱਗਣ ਵਿਚ ਪਤੰਗਾਂ ਉਡਾਈਆਂ ਜਾਂਦੀਆਂ ਹਨ। ਸਰਦੀਆਂ ਵਿਚ ਧੂਣੀ ਮੂਹਰੇ ਬੈਠ ਕੇ ਅੱਧੀ ਰਾਤ ਤਕ ਬਾਤਾਂ ਚਲਦੀਆਂ ਹਨ। ਬੁਝਾਰਤਾਂ ਬੁੱਝਣਾ, ਗੱਪ ਮਾਰਨਾ, ਕਵਿਤਾ ਸੁਣਾਉਣਾ ਆਦਿ ਵੀ ਮਨੋਰੰਜਨ ਦੇ ਸਾਧਨ ਰਹਿੰਦੇ ਹਨ। ਕੌਮੀ ਅਤੇ ਸੂਬਾਈ ਦਿਨਾਂ ਤੇ, ਜਿਵੇਂ ਕਿ 25 ਜਨਵਰੀ, 26 ਜਨਵਰੀ, 15 ਅਗਸਤ, 1 ਨਵੰਬਰ ਆਦਿ ਉਤੇ ਵਿਸ਼ੇਸ਼ ਖੇਲ੍ਹਾਂ ਨੁਮਾਇਸ਼ਾਂ ਅਤੇ ਮੁਕਾਬਲਿਆਂ ਦੇ ਆਯੋਜਨ ਵੀ ਲੋਕ ਨੂੰ ਮਨੋਰੰਜਨ ਦੇ ਅਵਸਰ ਪ੍ਰਦਾਨ ਕਰਦੇ ਹਨ।

# 9. ਲੋਕ ਨਾਚ, ਸਾਜ਼ ਅਤੇ ਸੰਗੀਤ

ਲੋਕ ਨਾਚ ਲੋਕਪਰਕ ਮਨੋਰੰਜਨ ਵਿਦਿਆ ਹੈ । ਲੋਕ ਕਲਾ ਵਾਂਗੂ ਇਹ ਵੀ ਸੁਤੰਤਰਤਾ ਅਤੇ ਪਰੰਪਰਾ ਦੁਆਰਾ ਪ੍ਰਵਾਹਮਾਨ ਹੈ । ਦੇਸ਼, ਕਾਲ, ਪਾਤਰ ਆਦਿ ਦੇ ਆਧਾਰ ਤੇ ਇਨ੍ਹਾਂ ਦੇ ਕਈ ਰੂਪ ਪ੍ਰਚਲਤ ਹਨ । ਇਨ੍ਹਾਂ ਦੇ ਨਿਯਮ ਅਤੇ ਵਿਧੀ-ਵਰਜਣਾ ਦੀ ਸੀਮਾ ਨਰਤਕਾਂ ਦੇ ਆਨੰਦ ਅਤੇ ਹੁਲਾਸ ਤਕ ਸੀਮਤ ਹੈ । ਇਨ੍ਹਾਂ ਵਿਚ ਮਨੁੱਖ ਦੀ ਇਤਿਹਾਸਕ ਅਤੇ ਸਮਾਜਕ, ਪਰੰਪਰਾ ਅਤੇ ਵਿਕਾਸ ਦੇ ਦਰਸ਼ਨ ਹੁੰਦੇ ਹਨ । ਜਨਜਾਤੀ ਜੀਵਨ ਦੇ ਤਾਂ ਇਹ ਪ੍ਰਮੁੱਖ ਅੰਗ ਹਨ । ਉਨ੍ਹਾਂ ਦੇ ਵਿਗੋਚਿਆਂ ਭਰੇ ਅਤੇ ਸਖ਼ਤ ਜੀਵਨ ਨੂੰ ਸੰਗੀਤ ਅਤੇ ਨਾਚ ਹੀ ਮਿੱਠਾ, ਸੁਖਮਈ ਅਤੇ ਮਸਤ ਬਣਾਉਂਦੇ ਹਨ । ਨਾ ਇਨ੍ਹਾਂ ਦੀ ਸਹਿਣਸ਼ੀਲਤਾ, ਸੁਖ-ਆਨੰਦ ਅਤੇ ਵਿਨੋਦੀ ਪ੍ਰਵਿਰਤੀ ਦੇ ਪ੍ਰਤੀਕ ਵੀ ਹਨ ।

ਹਿਮਾਚਲ ਪ੍ਰਦੇਸ਼ ਲੋਕ ਨਰਤਕਾਂ ਦੀ ਧਰਤੀ ਹੈ । ਇਸਦੇ ਨਾਚ ਮਨੋਰੰਜਨ ਪ੍ਰਧਾਨ ਅਤੇ ਰੂੜ੍ਹ ਹਨ । ਇਥੋਂ ਦੇ ਉਤਸਵ, ਤਿਉਹਾਰ, ਮੇਲੇ ਅਤੇ ਸੰਸਕਾਰ ਸਮੂਹ-ਨਾਚਾਂ ਨਾਲ ਭਰਪੂਰ ਹਨ । ਇਨ੍ਹਾਂ ਨਾਚਾਂ ਵਿਚ ਸਥਾਨਕ ਇਤਿਹਾਸ, ਸਭਿਆਚਾਰਕ ਪਰੰਪਰਾਵਾਂ ਅਤੇ ਲੌਕਿਕ ਮਾਨਤਾਵਾਂ ਦਾ ਪ੍ਰਤੀਬਿੰਬ ਮਿਲਦਾ ਹੈ । ਦੇਵ-ਨਾਚ, ਰਾਖਸ਼-ਨਾਚ, ਡੰਗੀ-ਨਾਚ, ਦਰੋੜੀ-ਨਾਚ ਆਦਿ ਲੋਕ-ਨਾਚ ਬੜੇ ਚਾਅ ਅਤੇ ਮਸਤੀ ਨਾਲ ਨੱਚੇ ਜਾਂਦੇ ਹਨ ।[1] ਇਹ ਨਾਚ ਜੀਵਨ ਦੀ ਸਿਥਲਤਾ ਨੂੰ ਤੋੜ ਕੇ ਉਸ ਵਿਚ ਨਵੀਨਤਾ ਦਾ ਸੰਚਾਰ ਕਰ ਕੇ ਨਵੀਂ ਚੇਤਨਾ ਅਤੇ ਹੁਲਾਸ ਭਰਦੇ ਹਨ । ਇਹ ਘੰਟਿਆਂ-ਬੱਧੀ ਚਲਦੇ ਹਨ । ਗੀਤਾਂ ਵਿਚ ਵੱਖ ਵੱਖ ਥਾਵਾਂ ਤੇ ਸ਼ਹਿਨਾਈ, ਬੰਸਰੀ ਅਤੇ ਢੋਲ ਦੇ ਤਾਲ ਬਦਲ ਜਾਂਦੇ ਹਨ । ਨਰਤਕਾਂ ਦਾ ਪੈਰ ਚੁਕਣਾ ਵੀ ਉਸੇ ਕ੍ਰਮ ਵਿਚ ਬਦਲਦਾ ਰਹਿੰਦਾ ਹੈ । ਗੀਤ, ਲੈਅ ਅਤੇ ਅਭਿਨੈ ਵਿਚ ਸੁਭਾਵਕ ਕਰਵਟਾਂ ਕਰਕੇ ਸਾਰਾ ਵਾਤਾਵਰਣ ਰੰਗ, ਰਸ ਵਿਚ ਭਿੱਜਦਾ ਦਰਸ਼ਕਾਂ ਨੂੰ ਆਨੰਦਿਤ ਕਰਦਾ ਹੈ ।

### ਰਾਖਸ਼-ਨਾਚ-ਛੰਮ

ਕਿੰਨਰ ਖੇਤਰ ਵਿਚ ਪਰੰਪਰਾ ਤੋਂ ਚਲੇ ਆ ਰਹੇ ਲਾਮਿਆਂ ਅਤੇ ਦੇਵਤਿਆਂ ਦੇ ਨਾਚ ਅਤੇ ਰਾਖਸ਼ਾਂ ਸੰਬੰਧੀ ਨਾਚ ਆਦਿਮ ਜੀਵਨ ਦੀ ਯਾਦ ਦੁਆਉਂਦੇ ਹਨ ।

1. ਹਿਮਾਲੀਆ ਦੇ ਵੱਖ ਵੱਖ ਭਾਗਾਂ ਵਿਚ ਪ੍ਰਚਲਤ ਲੋਕ ਨਾਚਾਂ ਦੇ ਸਥਾਨਕ ਨਾਂ ।

ਕਿੰਨਰਾਂ ਨੂੰ ਤਾਂ "ਹਿਰਣ-ਨਰਤਕ" ਦੀ ਸੰਗਿਆ ਦਿਤੀ ਗਈ ਹੈ। ਰਾਖਸ਼ ਨਾਚ ਮੁਖੌਟੇ ਪਾ ਕੇ ਨੱਚਿਆ ਜਾਂਦਾ ਹੈ। ਇਹ ਮੁਖੌਟੇ ਤਿੰਨ, ਪੰਜ, ਸੱਤ, ਨੌਂ ਦੀ ਗਿਣਤੀ ਵਿਚ ਹੁੰਦੇ ਹਨ। ਇਸ ਇਲਾਕੇ ਵਿਚ ਚੰਦਰੀਆਂ-ਰੂਹਾਂ ਅਤੇ ਰਾਖਸ਼ਾਂ ਤੋਂ ਫ਼ਸਲ ਬਚਾਉਣ ਲਈ ਲੋਕ-ਨਾਚਾਂ ਦਾ ਪ੍ਰਬੰਧ ਕੀਤਾ ਜਾਂਦਾ ਹੈ। ਇਹ ਭੰਗੜੇ ਵਰਗਾ ਲੱਗਦਾ ਹੈ। ਆਦਿਮ ਵੇਸ-ਭੂਸ਼ਾ ਅਤੇ ਗਹਿਣਿਆਂ ਨਾਲ ਸਜੇ ਇਹ ਨਰਤਕ ਉਸ ਸਮੇਂ ਬੜੇ ਭਿਆਨਕ ਲਗਦੇ ਹਨ। ਅਕਸਰ ਅਜਿਹੇ ਨਾਚ ਲਾਮਿਆਂ ਦੀ ਸੰਘਣੀ ਆਬਾਦੀ ਵਿਚ ਕੀਤੇ ਜਾਂਦੇ ਹਨ। ਇਸ ਨਾਚ ਵਿਚ ਭੂਤਾਂ-ਪ੍ਰੇਤਾਂ ਅਤੇ ਰਾਖਸ਼ਾਂ ਨੂੰ ਭਜਾਉਣ ਦੇ ਦ੍ਰਿਸ਼ ਨਜ਼ਰ ਆਉਂਦੇ ਹਨ। ਚੈਤਰੌਲ, ਬੀਸੂ, ਦੀਵਾਲ ਆਦਿ ਤਿਉਹਾਰਾਂ ਉਤੇ ਇਨ੍ਹਾਂ ਨਾਚਾਂ ਦਾ ਬੜੇ ਚਾਅ ਅਤੇ ਉਮੰਗ ਨਾਲ ਆਯੋਜਨ ਕੀਤਾ ਜਾਂਦਾ ਹੈ। ਇਨ੍ਹਾਂ ਵਿਚ ਆਦਮੀ, ਔਰਤਾਂ ਇਕੱਠੇ ਨੱਚਦੇ ਹਨ। ਦੋਹਾਂ ਨੇ ਇਕ-ਦੂਜੇ ਦੇ ਹੱਥ ਫੜੇ ਹੁੰਦੇ ਹਨ। ਸਭ ਤੋਂ ਅੱਗੇ ਨੱਚਣ ਵਾਲੇ ਨੂੰ "ਘੁਰੇ" ਕਿਹਾ ਜਾਂਦਾ ਹੈ। ਬਾਕੀ ਸਾਰੇ ਉਸਦੀ ਚਾਲ ਦੇ ਨਾਲ ਨਾਲ ਨਾਚ ਕਰਦੇ ਹਨ। ਕੁਝ ਇਲਾਕਿਆਂ ਵਿਚ ਆਦਮੀ ਔਰਤਾਂ ਦੇ ਅੱਡ ਅੱਡ ਨੱਚਣ ਦੀ ਪਰੰਪਰਾ ਵੀ ਮਿਲਦੀ ਹੈ।[1]

### ਮਾਲਾ-ਨਾਚ

ਇਥੋਂ ਦਾ "ਕਾਯਙ ਮਾਲਾ ਨ੍ਰਿਤ" ਅਤਿਅੰਤ ਲੋਕਪ੍ਰਿਅ ਹੈ। ਇਸ ਵਿਚ ਪਰਪਰਾਗਤ ਗਹਿਣੇ ਕਪੜਿਆਂ ਨਾਲ ਸਜੇ ਨਰਤਕ ਇਕ ਦੂਜੇ ਨੂੰ ਇਸ ਤਰ੍ਹਾਂ ਫੜਦੇ ਹਨ ਕਿ ਉਨ੍ਹਾਂ ਦੀਆਂ ਬਾਹਵਾਂ ਨਾਲ ਗੁਣਾ ਦਾ ਚਿੰਨ੍ਹ ਬਣ ਜਾਂਦਾ ਹੈ। ਇਸ ਵਿਚ ਸਭ ਨਰਤਕ ਮਣਕਿਆਂ ਵਰਗੇ ਲਗਦੇ ਹਨ। ਗੀਤ ਦੀ ਲੈਅ ਅਤੇ ਭਾਵ ਦੇ ਅਨੁਸਾਰ ਇਸ ਨਾਚ ਦੀ ਗਤੀ ਧੀਮੀ ਤੋਂ ਤੇਜ਼ ਹੁੰਦੀ ਜਾਂਦੀ ਹੈ। ਇਸ ਵਿਚ ਛਾਂਗ (ਸ਼ਰਾਬ) ਦੀ ਮਸਤੀ ਉਨ੍ਹਾਂ ਦੇ ਮਸਤ ਜੀਵਨ ਦੀ ਝਲਕ ਦੇਂਦੀ ਹੈ।

### ਡਲਸ਼ੋਨ ਅਤੇ ਚੋਲੰਬਾ ਨਾਚ

ਇਹ ਨਾਚ ਰੋਪਾ ਘਾਟੀ ਦੇ ਹਨ। ਇਨ੍ਹਾਂ ਵਿਚ ਸੱਪ ਦੇ ਕੁੰਡਲ ਵਾਂਗੂ ਨਾਚ ਨੱਚਿਆ ਜਾਂਦਾ ਹੈ। ਚੋਲੰਬਾ ਨਾਚ ਜਿਸਨੂੰ ਬਾਘ ਦੇ ਮਰਨ ਤੇ ਨਾਟੀ ਰੂਪ ਵਿਚ ਨੱਚਿਆ ਜਾਂਦਾ ਹੈ, ਆਪਣੇ ਸਰੂਪ ਵਿਚ ਅਤਿਅਤ ਰੋਚਕ ਹੈ। ਇਸ ਵਿਚ ਬਾਘ ਦੀ ਖੱਲ ਵਿਚ ਭੂਸਾ ਭਰ ਕੇ ਉਸਦੇ ਨੱਕ ਵਿਚ ਸੋਨੇ ਦਾ ਗਹਿਣਾ ਪਾ ਕੇ ਨਾਚ ਕਰਾਇਆ ਜਾਂਦਾ ਹੈ। "ਨਾਗਸ ਕਾਯਙ" ਨਾਚ ਵੀ ਸੱਪ ਵਰਗੀ ਤੌਰ ਦਾ ਨਾਚ ਹੈ। ਇਸ ਵਿਚ ਨਰਤਕਾਂ ਦੀਆਂ ਕਤਾਰਾਂ ਟੇਢੀਆਂ ਹੁੰਦੀਆਂ ਰਹਿੰਦੀਆਂ ਹਨ। "ਹੇਰਕੀ ਕਾਯਙ" ਦਰੁਤ ਗਤੀ ਦਾ ਨਾਚ ਹੈ। ਇਸ ਵਿਚ ਕਿਸੇ ਪ੍ਰੇਮੀ-ਪ੍ਰੇਮਕਾ ਦਾ ਗੀਤ

---

1. ਕਿੰਨਰ ਲੋਕ ਸਾਹਿਤਯ—ਡਾ. ਬੰਸੀ ਰਾਮ।

ਗਾਇਆ ਜਾਂਦਾ ਹੈ। ਲੈਅ ਅਤੇ ਗਤੀ ਵਿਚ ਤੀਬਰਤਾ ਹੋਣ ਕਰਕੇ ਅਕਸਰ ਇਸ ਨਾਚ ਵਿਚ ਨੱਢੇ-ਨੱਢੀਆਂ ਹੀ ਭਾਗ ਲੈਂਦੇ ਹਨ।[1] "ਸੁਨਾ ਕਾਯਣ" ਨਾਚ ਸਾਰੇ ਪਿੰਡਾਂ ਵਿਚ ਨੱਚਿਆ ਜਾਂਦਾ ਹੈ। ਇਸ ਵਿਚ ਨਰਤਕ ਕਦੀ ਦੌੜਦੇ ਹਨ ਅਤੇ ਕਦੀ ਮੰਦ ਗਤੀ ਨਾਲ ਨੱਚਦੇ ਹਨ। ਇਨ੍ਹਾਂ ਨਾਚਾਂ ਵਿਚ ਆਦਿਮ ਅਤੇ ਜੰਗਲੀ ਜੀਵਨ ਦੇ ਅਨੇਕ ਦ੍ਰਿਸ਼ ਮਿਲਦੇ ਹਨ।

## ਜਾਤਰੂ ਕਾਯਣ

ਤਿਉਹਾਰਾਂ ਸਮੇਂ ਆਯੋਜਿਤ ਲੋਕ-ਨਾਚਾਂ ਵਿਚ "ਜਾਤਰੂ-ਕਾਯਣ" ਅਤਿਅੰਤ ਲੋਕ-ਪ੍ਰਿਅ ਹੈ। ਇਸ ਵਿਚ ਤਿਉਹਾਰਾਂ ਸੰਬੰਧੀ ਗੀਤ ਗਾਏ ਜਾਦੇ ਹਨ। ਨਰਤਕਾਂ ਦੀ ਗਿਣਤੀ ਸੈਂਕੜਿਆਂ ਤਕ ਹੋ ਜਾਂਦੀ ਹੈ। ਇਸ ਵਿਚ ਇਕ ਜਣਾ ਮੂੰਹ ਵਾਲਾ ਕੋਈ ਸਾਜ਼ ਵਜਾਉਂਦਾ ਹੈ ਅਤੇ ਘੁਰੇ ਚੌਰ ਲੈ ਕੇ ਮਸਤੀ ਨਾਲ ਨੱਚਦਾ ਹੈ। ਚੌਰ ਲਈ ਕਈ ਵਾਰੀ ਨਰਤਕਾਂ ਵਿਚ ਝਗੜੇ ਹੋ ਜਾਂਦੇ ਹਨ। ਚੌਰ ਲਈ ਕਿਤੇ ਕਿਤੇ ਥੋੜੀ ਬਹੁਤੀ ਫੀਸ ਵੀ ਰੱਖੀ ਹੁੰਦੀ ਹੈ ਜਿਸਨੂੰ ਦੇਵਤੇ ਦੀ ਗੋਲਕ ਵਿਚ ਪਾ ਦਿਤਾ ਜਾਂਦਾ ਹੈ।

## ਸ਼ਨ ਅਤੇ ਸ਼ਬੂ ਨਾਚ

ਸ਼ਨ ਅਤੇ ਸ਼ਬੂ ਲਾਹੌਲ ਘਾਟੀ ਦੇ ਲੋਕ-ਪ੍ਰਿਅ ਨਾਚ ਹਨ। ਇਹ ਨਾਚ ਬੁੱਧ ਦੀ ਯਾਦ ਵਿਚ ਗੋਂਪਾ ਵਿਚ ਨੱਚੇ ਜਾਂਦੇ ਹਨ। "ਸ਼ਨ" ਦਾ ਮਤਲਬ ਹੈ ਬੁਧ-ਉਸਤਤੀ ਗੀਤ। ਇਸ ਲਈ ਬੁਧ ਦੀਆਂ ਉਸਤਤਾਂ ਉਤੇ ਆਧਾਰਤ ਨਾਚ ਹੀ ਸ਼ਨ-ਨਾਚ ਅਖਵਾਉਂਦਾ ਹੈ। ਇਹ ਇਕ ਕਿਸਮ ਦਾ ਜਾਤੀ-ਨਾਚ ਹੈ ਜੋ ਫ਼ਸਲ ਵੱਢਣ ਤੇ ਨੱਚਿਆ ਜਾਂਦਾ ਹੈ। ਇਸ ਵਿਚ ਸ਼ਹਿਨਾਈ, ਢੋਲ ਅਤੇ ਵਾਇਲਨ ਵਰਗੇ ਤੰਤੀ ਸਾਜ਼ਾਂ ਦਾ ਸੰਗੀਤ ਵਾਤਾਵਰਣ ਵਿਚ ਗੰਭੀਰਤਾ ਅਤੇ ਵਚਿਤਰਤਾ ਭਰ ਦੇਂਦਾ ਹੈ। ਇਸੇ ਤਰ੍ਹਾਂ ਸ਼ਬੋ ਨਾਚ ਤਿਉਹਾਰਾਂ-ਪੁਰਬਾਂ ਉਤੇ ਨੱਚਿਆ ਜਾਂਦਾ ਹੈ। ਇਹ ਨਾਚ ਇਨ੍ਹਾਂ ਲੋਕਾਂ ਦੀਆਂ ਤਿਉਹਾਰਕ ਖ਼ੁਸ਼ੀਆਂ, ਪਰੰਪਰਾਵਾਂ ਅਤੇ ਮਾਨਤਾਵਾਂ ਦੀ ਵਿਆਖਿਆ ਕਰਦਾ ਹੈ। ਲਾਹੌਲੀ ਨਾਚਾਂ ਦੇ ਨੇਮ ਬੜੇ ਨਿਸ਼ਚਿਤ ਹਨ। ਅਕਸਰ ਇਹ ਨਾਚ ਮੰਦਰਾਂ ਵਿਚ, ਤਿਉਹਾਰਾਂ ਸਮੇਂ ਆਯੋਜਿਤ ਕੀਤੇ ਜਾਂਦੇ ਹਨ। ਥਰ ਕਾਯਣ, ਨਾਗਸ ਕਾਯਣ, ਛੇਰਕੀ ਕਾਯਣ, ਸੁਨਾ ਕਾਯਣ, ਵਾਕਾਯਣ ਆਦਿ ਨਾਚਾਂ ਵਿਚ ਬਾਘ (ਚੀਤਾ) ਆਦਿ ਪਸ਼ੂਆਂ ਅਤੇ ਨਾਗਣ ਵਰਗੀਆਂ ਮੁਦਰਾਵਾਂ ਬਣਾ ਕੇ ਨਾਚ ਨੱਚੇ ਜਾਂਦੇ ਹਨ।

1. ਕਿੰਨਰ ਲੋਕ ਸਾਹਿਤਯ—ਡਾ. ਬੰਸੀ ਰਾਮ।

## ਨਾਟੀ

ਕੁਲੂ, ਮੰਡੀ, ਸਿਰਮੌਰ, ਮਹਾਸੂ ਅਤੇ ਚੰਬਾ ਆਦਿ ਇਲਾਕਿਆਂ ਵਿਚ ਨਾਟੀ-ਨਾਚ ਅਨੇਕ ਰੂਪਾਂ ਵਿਚ ਪ੍ਰਚਲਤ ਹੈ। ਕੁਲੂ ਵਿਚ ਇਤਿਹਾਸਕ ਦ੍ਰਿਸ਼ਟੀ ਤੋਂ ਇਸਨੂੰ "ਸਿਰਾਜੀ-ਨਾਟੀ" ਕਿਹਾ ਜਾਂਦਾ ਹੈ। ਇਸ ਵਿਚ ਗੀਤ ਕੁਲੂ ਅਤੇ ਸੁਰ-ਤਾਲ ਅੰਦਰਲੇ ਸਿਰਾਜੀ ਤੋਂ ਲਏ ਗਏ ਹਨ। ਇਹ ਅਨੇਕਾਂ ਨਾਚਾਂ ਦਾ ਸਮੂਹ ਹੈ। ਕੱਥਕ ਨਾਚ ਵਾਂਗੂ ਇਸ ਦੀਆਂ ਅਨੇਕ ਤਰਕੀਬਾਂ ਅਤੇ ਨਾਂ ਹਨ। ਇਨ੍ਹਾਂ ਵਿਚ ਢਿੱਲੋਂ, ਦੇਸੀ, ਫੇਟੀ, ਬਾਖਲੀ, ਕਾਹਿਕਾ, ਦੋਹਰੀ, ਲਾਹੌਲੀ, ਚੰਬਿਆਲੀ, ਬਾਂਠੜਾ, ਲੁੱਡੀ ਆਦਿ ਨਾਟੀਆਂ ਵਧੇਰੇ ਲੋਕ-ਪ੍ਰਿਅ ਹਨ। ਇਨ੍ਹਾਂ ਵਿਚ ਤਾਲ ਦਾ ਵਧੇਰੇ ਮਹੱਤਵ ਰਹਿੰਦਾ ਹੈ। ਇਸ ਲਈ ਇਹ ਸਾਰੇ ਨਾਂ ਤਾਲਾਂ ਦੇ ਆਧਾਰ ਤੇ ਹੀ ਦਿੱਤੇ ਗਏ ਹਨ। ਇਨ੍ਹਾਂ ਵਿਚ ਢੋਲ, ਨਗਾਰਾ, ਸ਼ਹਿਨਾਈ, ਖੜਤਾਲ ਅਤੇ ਰਣਸਿੰਗੇ ਆਦਿ ਸਾਜ਼ਾਂ ਦਾ ਪ੍ਰਯੋਗ ਮਿਲਦਾ ਹੈ। ਹੇਸੀਆਂ ਦੁਆਰਾ ਵਜਾਈ ਜਾਣ ਵਾਲੀ ਸ਼ਨਹਾ (ਸ਼ਹਿਨਾਈ) ਨਾਟੀ ਦੀ ਜਿੰਦ ਜਾਨ ਹੈ। ਇਹ ਸਾਜ਼ ਗਾਏ ਜਾਣ ਵਾਲੇ ਗੀਤਾਂ ਅਤੇ ਨਾਚਾਂ ਨੂੰ ਗਤੀ ਦੇਂਦੇ ਹੋਏ ਵਾਤਾਵਰਣ ਵਿਚ ਗੰਭੀਰਤਾ ਭਰ ਦੇਂਦੇ ਹਨ। ਗੀਤਾਂ ਵਿਚਲਾ ਭਾਵ 'ਨਾਟੀ" ਦੇ ਸੁਮੇਲ ਨਾਲ ਵੱਖ ਵੱਖ ਰੂਪਾਂ ਵਿਚ ਉੱਭਰਦੇ ਰੰਗਾਂ ਵਿਚ ਅੱਖਾਂ ਸਾਹਮਣੇ ਤੈਰਨ ਲਗਦਾ ਹੈ। ਮਨ ਝੂਮ ਝੂਮ ਕੇ ਗੁਨਗੁਨਾਉਣ ਲਗਦਾ ਹੈ। ਪੈਰ ਥਿਰਕਣ ਲੱਗ ਪੈਂਦੇ ਹਨ। ਇਉਂ ਸਮੁੱਚਾ ਲੋਕ ਗਾਉਣ ਅਤੇ ਮਸਤੀ ਵਿਚ ਝੂਮਣ ਲਗਦਾ ਹੈ। ਨਾਟੀ ਦੀ ਇਹੋ ਵਿਸ਼ੇਸ਼ਤਾ ਹੈ।

ਇਹ ਲੰਬੀ ਗਤੀ ਦਾ ਨਾਚ ਹੈ, ਇਕ ਦਮ ਵਖਰੀ ਕਿਸਮ ਦਾ ਨਾਚ। ਇਹ ਕਦੀ ਕਦਾਈਂ ਤਿੰਨ ਤਿੰਨ, ਚਾਰ ਚਾਰ ਰਾਤਾਂ, ਅੱਧੀ ਅੱਧੀ ਰਾਤ ਤਕ ਚਲਦਾ ਰਹਿੰਦਾ ਹੈ। ਇਹ ਕੋਈ ਪੇਸ਼ਾਵਰ ਨਾਚ ਨਾ ਹੋ ਕੇ ਸਮੁੱਚੇ ਲੋਕ ਦਾ ਨਾਚ ਹੈ। ਇਸ ਨੂੰ ਬੱਚੇ, ਬੁੱਢੇ, ਅਮੀਰ, ਗ਼ਰੀਬ, ਸਾਰੇ ਰਲ ਕੇ ਨੱਚਦੇ ਹਨ। ਚੋਲਾ, ਘੱਘਰਾ, ਗਾਚੀ, ਲਾਛੂ, ਫੁਲਦਾਰ ਸ਼ਾਲ, ਜੰਜੀਰਦਾਰ ਬੂਮਣੀ (ਵਸਤਰਾਂ ਦੇ ਸਥਾਨਕ ਨਾਂ) ਚੂੜੀਦਾਰ ਪਜਾਮਾ, ਜੁਰਾਬਾਂ ਅਤੇ ਜੁੱਤੀਆਂ ਪਹਿਨੀ ਨਰਤਕ ਬੜੇ ਪਿਆਰੇ ਅਤੇ ਆਕਰਸ਼ਕ ਲਗਦੇ ਹਨ। ਗੋਖੜੂ, ਚਾਂਦੀ ਦੀ ਝਾਲਰਦਾਰ ਤੁਨਕੀ (ਵਿਸ਼ੇਸ਼ ਕੱਪੜਾ), ਗਲ ਵਿਚ ਸੋਨੇ ਦੀ ਚੌਂਕੀ ਪਹਿਨੀ ਔਰਤਾਂ ਬੜੀਆਂ ਪਿਆਰੀਆਂ ਲਗਦੀਆਂ ਹਨ। ਨੱਚਣ ਵੇਲੇ ਆਦਮੀ-ਔਰਤਾਂ ਦੇ ਇਕ ਹੱਥ ਵਿਚ ਕੱਢੀ ਹੋਈ ਪੱਖੀ ਅਤੇ ਦੂਜੇ ਵਿਚ ਰੰਗੀਨ ਰੁਮਾਲ ਹੁੰਦਾ ਹੈ। ਇਸ ਵਿਚ ਪੈਰ-ਤਾਲ, ਅੰਗ ਚੇਸ਼ਟਾ ਆਦਿ ਦੇ ਸੰਕੇਤ ਰੂਪ ਵਿਚ ਤਾੜੀਆਂ ਦਾ ਇਸਤੇਮਾਲ ਕੀਤਾ ਜਾਂਦਾ ਹੈ। ਇਸ ਵਿਚ ਆਦਮੀਆਂ ਅਤੇ ਔਰਤਾਂ ਦੇ ਜੁਦਾ ਜੁਦਾ ਨੱਚਣ ਦੀ ਪਰੰਪਰਾ ਰਹੀ ਹੈ। ਪਰੰਤੂ ਅੱਜਕਲ ਇਕੱਠਿਆਂ ਨੱਚਣ ਨੂੰ ਜ਼ਿਆਦਾ ਮਹੱਤਵ ਮਿਲ ਰਿਹਾ ਹੈ।

## ਝੂਰੀ, ਗੀ, ਰਾਸਾ ਨਾਚ

ਝੂਰੀ, ਢਡਈਰ, ਗਾਸਾ, ਗੀ, ਨਾਟੀ, ਸਾਂਗਟੇਗੀ, ਧਰਵੇਣੀ, ਦਰੋੜੀ ਅਤੇ ਪੜੂਆ

ਸਿਰਮੌਰ ਅਤੇ ਆਸ ਪਾਸ ਦੇ ਇਲਾਕਿਆਂ ਦੇ ਲੋਕ ਪ੍ਰਿਅ ਨਾਟ-ਰੂਪ ਹਨ। "ਝੂਰੀ" ਖੁਲੇ ਵਾਤਾਵਰਣ ਵਿਚ ਤਾਲ ਨਾਲ ਗਾਈ ਅਤੇ ਨੱਚੀ ਜਾਂਦੀ ਹੈ। ਇਸ ਨੂੰ "ਗੀ" ਵਾਂਗੂ ਸਵਾਲ-ਜੁਆਬ ਦੇ ਰੂਪ ਵਿਚ ਵੀ ਗਾਇਆ ਅਤੇ ਨੱਚਿਆ ਜਾਂਦਾ ਹੈ। ਇਸਦੀ ਹਰੇਕ ਕੜੀ ਦੇ ਅੰਤ ਵਿਚ ਹੂ-ਹੂ ਦਾ ਉਚਾਰਣ ਰਹਿੰਦਾ ਹੈ। ਗੀ 1,2,3, ਖ਼ਾਲੀ 4,5 ਦੇ ਤਾਲ ਤੇ ਨੱਚੀ ਜਾਂਦੀ ਹੈ। ਇਸ ਵਿਚ ਨਰਤਕ ਗੋਲ-ਕਤਾਰੇ ਵਿਚ ਖੜੇ ਗਾਇਕਾਂ ਵਿਚਕਾਰ ਨੱਚਦਾ ਹੈ। ਉਸ ਲਈ ਬਾਹਵਾਂ ਫੈਲਾ ਕੇ ਚੱਕਰ ਮਾਰਨਾ ਜ਼ਰੂਰੀ ਹੁੰਦਾ ਹੈ। "ਢਡਈਰ" ਰੁਦਰ ਤਾਲ ਤੇ ਨੱਚਿਆ ਜਾਂਦਾ ਹੈ। ਇਸ ਵਿਚ ਨਰਤਕ ਇਕ ਹੱਥ ਵਿਚ ਗੰਡਾਸਾ, ਡੰਡਾ, ਤੀਰ ਕਮਾਣ ਲੈ ਕੇ ਨੱਚਦੇ, ਲਲਕਾਰੇ ਮਾਰਦੇ, ਨੱਚਦੇ ਝੂਮਦੇ ਮੁਕਾਬਲੇ ਦੀ ਧਿਰ ਵੱਲ ਵਧਦੇ ਹਨ। ਇਹ ਨਾਚ ਇਤਿਹਾਸਕ ਕਥਨਾਂ ਦੀ ਪੁਨਰ-ਸੁਰਜੀਤੀ ਕਰਦਾ ਹੈ। 'ਰਾਸਾ-ਨਾਚ' ਵਿਚ ਨੱਚਣ ਵਾਲੇ ਲੰਬੀ ਕਤਾਰ ਵਿਚ ਕਦਮਾਂ ਨੂੰ ਅੱਗੇ ਪਿੱਛੇ ਤਾਲ ਦੇ ਅਨੁਸਾਰ ਰੱਖ ਕੇ ਕਟਦੇ ਹਨ। ਉਹ ਕਦੀ ਝੂਮਦੇ ਹਨ, ਕਦੀ ਮੁੜਦੇ ਹਨ, ਕਦੀ ਬੈਠਦੇ ਹਨ। ਇਹ ਨਾਚ ਏਕਤਾ ਦਾ ਪ੍ਰਤੀਕ ਹੈ।

## ਸੁਆਂਗਟੇਗੀ

ਦੀਵਾਲੀ ਨੂੰ ਸ਼ੇਰ ਅਤੇ ਬਾਘ ਦੇ ਲੱਕੜ ਦੇ ਮੁਖੌਟੇ ਪਹਿਨ ਕੇ ਸੁਆਂਗਟੇਗੀ ਨਾਚ ਨੱਚਣ ਦੀ ਪਰੰਪਰਾ ਹੈ। ਇਸ ਵਿਚ ਜੰਗਲੀ ਜਾਨਵਰਾਂ ਵਰਗਾ ਬੇਲਗਾਮ ਨਾਚ ਹੁੰਦਾ ਹੈ। ਧਰਵੇਣੀ ਅਤੇ ਦਰੋੜੀ ਦੇਵ-ਨਾਚ ਹਨ। ਜਾਗਰਾ, ਸ਼ਾਂਤ ਆਦਿ ਸਮਿਆਂ ਤੇ ਅਜਿਹੇ ਨਾਚਾਂ ਦਾ ਪ੍ਰਬੰਧ ਕੀਤਾ ਜਾਂਦਾ ਹੈ। ਇਨ੍ਹਾਂ ਨਾਚਾਂ ਵਿਚ ਜੰਗ ਕਰ ਰਹੇ ਬਹਾਦਰਾਂ, ਹਮਲਾਵਰਾ, ਮੰਦਰਾਂ, ਸਰੂਪਾਂ ਆਦਿ ਦੇ ਦ੍ਰਿਸ਼ ਵੀ ਪੇਸ਼ ਕੀਤੇ ਜਾਂਦੇ ਹਨ। ਗੋਲ ਘੇਰੇ ਵਿਚ ਹੱਥ ਫੜ ਕੇ ਨੱਚਣਾ, ਨੱਚਦੇ ਨੱਚਦੇ ਧਰਤੀ ਤੇ ਲੇਟ ਜਾਣਾ, ਹੱਥ ਪੈਰ ਚੁਕ ਕੇ ਵੱਖ ਵੱਖ ਰੂਪ ਬਣਾਉਣੇ ਅਜਿਹੇ ਨਾਚਾਂ ਦੇ ਵਿਸ਼ੇਸ਼ ਆਕਰਸ਼ਨ ਹਨ। ਇਹ ਨਾਚ ਜੋਸ਼ ਅਤੇ ਉਮੰਗ ਨਾਲ ਨੱਚੇ ਜਾਂਦੇ ਹਨ। ਕੁਲੂ ਦੇ ਦੁਸਹਿਰੇ ਵਿਚ ਅਜਿਹੇ ਨਾਚਾਂ ਨੂੰ ਦੇਖਣ ਦੇ ਅਨੇਕ ਅਵਸਰ ਮਿਲਦੇ ਹਨ।

## ਖੜਾਯਤ ਅਤੇ ਲਾਂਬਰ ਨਾਚ

ਖੜਾਯਤ ਨਾਚ ਵਿਚ ਨਰਤਕ ਇਕ ਹੱਥ ਵਿਚ ਤਲਵਾਰ ਅਤੇ ਦੂਜੇ ਹੱਥ ਮਿਆਨ ਲੈ ਕੇ ਗੋਲਾਕਾਰ ਵਿਚ ਨੱਚਦੇ ਹਨ।[1] ਲੈਅ ਅਤੇ ਤਾਲ ਵਿਚ ਮਸਤ ਨਰਤਕਾਂ ਦੇ ਤਲਵਾਰਾਂ ਦੇ ਕਰਤਬ ਦੇਖਣ ਵਾਲੇ ਹੀ ਹੁੰਦੇ ਹਨ। ਇਸ ਵਿਚ ਪੈਰ ਚੁਕਣਾ ਅਤੇ ਤਾਲ ਦੇ ਮੇਲ ਨਾ ਰੱਖ ਕੇ, ਤਲਵਾਰ ਦੇ ਕਰਤਬ ਦਿਖਾਉਣਾ ਪ੍ਰਥਮ ਹੁੰਦਾ ਹੈ।

1. ਮੌਲੂਰਾਮ ਠਾਕੁਰ—ਕੁੱਲੂ ਕਾ ਲੋਕ ਨ੍ਰਿਤਯ, ਦੇਖੋ ਹਿਮਪ੍ਰਸਥ, ਸਤੰਬਰ 1977।

ਇਸ ਸਮੇਂ ਹੇਸੀ ਅਤੇ ਢੋਲੀ ਆਪਣਾ ਤਾਲ ਤੇਜ਼ ਕਰਦੇ ਹਨ। ਬਾਕੀ ਨੱਚਣ ਵਾਲੇ ਕਤਾਰਾਂ ਵਿਚ ਖਾਮੋਸ਼ ਖੜੇ ਰਹਿੰਦੇ ਹਨ। ਤਲਵਾਰ ਵਾਲੇ ਨਰਤਕ ਜੋੜੇ ਬਣਾ ਕੇ ਤਿੱਖੀ ਚਾਲੇ ਨੱਚਦੇ ਹਨ। ਇਸ ਨਾਚ ਰਾਹੀਂ ਇਲਾਕਾਈ ਰਾਜਿਆਂ ਦੇ ਜੁੱਧ-ਭੂਮੀ ਵਿਚ ਸੂਰਬੀਰਤਾ ਅਤੇ ਬਹਾਦਰੀ ਨਾਲ ਲੜਨ ਦੇ ਦ੍ਰਿਸ਼ ਦੁਹਰਾਏ ਜਾਂਦੇ ਹਨ।

"ਲਾਂਬਰ ਨਾਚ" ਵਿਚ ਪੈਰ-ਸੰਚਾਲਣ ਦਾ ਜ਼ਿਆਦਾ ਮਹੱਤਵ ਹੈ। ਇਸ ਵਿਚ ਨਰਤਕ ਸਭ ਤੋਂ ਪਹਿਲਾਂ ਸੱਜਾ ਕਦਮ ਚੁਕਦੇ ਹਨ। ਫੇਰ ਖੱਬਾ, ਸੱਜਾ, ਖੱਬਾ, ਪਿੱਛੇ ਨੂੰ ਤਿੰਨ ਕਦਮ ਲਗਾਤਾਰ ਲਏ ਜਾਂਦੇ ਹਨ ਅਤੇ ਚੌਥਾ ਕਦਮ ਬਾਕੀ ਕਦਮਾਂ ਨਾਲੋਂ ਲੰਬਾ ਲੈ ਕੇ ਮੁੜ ਕੇ ਪਹਿਲੀ ਹਾਲਤ ਅਖਤਿਆਰ ਕਰ ਲਈ ਜਾਂਦੀ ਹੈ। ਕਦਮ ਨਾਲ, ਦੋਨਾਂ ਹੱਥਾਂ ਨਾਲ ਤਾੜੀ ਵਜਾਈ ਜਾਂਦੀ ਹੈ। ਇਹ ਥਕਾ ਦੇਣ ਵਾਲਾ ਨਾਚ ਹੈ ਇਸ ਲਈ ਜ਼ਿਆਦਾ ਦੇਰ ਤਕ ਨਹੀਂ ਚਲਦਾ।

## ਲਾਲੜੀ ਅਤੇ ਘੁਘਤੀ ਨਾਚ

ਪਹਾੜੀ ਸੁਤੰਤਰ ਸਮਾਜਾਂ ਵਿਚ ਇਸਤਰੀਆਂ ਦੇ ਨਾਚਾਂ ਦੀ ਪਰੰਪਰਾ ਵੀ ਮਿਲਦੀ ਹੈ। ਲਾਲੜੀ ਲੋਕ-ਪ੍ਰਿਅ ਔਰਤਾਂ ਦਾ ਨਾਚ ਹੈ।[1] ਇਸ ਵਿਚ ਔਰਤਾਂ ਦੋ ਦਲਾਂ ਵਿਚ ਵੰਡੀਆਂ ਜਾਂਦੀਆਂ ਹਨ ਅਤੇ ਖੜ੍ਹੀਆਂ ਕਤਾਰਾਂ ਵਿਚ ਇਕ ਦੂਜੇ ਸਾਹਮਣੇ ਖੜੋ ਜਾਂਦੀਆਂ ਹਨ। ਇਕ ਟੋਲੇ ਦੀਆਂ ਔਰਤਾਂ ਗੀਤ ਛੋਂਹਦੀਆਂ ਹਨ, ਅਤੇ ਦੂਜੇ ਟੋਲੇ ਦੀਆਂ ਔਰਤਾਂ ਕਮਰ ਝੁਕਾ ਕੇ ਦੋਨਾਂ ਹੱਥਾਂ ਨਾਲ ਤਾੜੀ ਵਜਾਉਂਦੀਆਂ ਗੀਤ ਦੀ ਸਤਰ ਪੂਰੀ ਹੋਣ ਤਕ ਅੱਗੇ ਵਧਦੀਆਂ ਰਹਿੰਦੀਆਂ ਹਨ। ਇਸੇ ਦੌਰਾਨ ਦੂਜੇ ਟੋਲੇ ਦੀਆਂ ਔਰਤਾਂ ਉਸੇ ਸਥਿਤੀ ਵਿਚ ਪਿੱਛੇ ਹਟਣਾ ਸ਼ੁਰੂ ਕਰਦੀਆਂ ਹਨ। ਗੀਤ ਦੀ ਸਤਰ ਪੂਰੀ ਹੋਣ ਤੇ ਪਹਿਲੇ ਦਲ ਦੀਆਂ ਔਰਤਾਂ ਖੜ੍ਹੀਆਂ ਹੋ ਜਾਂਦੀਆਂ ਹਨ ਅਤੇ ਦੂਜੇ ਦਲ ਦੀਆਂ ਔਰਤਾਂ ਉਸੇ ਤਰ੍ਹਾਂ ਕਮਰ ਝੁਕਾ ਕੇ ਤਾੜੀ ਵਜਾਉਂਦੀਆਂ, ਗੀਤ ਗਾਉਂਦੀਆਂ ਅੱਗੇ ਵਧਦੀਆਂ ਹਨ। ਇਹ ਸਿਲਸਿਲਾ, ਕਾਫ਼ੀ ਦੇਰ ਤਕ ਨਿਰੰਤਰ ਚੱਲਦਾ ਰਹਿੰਦਾ ਹੈ। ਇਸ ਨਾਚ ਵਿਚ ਢੋਲ, ਨਗਾਰਾ, ਸ਼ਹਿਨਾਈ ਆਦਿ ਨਹੀਂ ਵਜਾਏ ਜਾਂਦੇ। ਤਾਲ ਅਤੇ ਲੈਅ ਆਦਿ ਤਾੜੀ ਵਜਾ ਕੇ ਹੀ ਪੂਰੇ ਕੀਤੇ ਜਾਂਦੇ ਹਨ। ਘੁਘਤੀ ਨਾਚ ਵਿਚ ਨੱਚਣ ਵਾਲਾ ਆਪਣੇ ਹੱਥਾਂ ਨੂੰ ਅਗਲੇ ਨਰਤਕ ਦੇ ਮੋਢਿਆਂ ਤੇ ਰਖਦਾ ਹੈ। ਅਗਲੇ ਤਿੰਨ ਚਾਰ ਨਰਤਕ ਘੁਘਤੀ ਗੀਤ ਗਾਉਂਦੇ ਹਨ ਅਤੇ ਬਾਕੀ ਉਸਨੂੰ ਦੁਹਰਾਉਂਦੇ ਹਨ। ਇਸ ਨਾਚ ਵਿਚ ਸਰੀਰਕ ਗਤੀ ਦਾ ਵਿਸ਼ੇਸ਼ ਮਹੱਤਵ ਹੁੰਦਾ ਹੈ। ਇਸ ਵਿਚ ਨੱਚਣ ਵਾਲੇ, ਨੱਚਦੇ ਨੱਚਦੇ ਕਦੀ ਅੱਗੇ ਪਿੱਛੇ ਝੁਕਦੇ ਹਨ ਕਦੀ ਖੱਬੇ ਸੱਜੇ। ਇਸ ਸਮੇਂ ਦਾ ਦ੍ਰਿਸ਼ ਸਮੁੰਦਰ ਦੀਆਂ ਲਹਿਰਾਂ ਅਤੇ ਰੁੱਖਾਂ ਦੇ ਝੂਮਣ ਵਰਗਾ ਲਗਦਾ ਹੈ।

---

1. ਮੌਲੂਰਾਮ ਠਾਕੁਰ—ਕੁੱਲੂ ਕਾ ਲੋਕ ਨ੍ਰਿਤਯ, ਦੇਖੋ ਹਿਮਪ੍ਰਸਥ, ਸਤੰਬਰ, 1977।

## ਡੰਡਾਂਰਸ ਅਤੇ ਡੰਗੀ ਨਾਚ

ਢੋਲ ਤੇ ਪੈਂਦੇ ਧਮਾਲ, ਲਾਹੌਲੀ ਆਦਿ ਤਾਲਾਂ ਤੇ ਮੰਦ ਅਤੇ ਤੇਜ਼ ਗਤੀ ਨਾਲ ਜਦੋਂ ਇਹ ਨਾਚ ਨੱਚਿਆ ਜਾਂਦਾ ਹੈ ਤਾਂ ਅਨੂਠਾ ਸਮਾਂ ਬੱਝ ਜਾਂਦਾ ਹੈ। ਲਾਹੌਲੀ ਤਾਲ ਮੰਦ ਗਤੀ ਨਾਲ ਚਲਦਾ ਹੈ। ਇਸ ਵਿਚ ਨਰਤਕ ਪੈਰਾਂ ਨੂੰ ਇਕ ਦੋ ਤਿੰਨ ਦੀ ਗਿਣਤੀ ਦੇ ਕ੍ਰਮ ਨਾਲ ਧਰਤੀ ਤੇ ਮਾਰਦੇ ਹੱਥਾਂ ਨੂੰ ਠਾਂਹ ਠਾਂਹ ਕਰਦੇ ਮਸਤੀ ਵਿਚ ਗੋਲ ਘੇਰਾ ਬਣਾ ਕੇ ਨੱਚਦੇ ਹਨ। ਹੇ !!! ਹੇ !!! ਅਤੇ ਸ਼ੀ !! ਸ਼ੀ !! ਦੀਆਂ ਧੁਨਾਂ ਨਰਤਕਾਂ ਨੂੰ ਨੱਚਣ ਵਿਚ ਲੋਰ ਅਤੇ ਨਾਚ ਨਿਰੰਤਰਤਾ ਦਾ ਸੰਕੇਤ ਦਿੰਦੀਆਂ ਹਨ। ਚੋਲਾ, ਡੋਰਾ, ਚੂੜੀਦਾਰ ਪਜਾਮਾ ਅਤੇ ਉਨੀ ਟੋਪੀ ਪਹਿਨ ਕੇ ਗੱਦੀ ਨਰਤਕ ਹੱਥਾਂ ਵਿਚ ਰੁਮਾਲ ਲਈ ਵੱਖ ਵੱਖ ਪ੍ਰਕਾਰ ਦੇ ਹਾਵਾਂ-ਭਾਵਾਂ ਨਾਲ ਨੱਚਦੇ ਚੰਬਾ ਘਾਟੀ ਦੀ ਅਦੁੱਤੀ ਸੁੰਦਰਤਾ ਪੇਸ਼ ਕਰਦੇ ਹਨ। ਡੰਗੀ ਇਸ ਇਲਾਕੇ ਦਾ ਔਰਤਾਂ ਦਾ ਨਾਚ ਹੈ। ਧਾਰਮਿਕ ਉਤਸਵਾਂ, ਜਾਤਰਾਵਾਂ ਅਤੇ ਵਿਆਹ ਸਮੇਂ ਇਹ ਨਾਚ ਨੱਚਿਆ ਜਾਂਦਾ ਹੈ। ਇਸ ਵਿਚ ਗੱਦਣਾਂ ਖੜ੍ਹੀਆਂ ਲਾਈਨਾਂ ਅਤੇ ਗੋਲ-ਕਤਾਰੇ ਬਣਾ ਕੇ ਨੱਚਦੀਆਂ ਹਨ। ਸੁੰਨਹੀਂ-ਭੂੰਖੂ ਦੇ ਵਿਆਹ ਦੇ ਗੀਤ ਨੂੰ ਬੜੀ ਮੰਦ ਅਤੇ ਮਧੁਰ ਗਤੀ ਨਾਲ ਗਾਇਆ ਜਾਂਦਾ ਹੈ। ਇਹ ਨਾਚ ਬਹੁਤ ਕਰਕੇ ਮੰਦ ਗਤੀ ਨਾਲ ਨੱਚਿਆ ਜਾਂਦਾ ਹੈ। ਇਸ ਵਿਚ ਨਰਤਕੀਆਂ ਜੁੜਦੀਆਂ, ਵਿਛੜਦੀਆਂ, ਜੁੜਦੀਆਂ ਰਹਿੰਦੀਆਂ ਹਨ। ਇਹ ਨਾਚ ਆਪਣੀ ਸੁੰਦਰਤਾ ਅਤੇ ਮਿਠਾਸ ਲਈ ਅਤਿਅੰਤ ਲੋਕ-ਪ੍ਰਿਅ ਹੈ।

## ਕਿੱਕਲੀ ਅਤੇ ਭੰਗੜਾ

ਪੰਜਾਬ ਨਾਲ ਲੱਗਦੇ ਇਲਾਕਿਆਂ ਵਿਚ ਕਿੱਕਲੀ ਨਾਚਾਂ ਦੀ ਪਰੰਪਰਾ ਰਹੀ ਹੈ। ਇਹ ਨਿੱਕੀਆਂ ਲੜਕੀਆਂ ਦਾ ਨਾਚ ਹੈ ਜਿਹੜਾ ਖੇਡ ਵਜੋਂ ਹੀ ਨੱਚਿਆ ਜਾਂਦਾ ਹੈ। ਇਸ ਵਿਚ ਲੜਕੀਆਂ ਦੋ ਦੋ ਦਾ ਜੋੜਾ ਬਣਾ ਕੇ ਇਕ ਦੂਜੀ ਦੇ ਹੱਥ ਕਾਂਟੇ ਬਣਾ ਕੇ ਫੜ ਲੈਂਦੀਆਂ ਹਨ, ਅਤੇ ਅੱਡੀਆਂ ਤੇ ਖੜੋ ਕੇ ਗੋਲ ਚੱਕਰ ਕੱਢਦੀਆਂ ਹਨ। ਨਾਲ ਹੀ ਗੀਤ ਗਾਉਂਦੀਆਂ ਰਹਿੰਦੀਆਂ ਹਨ। ਇਸੇ ਤਰ੍ਹਾਂ ਆਦਮੀ ਭੰਗੜਾ ਪਾਉਂਦੇ ਹਨ। ਅਸਲ ਵਿਚ ਇਹ ਪੰਜਾਬ ਦਾ ਲੋਕ-ਨਾਚ ਹੈ। ਕਾਂਗੜਾ, ਹਮੀਰਪੁਰ, ਊਨਾ ਆਦਿ ਇਲਾਕਿਆਂ ਵਿਚ ਇਹ ਪ੍ਰਚਲਤ ਹੈ। ਅਸਲ ਵਿਚ ਇਨ੍ਹਾਂ ਇਲਾਕਿਆਂ ਵਿਚ ਇਸਦਾ ਉਨਮਾਦੀ ਸਰੂਪ ਵਧੇਰੇ ਮਿਲਦਾ ਹੈ। ਚੰਦਰੌਲੀ, ਝਮਾਕੜਾ ਅਤੇ ਗੁੱਗਾ ਸਾਂਗਾਂ ਵਿਚ ਵੀ ਸਥਾਨਕ ਨਾਚ-ਰੂਪਾਂ ਦਾ ਅੰਸ਼ਿਕ ਰੂਪ ਨਜ਼ਰ ਆਉਂਦਾ ਹੈ।

## ਲੋਕ-ਸੰਗੀਤ

ਲੋਕ-ਸੰਗੀਤ ਮਧੁਰ ਸਥਾਨਕ ਲੋਕ ਸਭਿਆਚਾਰ ਨਾਲ ਗੜੁੱਚ ਹੁੰਦਾ ਹੈ। ਇਸ ਵਿਚ ਸਥਾਨਕ ਜਨ-ਸੁਭਾਉ, ਰੁਚੀਆਂ, ਆਚਾਰ-ਵਿਚਾਰ ਸਭ ਕੁਝ ਘੁਲਿਆ ਮਿਲਿਆ

ਹੁੰਦਾ ਹੈ। ਲੋਕ-ਸਭਿਆਚਾਰ ਨੂੰ ਲੋਕ-ਸੰਗੀਤ ਰਾਹੀਂ ਜੀਵੰਤ ਹੋਇਆ ਸਵੀਕਾਰ ਕਰਨਾ ਅਣਉਚਿਤ ਨਹੀਂ। ਹਿਮਾਚਲੀ ਲੋਕ-ਸੰਗੀਤ ਦੀਆਂ ਆਪਣੀਆਂ ਵਿਸ਼ੇਸ਼ਤਾਵਾਂ ਹਨ। ਇਹ ਪਹਾੜੀ ਘਾਟੀਆਂ ਵਰਗਾ ਗੰਭੀਰ ਅਤੇ ਵਿਆਪਕ ਪਹਾੜੀ ਹਵਾ ਵਾਂਗੂ ਆਜ਼ਾਦ, ਨਦੀ ਨਾਲਿਆਂ ਵਰਗਾ ਥਿਰਕਦਾ, ਚੰਚਲ ਅਤੇ ਵੱਖ ਵੱਖ ਬਨਸਪਤੀਆਂ ਦੇ ਅਨੇਕਾਂ ਸੁਆਦ ਲਈ ਬੈਠਾ ਹੈ। ਇਸ ਵਿਚ ਲੈਅ, ਭਾਵ, ਨਾਦ ਆਦਿ ਦੇ ਸਰੂਪ ਨਿਜੀ ਹਨ। ਸੱਚ ਪੁੱਛੋ ਤਾਂ ਪਹਾੜਾਂ, ਚਸ਼ਮਿਆਂ, ਨਦੀ ਨਾਲਿਆਂ, ਜੰਗਲਾਂ ਬੀੜਾਂ, ਖੇਤ ਖਲਵਾੜਿਆਂ ਅਤੇ ਘਰ ਵਿਹੜੇ ਵਿਚ ਪੈਦਾ ਹੋਇਆ ਹਿਮਾਚਲੀ ਲੋਕ ਸੰਗੀਤ ਆਪਣੀ ਸਰਸਤਾ, ਮਿਠਾਸ, ਸੁੰਦਰ ਬੋਲਾਂ, ਕੰਨਾ 'ਚ ਚਾਸ਼ਨੀ ਘੋਲਣ ਵਾਲਾ ਅਤੇ ਗੰਭੀਰਤਾ ਆਦਿ ਵਿਚ ਅਦੁੱਤੀ ਹੈ। ਇਸ ਵਿਚ ਇਕ ਮੋਹ ਲੈਣ ਵਾਲਾ ਪ੍ਰਵਾਹ ਹੈ। ਕਿੰਨੌਰ ਪਾਂਗੀ ਅਤੇ ਲਾਹੌਲ ਦੇ ਜਨ-ਜਾਤੀ ਗੀਤਾਂ ਦਾ ਅਰਥ ਸਾਨੂੰ ਸਮਝ ਬੇਸ਼ੱਕ ਨਾ ਆਵੇ, ਤਾਂ ਵੀ ਅਸੀਂ ਉਸਦੀ ਮਿੱਠੀ ਆਵਾਜ਼ ਤੋਂ ਪ੍ਰਭਾਵਤ ਹੋ ਕੇ ਓਨਾ ਹੀ ਆਨੰਦ ਪ੍ਰਾਪਤ ਕਰਦੇ ਹਾਂ, ਜਿੰਨਾ ਕਿ ਉਥੋਂ ਦੇ ਨਿਵਾਸੀ। ਢੋਲ, ਤੁੰਰੀ, ਕਰਨਾਲ, ਸ਼ਹਿਨਾਈ ਦੀ ਆਵਾਜ਼ ਆਪਣੇ ਆਪ ਹੀ ਪੈਰਾਂ ਵਿਚ ਥਿਰਕਣ ਭਰ ਦੇਂਦੀ ਹੈ, ਮਨ ਵਿਚ ਕੁਤਕੁਤਾਰੀਆਂ ਹੋਣ ਲੱਗ ਪੈਂਦੀਆਂ ਹਨ, ਅਸੀਂ ਸੁਭਾਵਕ ਹੀ ਨੱਚ ਉੱਠਦੇ ਹਾਂ, ਝੂਮ ਉੱਠਦੇ ਹਾਂ। ਇਸਦੀ ਲੈਅ ਸਮਾਜਿਕ ਚੁਗਿਰਦੇ ਦਿਆਂ ਕਾਰ-ਵਿਹਾਰਾਂ ਦੀਆਂ ਧੁਨੀਆਂ ਤੋਂ ਲਈ ਗਈ ਹੈ। ਪਹਾੜ, ਨਦੀ, ਨਾਲੇ, ਜੀਵ-ਜੰਤੂ, ਪਸ਼ੂ-ਪੰਛੀ, ਫੁੱਲ-ਪੱਤੀਆਂ, ਸਭ ਕੁਝ ਇਸ ਵਿਚ ਗੁਣਗੁਣਾਉਂਦੇ ਲਗਦੇ ਹਨ।

ਹਿਮਾਚਲ ਲੋਕ ਧੁਨਾਂ ਵਿਚ ਸੰਪਰੇਸ਼ਣ ਸਮਰੱਥਾ ਅਦੁਤੀ ਹੈ। ਦੂਰੋਂ ਧੁਨ ਸੁਣਦਿਆਂ ਹੀ ਲੋਕ ਨਾਚਾਂ ਦਾ ਸਮੁੱਚਾ ਦ੍ਰਿਸ਼ ਤੇਲ-ਚਿਤਰਾਂ ਵਾਂਗੂ ਅੱਖਾਂ ਅੱਗੇ ਉੱਘੜਦਾ, ਪ੍ਰਭਾਵਤ ਕਰਨ ਲੱਗਦਾ ਹੈ। ਚੰਬਾ ਘਾਟੀ ਵਿਚ ਗੂੰਜਦੇ ਕੁੰਜੂ, ਸੁਕਰਾਤ, ਝੁੰਖੂ, ਰੂਪਣੂ ਆਦਿ ਗੀਤਾਂ ਦਾ ਸੰਗੀਤ, ਬਿਲਾਸਪੁਰੀ ਮੋਹਨਾ ਦੀ ਧੁਨ, ਗੰਗੀ ਦੀ ਮਿੱਠੀ ਤਾਨ, ਸਿਰਮੌਰੀ ਝੂਰੀ ਦੀਆਂ ਲੰਬੀਆਂ ਮੋਹਕ ਧੁਨਾਂ, ਕੁਲੂਈ ਲਾਵਣ ਗੀਤਾਂ ਦੇ ਗੰਭੀਰ ਅਤੇ ਦੂਰ ਪਹਾੜੀਆਂ ਵਿਚ ਸਰਕਦੇ ਜਾਂਦੇ ਸੁਰ, ਕਾਂਗੜੀ ਸੰਸਕਾਰ ਗੀਤਾਂ ਦਾ ਸ਼ਾਸਤਰੀ ਆਰੋਹ-ਅਵਰੋਹ ਭਰਿਆ ਸੰਗੀਤ ਅਤੇ ਝੰਜੋਟੀਆਂ ਦੀਆਂ ਲੰਬੀਆਂ ਧੁਨਾਂ ਹੀ ਹਿਮਾਚਲੀ ਲੋਕ-ਸੰਗੀਤ ਦੇ ਮੂਲ-ਆਧਾਰ ਅਤੇ ਵਿਭਿੰਨ ਸ਼ੈਲੀ-ਰੂਪ ਹਨ। ਇਨ੍ਹਾਂ ਵਿਚ ਇਥੋਂ ਦਾ ਸਭਿਆਚਾਰ ਪਲਦਾ ਹੈ, ਪਰੰਪਰਾਵਾਂ ਬੋਲਦੀਆਂ ਹਨ, ਰਿਵਾਜ ਜਿਉਂਦੇ ਹਨ ਅਤੇ ਲੋਕ ਹਸਦਾ ਹੈ, ਨੱਚਦਾ ਹੈ। ਲੋਕ ਸਭਿਆਚਾਰ ਦੀ ਵਿਰਾਟਤਾ ਲੋਕ ਸੰਗੀਤ ਵਿਚ ਸ਼ਾਮਲ ਹੀ ਹੈ। ਜੀਵਨ ਤੋਂ ਥੱਕੇ ਹਾਰੇ, ਨਿਰਾਸ਼ ਟੁੱਟੇ ਮਨ ਨੂੰ ਜੇਕਰ ਸੰਜੀਵਨੀ ਵਰਗਾ ਕੁਝ ਪ੍ਰਭਾਵਤ ਕਰ ਸਕਿਆ ਹੈ ਤਾਂ ਉਹ ਲੋਕ-ਨਾਚ ਹੈ। ਪਹਾੜੀ ਜੀਵਨ ਦੀ ਬੇਰਹਿਮੀ ਅਤੇ ਜੈਵਿਕ ਸਮੱਸਿਆਵਾਂ ਦੀ ਜ਼ਹਿਰ ਇਸ ਸੰਗੀਤ ਦੀ ਮਿਠਾਸ ਵਿਚ ਘੁਲਦਾ ਅੰਮ੍ਰਿਤ ਵਰਗਾ ਇਕ ਦੈਵੀ-ਆਨੰਦ ਸਾਰੀ ਘਾਟੀ ਨੂੰ ਆਨੰਦਿਤ

ਕਰਨ ਦੀ ਸਮਰਥਾ ਰੱਖਦਾ ਹੈ ।

ਇਹ ਸੰਗੀਤ ਮੂਲ ਤੌਰ ਤੇ ਜ਼ਬਾਨੀ ਚਲਿਆ ਆਉਂਦਾ ਹੈ । ਇਸਨੂੰ ਕਿਸੇ ਸਾਜ਼ ਦੀ ਜ਼ਰੂਰਤ ਨਹੀਂ । ਇਸ ਵਿਚ ਕੁਝ ਨਿਸ਼ਚਿਤ ਸੁਰ ਲਿਪੀਆਂ ਹੁੰਦੀਆਂ ਹਨ, ਜਿਨ੍ਹਾਂ ਦੀਆਂ ਧੁਨਾਂ ਪਸ਼ੂ-ਪੰਛੀਆਂ, ਕਾਰਜ ਵਿਹਾਰਾਂ, ਮੀਂਹ ਅਤੇ ਝਰਨੇ ਆਦਿ ਤੋਂ ਲਈਆਂ ਗਈਆਂ ਪ੍ਰਤੀਤ ਹੁੰਦੀਆਂ ਹਨ । ਹਿਮਾਚਲ਼ੀ ਗੀਤ ਪ੍ਰੇਮ ਕਹਾਣੀਆਂ ਨੂੰ ਲੈ ਕੇ ਰਚੇ ਗਏ ਹਨ, ਇਸ ਲਈ ਇਨ੍ਹਾਂ ਦੀਆਂ ਸੁਰਾਂ ਨਸ਼ੀਲੀਆਂ, ਸੁਰੀਲੀਆਂ ਅਤੇ ਜਾਦੂ ਕਰਨ ਵਾਲੀਆਂ ਹਨ । ਛਿੰਝ, ਲਾਮਣ, ਝੂਰੀ, ਗੰਗੀ, ਮੋਹਨਾ, ਟੱਪੇ (ਵਿਆਹ ਦੇ ਗੀਤ), ਢੋਲਰੂ (ਚੇਤਾ ਗੀਤ), ਏਂਚਲੀ (ਧਾਰਮਿਕ ਕਥਾ ਗੀਤ), ਬਾਰੇ ਹਾਰੇ (ਵੀਰ-ਗਾਥਾਵਾਂ), ਕਾਲੇ ਮਹੀਨੇ, ਸੂਹੜੀਆਂ (ਜਨਮ-ਗੀਤ), ਲੋਰੀਆਂ, ਪਾਖੰਡ (ਸੱਸ-ਨੂੰਹ ਦੇ ਗੀਤ), ਸੁਹਾਗ, ਸਿਹਰੇ (ਵਿਆਹ ਦੇ ਗੀਤ), ਕਾਰਕਾਂ (ਲੋਕ ਦੇਵੀ ਦੇਵਤਿਆਂ ਦੀਆਂ ਭੇਟਾਂ) ਅਲਾਹੁਣੀਆਂ ਆਦਿ ਇਨ੍ਹਾਂ ਦੇ ਵਰਣਨਯੋਗ ਰੂਪ ਹਨ । ਇਨ੍ਹਾਂ ਸਾਰੇ ਗੀਤ ਰੂਪਾਂ ਦੀਆਂ ਅੱਡ ਅੱਡ ਸੰਗੀਤ ਸ਼ੈਲੀਆਂ ਹਨ । ਇਨ੍ਹਾਂ ਧੁਨਾਂ ਤੇ ਇਲਾਕਾਈ, ਭੂਗੋਲਿਕ ਅਤੇ ਸਰੀਰਕ ਪ੍ਰਭਾਵ ਸਪਸ਼ਟ ਝਲਕਦੇ ਹਨ, ਇਸ ਲਈ ਕਿਤੇ ਹੋਠੀ ਸੁਰ ਪ੍ਰਧਾਨ ਹੈ ਤਾਂ ਕਿਤੇ ਦੰਤੀ । ਲਾਹੌਲੀ ਸੰਗੀਤ ਵਿਚ ਅਨੁਨਾਸਿਕ ਸੁਰ ਪ੍ਰਧਾਨ ਹੈ ।

ਅਕਸਰ ਇਹ ਗੀਤ ਰਲੀ ਮਿਲੀ ਸੁਰ ਵਿਚ ਗਾਏ ਜਾਂਦੇ ਹਨ । ਇਨ੍ਹਾਂ ਵਿਚ ਗੁਰੂ ਲਘੂ ਦਾ ਸਰੂਪ ਬੋਲਣ ਦੀ ਸਹੂਲਤ ਦੇ ਆਧਾਰ ਤੇ, ਗਾਇਕ ਦੁਆਰਾ ਵਿਕ੍ਰਿਤ ਹੁੰਦਾ ਰਹਿੰਦਾ ਹੈ । ਲੋਕ-ਗਾਇਕ ਇੱਛਾ ਅਨੁਸਾਰ ਅੱਖਰ, ਸ਼ਬਦ, ਮਾਤਰਾ, ਵਾਕ ਆਦਿ ਨੂੰ ਘਟਾ ਵਧਾ ਕੇ ਬੋਲਦੇ ਹਨ । ਇਨ੍ਹਾਂ ਵਿਚ ਸ਼ਬਦ ਅਤੇ ਛੰਦ ਮਾਤਰਾ ਆਦਿ ਸੰਭਵ ਨਹੀਂ । ਇਨ੍ਹਾਂ ਦੇ ਸ਼ਬਦ ਅਤੇ ਪੰਗਤੀਆਂ ਟੁੱਟਦੀਆਂ ਜੁੜਦੀਆਂ ਹਨ । ਕੁਝ ਲੋਕ-ਪ੍ਰਿਅ ਗੀਤਾਂ ਦੇ ਆਧਾਰ ਤੇ ਸਥਾਨਕ ਲੋਕ-ਸੰਗੀਤ ਦੀ ਸੰਖੇਪ ਜਾਣਕਾਰੀ ਦੇਣੀ ਠੀਕ ਰਹੇਗੀ ।

## ਝੂਰੀ

ਇਸਦਾ ਸ਼ਾਬਦਿਕ ਅਰਥ ਹੈ ਪ੍ਰੇਮ ਜਾਂ ਪ੍ਰੇਮਕਾ । ਇਸਦਾ ਸੰਬੰਧ ਝੁੰਮਰ ਨਾਲ ਜੋੜਿਆ ਜਾਂਦਾ ਹੈ । ਪਰ ਝੁੰਮਰ ਔਰਤਾਂ ਦਾ ਨਾਚ ਹੈ ਜੋ ਝੂਮ ਝੂਮ ਕੇ ਨੱਚਿਆ ਗਾਇਆ ਜਾਂਦਾ ਹੈ । ਝੂਰੀ ਵਿਚ ਆਦਮੀ ਔਰਤਾਂ ਦੋਨੋਂ ਨੱਚਦੇ ਗਾਉਂਦੇ ਹਨ । ਅਸਲ ਵਜੋਂ ਇਹ ਆਬਾਦੀ ਤੋਂ ਦੂਰ, ਨਿਰਜਨ ਜਾਂ ਏਕਾਂਤ ਦਾ ਗੀਤ ਹੈ । ਇਸ ਵਿਚ ਆਦਰਸ਼ ਪ੍ਰੇਮ ਦੇ ਉਲਟ ਨਾਜਾਇਜ਼ ਪ੍ਰੇਮ ਦੀ ਪ੍ਰਧਾਨਤਾ ਮਿਲਦੀ ਹੈ । ਸਿਰਮੌਰ ਅਤੇ ਮਹਾਸੂ ਖੇਤਰ ਦੀ ਇਹ ਲੋਕ-ਪ੍ਰਿਅ ਗੀਤ-ਸ਼ੈਲੀ ਹੈ । ਲੰਬੀ ਅਤੇ ਇਕਾਂਤ ਲੈਅ ਹੀ ਇਸਦੀ ਪਛਾਣ ਹੈ । ਇਸਦੇ ਚਾਰ ਪਦ ਹੁੰਦੇ ਹਨ । ਹਰ ਪਦ ਲੰਬੀ ਹੇਕ ਨਾਲ ਮੁੱਕਦਾ ਹੈ ਜਿਵੇਂ :

ਕਾਟੀ ਲੈਣੀ ਕੁੱਕੜੀ ਰੇ ਓ !!!!
ਬਾਹੀ ਲੈਣੀ ਕੇ ਘਰੇ ।
ਜੇ ਤੂ ਡਰੇ ਦੁਨੀਆਂ ਸੇ
ਰਹੇ ਬੋਲੋ ਝੂਰੀਏ ਆਪਣੇ ਘਰੇ ।

ਇਸ ਵਿਚ ਪਹਿਲੇ ਚਰਣ ਦੇ ਅੰਤ ਦਾ ਸੁਰ ਜ਼ਿਆਦਾ ਲੰਬਾ ਰਹਿੰਦਾ ਹੈ । ਦੋਨੋਂ ਚਰਣ ਇਕੋ ਸੁਰ ਵਿਚ ਗਾਏ ਜਾਂਦੇ ਹਨ । ਇਸ ਵਿਚ ਤੁਕ, ਲੈਅ ਅਤੇ ਟੇਕ ਦਾ ਬੜਾ ਮਹੱਤਵ ਹੈ ।

## ਲਾਮਣ

ਲਾਮਣ ਕੁਲੂ ਘਾਟੀ ਦਾ ਲੋਕਪ੍ਰਿਅ ਗੀਤ ਰੂਪ ਹੈ । ਵਿਸ਼ੇ ਦੀ ਦ੍ਰਿਸ਼ਟੀ ਨਾਲ ਝੂਰੀ, ਗਿੱਧਾ, ਗੰਗੀ, ਭੇਰੂ, ਬ੍ਰਾਹਮਣੂ, ਦੋਹਾ, ਝੰਝੋਟੀ, ਸਾਰੇ ਵਿਆਹ ਦੇ ਗੀਤ ਹਨ । ਇਨ੍ਹਾਂ ਦਾ ਮੂਲ ਇਕ ਹੈ । ਪਰੰਤੂ ਸ਼ੈਲੀ ਅਤੇ ਸਥਾਨ ਭੇਦ ਕਾਰਣ ਅੱਡ ਅੱਡ ਨਜ਼ਰ ਆਉਂਦੇ ਹਨ । ਲਾਮਣ ਅਤੇ ਝੂਰੀ ਵਿਚ "ਆ" ਦਾ ਤੁਕ ਮਿਲਦਾ ਹੈ । ਇਸ ਵਿਚ ਪਹਿਲੀ ਪੰਕਤੀ ਤੁਕ ਦੀ ਪੂਰਤੀ ਕਰਦੀ ਹੈ ਅਤੇ ਮੂਲ ਗੱਲ ਦੂਸਰੀ ਪੰਕਤੀ ਵਿਚ ਕੀਤੀ ਜਾਂਦੀ ਹੈ ਜਿਵੇਂ :

ਝੂਰੀ ਨੀ ਲਾਣੀ, ਝੂਰੀ ਸਾਬੀ ਦੀ ਬੁਰੀ
ਸਾਂਸੋਂ ਫਿਰੋ ਮਾਨੋ ਭੀਤਰੀ, ਜਿਸ਼ੀ ਕੋਇਲਾ ਛੁਰੀ ।[1]

ਭਾਵ ਪਿਆਰ ਨਾ ਕਰੀਏ, ਕਿਉਂਕਿ ਪਿਆਰ ਸਭ ਤੋਂ ਬੁਰੀ ਬਲਾ ਹੈ । ਸਾਹ ਮਨ ਅੰਦਰ ਇਉਂ ਫਿਰਦਾ ਹੈ ਜਿਵੇਂ ਦੋ ਧਾਰੀ ਛੁਰੀ ।

ਰਾਗਾਤਮਕਤਾ ਅਤੇ ਮਿਠਾਸ ਦਾ ਆਧਾਰ ਟੇਕ ਹੈ । ਓ, ਆ, ਈ, ਐ, ਆਦਿ ਸੁਰਾਂ ਟੇਕ ਦੇ ਰੂਪ ਵਿਚ ਬਹੁਤ ਮਿਲਦੀਆਂ ਹਨ । ਇਹ ਮਿਠਾਸ ਅਤੇ ਖਿੱਚ ਦੇ ਪ੍ਰਭਾਵਸ਼ਾਲੀ ਜੰਤਰ ਹਨ । ਇਸ ਨਾਲ ਭਾਵ-ਗ੍ਰਹਿਣ ਕਰਨ ਵਿਚ ਸਹਾਇਤਾ, ਲੈਅ ਦੀ ਨਿਰੰਤਰਤਾ ਅਤੇ ਸੁਰ-ਚਾਸ਼ਨੀ ਵਿਚ ਸਹਿਯੋਗ ਮਿਲਦਾ ਹੈ । ਟੇਕ ਪਦਾਂ ਦੇ ਦੁਹਰਾਉ ਨਾਲ ਗੀਤ ਦਾ ਰਹੱਸ ਮਨਾਂ ਵਿਚ ਬੈਠਦਾ ਚਲਿਆ ਜਾਂਦਾ ਹੈ । ਗੰਗੀ ਗੀਤ ਵਿਚ "ਛੋਰੂਆ" ਅਤੇ "ਛੋਰੀਏ" ਦੋ ਪ੍ਰਸਿਧ ਸਾਰਥਕ ਟੇਕ ਪਦਾਂ ਦੀ ਵਰਤੋਂ ਕੀਤੀ ਮਿਲ ਜਾਂਦੀ ਹੈ । ਮਿਸਾਲ ਵਜੋਂ :

ਪਾਰ ਧਾਰਾ ਤੇ ਉੜੀ ਚਿੜੀਆ
ਦੂਰ ਨੀ ਜਾਣਾ ਛੋਰੂਆ ।
ਆਸੀਂ ਬਸੀ ਜਾਣਾ ਧਾਰਾ ਰਿੜੀਆ ।

ਨਿਰਾਰਥਕ ਪਦ ਰੂਪ ਵਿਚ ਓ-ਓ, ਹਾਏ ਵੋ, ਜਾਨੀ ਮੇਰੀਏ ਆਦਿ ਦਾ ਪ੍ਰਯੋਗ ਵੀ

1. ਲਾਮਣ—ਮੌਲੂਰਾਮ ਠਾਕੁਰ ।

ਪਦ ਤੋਂ ਪਹਿਲਾਂ ਰਹਿੰਦਾ ਹੈ। ਝੂਰੀ ਗੀਤ ਵਿਚ ਝੂਰੀ (ਪ੍ਰੇਮਿਕਾ) ਸਾਰਥਕ ਟੇਕ ਦੇ ਨਾਲ ਰੇ, ਓ, ਐਰ ਬੋਲੇ ਆਦਿ ਨਿਰਾਰਥਕ ਟੇਕ ਪਦਾਂ ਦਾ ਪ੍ਰਯੋਗ ਵੀ ਹੁੰਦਾ ਹੈ। ਇਸ ਨਾਲ ਗੀਤ ਦਾ ਮੁਹਾਂਦਰਾ ਰੁਮਾਂਚਕ ਬਣ ਜਾਂਦਾ ਹੈ। ਲਾਮਣ ਵਿਚ ਨੀਣੀ, ਰੀਲੂ, ਦਸ਼ੀ, ਮੌਲਕੂ, ਝੂਰੀ, ਸੰਗੀਆ ਆਦਿ ਸ਼ਬਦਾਂ ਨੂੰ ਟੇਕ ਰੂਪ ਵਿਚ ਵਰਤਿਆ ਜਾਂਦਾ ਰਿਹਾ ਹੈ, ਅਜਿਹਾ ਵੀ ਵਿਦਵਾਨ ਕਹਿੰਦੇ ਹਨ। ਕੁਲੂ ਦੇ ਭੌਰੂ, ਬਾਮਣੂ, ਲਾਮਣ ਗੀਤਾਂ ਵਿਚ ਮੇਰੇ ਲੋਭੀਆ, ਮੇਰੀ ਝੂਰੀਏ ਆਦਿ ਬਹੁ-ਪ੍ਰਚਲਤ ਟੇਕਾਂ ਹਨ। ਇਸ ਤਰ੍ਹਾਂ ਝੰਝੋਟੀ ਵਿਚ ਹੋ, ਓ ਗੋਰੀਏ, ਮਿਤਰ, ਲੋਭੀਆ, ਬੈਰੀਆ, ਸੱਜਣਾ, ਸਿਪਾਹੀਆ ਅਤੇ ਸੰਸਕਾਰ ਗੀਤਾਂ ਵਿਚ ਮੇਰੇ ਰਾਮ, ਸ਼ਿਆਮ, ਵੇ, ਐ ਆਦਿ ਟੇਕ ਪਦਾਂ ਦਾ ਪ੍ਰਯੋਗ ਹੁੰਦਾ ਹੈ। ਢੋਲਰੂ, ਬਾਰਾਂ, ਕਾਰਕਾਂ ਆਦਿ ਦੀ ਟੇਕ ਅਕਸਰ ਨਿਰਾਰਥਕ ਹੁੰਦੇ ਹਨ ਜਿਵੇਂ : ਜੀ, ਜੀ, ਨੀ-ਆਂ, ਜੀ-ਆਂ, ਭਲਾ-ਨਾਂ ਆਦਿ।

ਟੱਪਾ, ਲਾਮਣ, ਭਾਖਾਂ, ਮੋਹਣਾ, ਗੰਭਰੀ ਆਦਿ ਗੀਤ ਰੂਪਾਂ ਦਾ ਸੰਗੀਤ ਪੰਜਾਬੀ ਮਾਹੀਆ ਵਰਗਾ ਹੈ। ਇਸਦੀ ਰਾਗਾਤਮਕਤਾ ਦਿਲ ਨੂੰ ਟੁੰਬਣ ਵਾਲੀ ਹੈ ਜਿਹੜੀ ਸਰੋਤੇ ਦੀਆਂ ਆਂਤਰਿਕ ਭਾਵਨਾਵਾਂ ਨੂੰ ਝਕਝੋਰ ਕਰਦੀ ਗੀਤ ਦੇ ਭਾਵ ਦਾ ਅਸਲ ਰੂਪ ਪ੍ਰਸਤੁਤ ਕਰਦੀ ਹੈ। ਮੋਹਣਾ ਅਤੇ ਗੰਗੀ ਇਸ ਸੂਬੇ ਦੇ ਲੋਕ-ਪ੍ਰਸਿਧ ਮਾਹੀਏ ਹਨ।

ਸੰਸਕਾਰ ਗੀਤਾਂ ਦੀ ਮਿੱਠੀ ਤਾਨ ਉਤੇ ਗੰਭੀਰਤਾ ਨਾਲ ਵਿਚਾਰ ਕਰਨ ਤੇ ਸ਼ਾਸਤਰੀ ਸੰਗੀਤ ਪਰੰਪਰਾ ਦੇ ਮੂਲ ਸੋਮਿਆਂ ਦੇ ਸਹਿਜੇ ਹੀ ਦੀਦਾਰ ਕੀਤੇ ਜਾ ਸਕਦੇ ਹਨ। ਇਹ ਗੀਤ ਬਹੁਤ ਕਰਕੇ ਸਵੇਰੇ ਅਤੇ ਰਾਤ ਨੂੰ ਗਾਏ ਜਾਂਦੇ ਹਨ। ਇਨ੍ਹਾਂ ਵਿਚ ਰਾਗ ਆਸਾ ਦੇ ਕੋਮਲ ਅਤੇ ਸ਼ੁਧ ਸੁਰ ਮਿਲਦੇ ਹਨ। ਇਹ ਗੀਤ ਵੱਡੇ ਘਰਾਂ ਦੀਆਂ ਸੁਆਣੀਆਂ ਗਾਉਂਦੀਆਂ ਹਨ। ਲਗਨ ਅਤੇ ਬੇਦੀ ਦੇ ਗੀਤਾਂ ਵਿਚ ਮਾਲਕੌਂਸ, ਦੁਰਗਾ ਅਤੇ ਭੋਪਾਲੀ ਰਾਗਾਂ ਦੇ ਸੁਰ ਹਨ। ਇਨ੍ਹਾਂ ਦੇ ਅੰਤ ਵਿਚ ਆ, ਐ, ਏ, ਰਾਮਾ, ਸ਼ਿਆਮ ਆਦਿ ਸ਼ਬਦਾਂ ਦੀ ਟੇਕ ਵਜੋਂ ਵਰਤੋਂ ਕੀਤੀ ਜਾਂਦੀ ਹੈ। ਕਿਤੇ ਕਿਤੇ ਰਿਸ਼ਭ ਦੇ ਨਾਲ ਕੋਮਲ ਗੰਧਾਰ ਦਾ ਅਵਰੋਹਾਤਮਕ ਪ੍ਰਯੋਗ ਵੀ ਮਿਲਦਾ ਹੈ। ਝੰਝੋਟੀਆਂ ਵਿਚ ਵਰਿੰਦਾਵਨ, ਸਾਰੰਗ, ਦੁਰਗਾ, ਤਿਲਗ ਅਤੇ ਕਿਤੇ ਕਿਤੇ ਦੇਸੀ ਰਾਗਾਂ ਦੇ ਸੁਰ ਰਹਿੰਦੇ ਹਨ। ਵਾਰਾਂ ਵਿਚ ਆਸਾ ਅਤੇ ਦੁਰਗਾ ਦੇ ਸੁਰਾਂ ਦਾ ਰਲਵਾਂ ਮਿਲਵਾਂ ਰੂਪ ਮਿਲਦਾ ਹੈ। ਗਿੱਧਾ ਗੀਤਾਂ ਵਿਚ ਦੁਰਗਾ ਰਾਗ ਦਾ ਪ੍ਰਭਾਵ ਮਿਲਦਾ ਹੈ। ਪੇਸ਼ਾਵਰ ਲੋਕ-ਗਾਇਕਾਂ ਰਾਹੀਂ ਗਾਏ ਜਾਣ ਵਾਲੇ ਗੀਤਾਂ ਵਿਚ ਤਾਲ ਅਤੇ ਲੈਅ ਦੀ ਪ੍ਰਧਾਨਤਾ ਰਹਿੰਦੀ ਹੈ। ਢੋਲਰੂਆਂ ਦਾ ਸੰਗੀਤ ਅਨੁਨਾਸਿਕ ਜਿਹਾ ਲਗਦਾ ਹੈ, ਲੋਰੀਆਂ ਦੇ ਸੁਰ ਬੜੇ ਕੋਮਲ, ਧੀਮੇ ਅਤੇ ਆਲਸ ਭਰੇ ਹੁੰਦੇ ਹਨ। ਇਨ੍ਹਾਂ ਵਿਚ ਮਾਂ ਦੇ ਜਿਗਰ ਦਾ ਓੜਕਾਂ ਦਾ ਮੂਲ-ਆਧਾਰ ਹੈ। ਨਾਟੀ, ਰੰਗੀ, ਡੰਡਾਰਸ, ਧਮਾਲ ਆਦਿ ਲੋਕ ਨਾਚਾਂ ਦੀ ਮਿਠਾਸ ਅਤੇ ਜ਼ਿੰਦਗੀ ਉਨ੍ਹਾਂ ਨਾਲ ਗਾਏ ਜਾਣ ਵਾਲੇ

ਗੀਤਾਂ ਦੇ ਸੰਗੀਤ ਵਿਚ, ਜਿਹੜਾ ਕਿ ਕਾਲਜੇ ਦੇ ਭਾਵਾਂ ਨੂੰ ਪ੍ਰਗਟਾਉਣ ਵਿਚ ਪੂਰੀ ਤਰ੍ਹਾਂ ਸਮਰੱਥ ਹੈ, ਮਿਲਦੀ ਹੈ ।)

ਹਿਮਾਚਲੀ ਲੋਕ ਗੀਤਾਂ ਦੀਆਂ ਸੁਰ-ਲਿਪੀਆਂ ਇਕੱਠੀਆਂ ਕਰਨ, ਪ੍ਰਕਾਸ਼ਤ ਕਰਨ ਅਤੇ ਪੁਰਾਣੀ ਸੰਗੀਤ ਸ਼ੈਲੀ ਨੂੰ ਸੁਰੱਖਿਅਤ ਰੱਖਣ ਲਈ ਵਿਗਿਆਨਕ, ਵਿਆਪਕ ਜਤਨ ਐਵੇਂ ਮਾਮੂਲੀ ਜਿਹੇ ਹੀ ਹੋਏ ਹਨ । ਸ. ਸ. ਸ. ਠਾਕਰ ਨੇ ਆਪਣੀ ਕਿਤਾਬ "ਹਿਮਾਚਲੀ ਲੋਕ ਲਹਿਰੀ" ਵਿਚ ਕੁਝ ਗੀਤਾਂ ਦੀਆਂ ਸੁਰ-ਲਿਪੀਆਂ ਦੇਣ ਦਾ ਸਫਲ ਅਤੇ ਕਾਬਲ-ਇ-ਤਾਰੀਫ਼ ਜਤਨ ਕੀਤਾ ਹੈ । ਪਰੰਤੂ ਉਸਨੂੰ ਇਕ ਆਰੰਭ ਕਿਹਾ ਜਾ ਸਕਦਾ ਹੈ । ਇਸੇ ਪਰੰਪਰਾ ਵਿਚ ਡਾ. ਕਰਨ ਸਿੰਘ ਦੀ ਕਿਤਾਬ "ਸਨ ਐਂਡ ਸ਼ੈਡੋ" (Sun and Shadow) ਵਿਚ ਵੀ ਹਿਮਾਚਲ ਦੇ ਕੁਝ ਗੀਤਾਂ ਦੀਆਂ ਸੁਰ-ਲਿਪੀਆਂ ਦਿਤੀਆਂ ਗਈਆਂ ਹਨ । ਸ਼ਿਮਲੇ ਤੋਂ ਪ੍ਰਕਾਸ਼ਤ ਲੋਕ-ਸੰਪਰਕ ਵਿਭਾਗ ਦੀ ਮਾਸਕ ਪੱਤਰਕਾ "ਹਿਮਪ੍ਰਸਥ" ਵਿਚ ਇਥੋਂ ਦੇ ਲੋਕ ਗੀਤਾਂ ਨੂੰ ਸੁਰ-ਲਿਪੀਆਂ ਸਮੇਤ ਲੜੀ ਵਾਰ ਛਾਪਣ ਦਾ ਜਤਨ ਸਰਾਹੁਣ ਜੋਗ ਭੂਮਿਕਾ ਨਿਭਾ ਰਹੀ ਹੈ । ਜਦੋਂ ਕਿਤੇ ਇਹ ਜਤਨ ਸਮੂਹਕ ਰੂਪ ਵਿਚ ਸੰਪਾਦਤ ਹੋ ਕੇ ਪਾਠਕ ਜਗਤ ਤਕ ਪਹੁੰਚ ਸਕਿਆ ਤਾਂ ਹਿਮਾਚਲੀ ਲੋਕ ਸੰਗੀਤ ਦੇ ਸਾਂਭਣ ਦੀ ਦਿਸ਼ਾ ਵਿਚ ਇਕ ਅਨੂਠਾ ਅਤੇ ਤਾਰੀਫ਼ ਕਰਨ ਜੋਗ ਜਤਨ ਹੋਵੇਗਾ । ਇਸ ਲਈ ਇਸ ਦਿਸ਼ਾ ਵਿਚ ਰੁਚੀ ਪੂਰਨ ਅਤੇ ਸਿਹਤਮੰਦ ਯੋਜਨਾ ਦੀ ਜ਼ਰੂਰਤ ਹੈ, ਨਹੀਂ ਤਾਂ ਇਹ ਬੇਰਹਿਮ ਸਮੇਂ ਨਾਲ ਨਸ਼ਟ ਹੋਣੋਂ ਬੱਚ ਨਹੀਂ ਸਕੇਗਾ ।

### ਲੋਕ-ਸਾਜ਼

ਹਿਮਾਚਲ ਪ੍ਰਦੇਸ਼ ਦੇ ਸੰਗੀਤ ਦੇ ਨਾਲ ਨਾਲ ਇਥੋਂ ਦੇ ਲੋਕਾਂ ਰਾਹੀਂ ਵਰਤੇ ਜਾਂਦੇ ਲੋਕ-ਸਾਜ਼ਾਂ ਦੀ ਜਾਣਕਾਰੀ ਲੈਣੀ ਵੀ ਠੀਕ ਰਹੇਗੀ । ਆਦਿਵਾਸੀ ਇਲਾਕਿਆਂ ਵਿਚ ਸਾਜ਼ਾਂ ਵਿਚ ਮਾਨਵ ਵਿਕਾਸ ਪਰੰਪਰਾ ਵਿਚ ਸਾਜ਼ਾਂ ਦੇ ਤਰਤੀਬਵਾਰ ਕਈ ਰੂਪ ਮਿਲਦੇ ਹਨ । ਇਨ੍ਹਾਂ ਦੇ ਆਧਾਰ ਤੇ ਇਨ੍ਹਾਂ ਦੇ ਸੰਗੀਤ-ਪ੍ਰੇਮੀ ਹੋਣ ਦਾ ਅਨੁਮਾਨ ਸਹਿਜੇ ਹੀ ਲਗਾਇਆ ਜਾ ਸਕਦਾ ਹੈ ਉਸਨੇ "ਲੋਕ-ਮੰਡਲ" ਵਿਚ ਪ੍ਰਾਪਤ ਵਸਤਾਂ ਦੁਆਰਾ ਅਨੇਕ ਕਿਸਮ ਦੇ ਸੁਰ, ਘਨ ਅਤੇ ਅਵਨਦ ਸਾਜ਼ਾਂ ਦੀ ਕਾਢ ਕੱਢੀ ਅਤੇ ਗ਼ਮੀ, ਸ਼ਾਦੀ ਵਿਚ ਇਨ੍ਹਾਂ ਦੇ ਸੰਗੀਤ ਤੇ ਝੂਮਦਾ, ਨੱਚਦਾ ਜੀਵਨ ਦੇ ਸੁਖ-ਦੁਖ ਨੂੰ ਨਿਗਲਣ ਲਗਦਾ ਹੈ । ਇਨ੍ਹਾਂ ਸਾਜ਼ਾਂ ਵਿਚ ਇਲਾਕਾਈ ਭਾਵ ਸੁੰਦਰਤਾ ਅਤੇ ਅਨੁਭੂਤੀ ਨੂੰ ਪਰਗਟ ਕਰਨ ਦੀ ਪੂਰੀ ਸਮਰੱਥਾ ਮਿਲਦੀ ਹੈ । ਰਾਮ ਦਿਆਲ ਨੀਰਜ ਨੇ ਹਿਮਾਚਲੀ ਲੋਕ-ਸਾਜ਼ਾਂ ਦਾ ਅਧਿਐਨ ਕਰਦਿਆਂ ਉਨ੍ਹਾਂ ਨੂੰ ਚਾਰ ਰੂਪਾਂ ਵਿਚ ਵੰਡਿਆ ਹੈ—ਤੰਤੀ ਸਾਜ਼, ਫੂਕ ਵਾਲੇ ਸਾਜ਼, ਘਨ ਸਾਜ਼ ਅਤੇ ਅਵਨਦ ਸਾਜ਼ ।[1]

1. ਸੋਮਸੀ, ਸਾਲ 1, ਅੰਕ 2, ਅਪਰੈਲ 1975.

ਢੋਲ, ਢੋਲਕੂ, ਢੋਲਕੀ, ਨਗਾਰਾ, ਦਮਾਮਾ, ਦਮੰਗਟੂ, ਨਗਾਰਟੂ, ਗੁਜੂ, ਡੌਰੂ, ਹੁੜਕ ਅਤੇ ਧੌਂਸਾ ਆਦਿ ਅਨੇਕ ਪ੍ਰਕਾਰ ਦੇ ਢੋਲ ਇਸ ਇਲਾਕੇ ਵਿਚ ਮਿਲਦੇ ਹਨ । ਕਿੰਨੌਰ, ਲਾਹੌਲ, ਪਾਂਗੀ, ਸਿਰਮੌਰ ਅਤੇ ਕੁਲੂ ਦੇ ਇਲਾਕਿਆਂ ਦੇ ਢੋਲਾਂ ਦੇ ਛੋਟੇ ਬੜੇ ਆਕਾਰ ਅੱਡ ਅੱਡ ਉਤਸਵਾਂ ਤਿਉਹਾਰਾਂ ਤੇ ਵਜਾਏ ਜਾਂਦੇ ਹਨ । ਇਨ੍ਹਾਂ ਨੂੰ ਬੜੀ ਸ਼ਰਧਾ ਨਾਲ ਮੰਦਰਾਂ, ਮਾੜੀਆਂ, ਗੋਂਪਿਆਂ ਅਤੇ ਵੱਡੇ ਘਰਾਣਿਆਂ ਵਿਚ ਰੱਖਿਆ ਜਾਂਦਾ ਹੈ । ਉਤਸਵਾਂ ਅਤੇ ਤਿਉਹਾਰਾਂ ਤੇ ਇਨ੍ਹਾਂ ਨੂੰ ਵਜਾਉਣ ਤੋਂ ਪਹਿਲਾਂ ਪੂਜਣ, ਦੁੱਬ, ਫੁੱਲ, ਸਾਬਤ ਚੌਲ, ਭੋਗ ਚੜ੍ਹਾਉਣ ਦੀ ਪਰੰਪਰਾ ਅੱਜ ਵੀ ਮਿਲਦੀ ਹੈ । ਮੈਦਾਨੀ ਇਲਾਕਿਆਂ ਵਿਚ ਢੋਲ, ਢੋਲਕੀ, ਮੰਦਲ ਤੋਂ ਇਲਾਵਾ ਛਿੰਝਾਂ ਤੇ ਟੰਮਕ (ਵੱਡੇ ਨਗਾਰੇ) ਵੀ ਵਜਾਏ ਜਾਂਦੇ ਹਨ । ਭਰਿਆਈ ਜਾਤੀ ਦੇ ਲੋਕ ਮੇਲੇ ਤੋਂ ਇਕ ਦਿਨ ਪਹਿਲਾਂ, ਸ਼ਾਮ ਨੂੰ ਮੇਲੇ ਜਾਂ ਛਿੰਜ ਦੇ ਥਾਂ ਤੇ ਜਾਂ ਪਿੰਡ ਵਿਚ ਟੰਮਕ ਗੱਡਦੇ ਹਨ ਜਿਥੇ ਪਿੰਡ ਦੇ ਮਨਚਲੇ ਝੂਮ ਝੂਮ ਕੇ ਝੰਝੋਟੀਆਂ, ਬੈਂਤ, ਬੋਲੀਆਂ (ਵਿਆਹ ਗੀਤਾਂ ਦੇ ਰੂਪ) ਆਦਿ ਗਾਉਂਦੇ ਆਨੰਦ ਲੈਂਦੇ ਹਨ । ਟੰਮਕ, ਢੋਲ, ਨਗਾਰਾ, ਮੰਦਲ, ਡੌਰੂ, ਇਹ ਸਾਰੇ ਸਾਜ਼ ਸ਼ੁਭ ਕਾਰਜਾਂ, ਤਮਾਸ਼ਿਆਂ, ਛਿੰਝਾਂ-ਮੇਲਿਆਂ ਦੇ ਪ੍ਰਤੀਕ ਸਮਝੇ ਜਾਂਦੇ ਹਨ । ਗੱਦੀ ਜਾਤੀ ਵਿਚ ਵਿਆਹ ਆਦਿ ਸਮੇਂ "ਡਫਲੇ"[1] ਵਜਾਏ ਜਾਂਦੇ ਹਨ, ਜਿਨ੍ਹਾਂ ਉਤੇ ਲਾਹੌਲੀ ਅਤੇ ਧਮਾਲ ਤਾਲਾਂ ਉਤੇ ਪਰੰਪਰਕ ਨਾਚ ਨੱਚੇ ਜਾਂਦੇ ਹਨ । ਇਨ੍ਹਾਂ ਸਾਜ਼ਾਂ ਨੂੰ ਦੇਸੀ ਚੀਜ਼ਾਂ ਨਾਲ ਬਣਾਇਆ ਜਾਂਦਾ ਹੈ । ਇਨ੍ਹਾਂ ਸਾਰੇ ਢੋਲਾਂ ਦੇ ਆਕਾਰ, ਬਨਾਵਟ ਅਤੇ ਉਨ੍ਹਾਂ ਦੇ ਵਜਾਣ ਦੀ ਕਲਾ ਤੇ ਇਲਾਕਾਈ ਪ੍ਰਭਾਵ ਸਪੱਸ਼ਟ ਝਲਕਦੇ ਹਨ । ਕੁਲੂ ਦੇ ਢੋਲ, ਸਿਰਮੌਰੀ ਦਮੰਗਟੂ ਅਤੇ ਨਗਾਰਟੂ ਦੀ ਬਨਾਵਟ ਅਤੇ ਵਜਾਉਣ ਦੀ ਕਲਾ ਆਪਣੀ ਪਰੰਪਰਾ ਅਤੇ ਸੰਗੀਤ ਸ਼ੈਲੀ ਦਾ ਵੱਖ ਵੱਖ ਪ੍ਰਭਾਵ ਦੇਂਦੀਆਂ ਹਨ । ਆਦਿਮ ਵਰਗਾਂ ਵਿਚ ਤਾਂ ਢੋਲ ਜਾਂ ਡੱਫ ਵੱਜਣ ਦੀ ਦੇਰ ਹੁੰਦੀ ਹੈ, ਬੱਸ ਸਾਰੀ ਘਾਟੀ ਨਾਚ ਵਿਚ ਝੂਮਦੀ, ਗੀਤ-ਸੰਗੀਤ ਵਿਚ ਗੜੁੱਚ, ਰਸ ਮਗਨ ਹੋ ਜਾਂਦੀ ਹੈ । ਪਹਿਲੇ ਸਮੇਂ ਵਿਚ ਅਵਦਾਨਾਂ ਦੁਆਰਾ ਡਫਲਿਆਂ ਦੀ ਸੰਗੀਤ-ਲੈਅ ਤੇ "ਰਾਮ ਸਿੰਘ ਪਠਾਣੀਆਂ" ਦੀਆਂ ਵਾਰਾਂ ਬੜੇ ਜੋਸ਼ੀਲੇ ਸੁਰਾਂ ਵਿਚ ਗਾਈਆਂ ਜਾਂਦੀਆਂ ਸਨ । ਇਸੇ ਸੰਗੀਤ ਸ਼ੈਲੀ ਉਤੇ ਸਿਰਮੌਰ ਆਦਿ ਇਲਾਕਿਆਂ ਵਿਚ 'ਹਾਰੇ' (ਜੰਗ ਸੰਬੰਧੀ ਗੀਤ) ਗਾਉਣ ਦੀ ਪਰੰਪਰਾ ਹੈ । "ਧੌਂਸਾ" ਇਕ ਬਹੁਤ ਵੱਡੇ ਆਕਾਰ ਦਾ ਨਗਾਰਾ ਹੁੰਦਾ ਹੈ ਜਿਸਨੂੰ ਖ਼ਾਸ ਮੌਕਿਆਂ ਤੇ ਖੜ੍ਹੇ ਹੋ ਕੇ ਦੋਹਾਂ ਹੱਥਾਂ ਨਾਲ ਡੰਡਿਆਂ ਨਾਲ ਖੜਕਾਇਆ ਜਾਂਦਾ ਹੈ ਭਾਵ ਢੋਲ ਵਾਂਗੂ ਵਜਾਇਆ ਜਾਂਦਾ ਹੈ । ਤੁੰਡ ਘੁੰਡ ਵੀ ਇਸੇ ਕਿਸਮ ਦਾ ਸਾਜ਼ ਹੈ ।

ਫੂਕ ਮਾਰ ਕੇ ਵਜਾਉਣ ਵਾਲੇ ਸਾਜ਼ਾਂ ਦੀ ਗਿਣਤੀ ਵੀ ਇਥੇ ਘੱਟ ਨਹੀਂ । ਅਜਿਹੇ ਸਾਜ਼ਾਂ ਵਿਚ ਨਰਸਿੰਗੇ, ਕਰਨਾਲ, ਤੁਰਰੀ, ਬੰਸਰੀ ਜਾਂ ਬਿਸ਼ੁੜੀ, ਅਲਗੋਜ਼ੇ,

1. ਗੋਲਾਕਾਰ ਢੋਲ ਜਿਸਨੂੰ ਗਲ ਵਿਚ ਲਟਕਾ ਕੇ ਛਾਤੀ ਤੇ ਵਜਾਇਆ ਜਾਂਦਾ ਹੈ ।

ਸ਼ਹਿਨਾਈ ਜਾਂ ਪੀਪਣੀ ਲੋਕ-ਪ੍ਰਿਅ ਰੂਪ ਹਨ। ਬੰਸਰੀ ਗੱਦੀਆਂ, ਗੁਆਲਿਆਂ ਅਤੇ ਮਿਹਨਤਕਸ਼ਾਂ ਦਾ ਸਸਤਾ ਅਤੇ ਸੁਰੀਲਾ ਮਨੋਰੰਜਨ ਦਾ ਸਾਧਨ ਹੈ। ਭੇਡਾਂ ਬੱਕਰੀਆਂ ਚਾਰਦਾ ਗੱਦੀ, ਢੋਰ ਡੰਗਰ ਚਾਰਦਾ ਗੁਆਲਾ, ਨਿਰਜਨ ਜੰਗਲੀ ਘਾਟੀਆਂ ਵਿਚ ਮਿਹਨਤ ਕਰਦਾ ਮਿਹਨਤਕਸ਼, ਜਦੋਂ ਕਦੀ ਥਕਾਵਟ ਜਾਂ ਉਦਾਸੀ ਮਹਿਸੂਸ ਕਰਦਾ ਹੈ ਤਾਂ ਉਹ ਬੰਸਰੀ ਤੇ ਕਿਸੇ ਵਿਆਹ ਦੇ ਗੀਤ ਦੀ ਸੁਰੀਲੀ ਜਾਦੂਮਈ ਧੁਨ ਗਾ ਕੇ ਸਮੁੱਚੀ ਘਾਟੀ ਨੂੰ ਸੰਗੀਤ ਨਾਲ ਭਰ ਦੇਂਦਾ ਹੈ। ਦੂਰੋਂ ਕਿਤੋਂ ਨਦੀ ਕਿਨਾਰਿਉਂ ਜਾਂ ਘਾਟੀ ਦੀ ਚੋਟੀ ਤੋਂ ਆਉਂਦੀ ਬੰਸਰੀ ਦੀ ਧੁਨ ਸਿਹਤਮੰਦ ਮਨ ਨੂੰ ਵੀ ਆਕੁਲ-ਵਿਆਕੁਲ ਕਰ ਦੇਂਦੀ ਹੈ। ਗੱਦੀਆਂ ਦੀ ਇਸਦੇ ਬਿਨਾਂ ਕਲਪਨਾ ਨਹੀਂ ਕੀਤੀ ਜਾ ਸਕਦੀ। ਕੁਲੂਈ, ਸਿਰਮੌਰੀ, ਚੰਬਿਆਲੀ, ਸਾਰੇ ਇਲਾਕਾਈ ਸੰਗੀਤ ਸਾਧਨਾਂ ਵਿਚ ਬੰਸਰੀ ਦਾ ਸਥਾਨ ਪ੍ਰਮੁੱਖ ਹੈ। ਰਣਸਿੰਗਾ, ਸ਼ਹਿਨਾਈ ਅਤੇ ਬੀਨ, ਵਿਆਹਾਂ ਅਤੇ ਮੰਗਲ ਕਾਰਜਾਂ ਤੇ ਵਜਾਏ ਜਾਂਦੇ ਹਨ। ਇਨ੍ਹਾਂ ਤੋਂ ਬਗ਼ੈਰ ਕੋਈ ਵੀ ਕਾਰਜ ਸੋਭਦਾ ਨਹੀਂ। ਮੰਦਰਾਂ ਵਿਚ ਪੂਜਾ ਸਮੇਂ ਰਣਸਿੰਗੇ, ਕਰਨਾਲ, ਸੰਖ ਅਤੇ ਸ਼ਹਿਨਾਈ ਵਜਦੇ ਹਨ। ਦੇਵ-ਜਾਤਰਾਵਾਂ, ਝਾਕੀਆਂ ਅਤੇ ਦੇਵਤਿਆਂ ਦੇ ਰੱਥਾਂ ਦੇ ਅੱਗੇ ਅੱਗੇ ਮੇਲਿਆਂ, ਪੁਰਬ-ਤਿਉਹਾਰਾਂ ਉਤੇ ਇਨ੍ਹਾਂ ਨੂੰ ਅਨੇਕ ਪ੍ਰਕਾਰ ਦੇ ਸੁਰਾਂ ਵਿਚ ਵਜਾਇਆ ਜਾਂਦਾ ਹੈ। ਲਾਹੌਲ ਵਿਚ ਗ੍ਰਾਮਯੰਛ ਅਤੇ ਜੁਮਯੰਛ ਅਤੇ ਮਹਾਸੂ ਵਿਚ ਕਿੰਗਰੀ ਆਦਿ ਪੁਰਾਣੇ ਲੋਕ-ਸਾਜ਼ ਵੀ ਪ੍ਰਚਲਤ ਹਨ।

ਝਾਂਝ, ਮੰਜੀਰਾ, ਖੜਤਾਲ, ਚਿਮਟਾ, ਘੰਟਾ, ਘੜਿਆਲ, ਥਾਲੀ, ਘੁੰਗਰੂ, ਕੋਕਾਠਾ ਮੁਰਚੰਗ ਆਦਿ ਘਨ ਸਾਜ਼ਾਂ ਦਾ ਵੀ ਨਿਜੀ ਸਥਾਨ ਹੈ। ਜਗਰਾਤਾ, ਭਗਤ, ਕਰਿਆਲਾ ਆਦਿ ਲੋਕ ਨਾਟਕਾਂ ਅਤੇ ਭਜਨ-ਕੀਰਤਨ ਦੇ ਸਮੇਂ ਘਟ ਸਾਜ਼ਾਂ ਦਾ ਪ੍ਰਯੋਗ ਵੀ ਮਿਲਦਾ ਹੈ। ਜਗਰਾਤੇ ਵਿਚ ਅਤੇ ਐਂਚਲੀ ਨਾਮੀ ਲੋਕ-ਕਾਵਿ ਗਾਉਂਦੇ ਸਮੇਂ, ਥਾਲੀ ਨੂੰ ਘੜੇ ਤੇ ਰੱਖ ਕੇ ਲੋਹੇ ਦੇ ਕੰਗਣ ਨਾਲ ਇਕ ਖ਼ਾਸ ਤਰ੍ਹਾਂ ਦੇ ਆਰੋਹ-ਅਵਰੋਹ ਨਾਲ ਵਜਾਇਆ ਜਾਂਦਾ ਹੈ। ਇਸ ਨੂੰ ਇਥੇ "ਐਂਚਲੀ ਸੰਗੀਤ" ਕਿਹਾ ਜਾ ਸਕਦਾ ਹੈ। ਅਜਿਹੇ ਪੁਰਬਾਂ ਤੇ ਖੜਤਾਲ, ਚਿਮਟਾ, ਘੁੰਗਰੂ ਆਦਿ ਵੀ ਸੰਗੀਤ ਵਿਚ ਸੁੰਦਰਤਾ ਅਤੇ ਗੰਭੀਰਤਾ ਭਰਨ ਲਈ ਵਜਾਏ ਜਾਂਦੇ ਹਨ।

ਤੰਤੀ ਸਾਜ਼ਾਂ ਵਿਚ ਇਕਤਾਰਾ, ਕਿੰਗਰੀ-ਦਵਾਤਰਾ, ਗਰਾਮਯੰਛ ਜਾਂ ਰਬਾਬ, ਸਾਰੰਗੀ ਜੁੰਮਛ, ਰੁਮਾਨ ਆਦਿ ਮਿਲਦੇ ਹਨ। ਮੂਲ ਰੂਪ 'ਚ ਇਹ ਸਾਜ਼ ਪੇਸ਼ਾਵਰ ਲੋਕ ਗਾਇਕ ਵਰਤਦੇ ਹਨ। ਭਗਵੇਂ ਲਿਬਾਸ ਵਿਚ ਬਣਿਆ ਫਬਿਆ ਜੋਗੀ ਆਪਣੇ ਦੋਤਾਰੇ ਤੇ ਗੁੱਗਾ, ਪੀਰ ਵੀਰ ਆਦਿ ਦੀਆਂ ਵਾਰਾਂ ਅਤੇ ਕਾਰਕਾਂ ਬੜੀ ਮਸਤੀ ਨਾਲ ਗਾਉਂਦਾ ਮਿਲਦਾ ਹੈ। ਇਸ ਵਿਚ ਸੰਗੀਤ ਦੀ ਅਨੂਠੀ ਗੰਭੀਰਤਾ ਹੈ। ਚੰਬਾ-ਚੁਰਾਹ ਘਾਟੀਆਂ ਦਾ ਲੋਕ-ਗਾਇਕ "ਘੁਰਈ" ਖੰਜਰੀ-ਰੋਮਾਨ ਦੁਆਰਾ ਤਾਲ, ਸੁਰ ਅਤੇ ਗੀਤ ਦਾ ਇਕੱਠਿਆਂ ਰਸ ਦਿੰਦਾ ਸਰੋਤੇ ਨੂੰ ਬੜਾ ਮਨੋਹਰ ਲਗਦਾ ਹੈ। ਗਰਾਮਯੰਛ, ਰਬਾਬ ਜੁੰਮਛ ਆਦਿ ਲਾਹੌਲੀ ਅਤੇ ਕਿੰਨਰ ਘਾਟੀ ਦੇ ਆਦਿਮ ਤੰਤੀ

ਸਾਜ਼ ਹਨ। ਪੁਰਬ ਤਿਉਹਾਰਾਂ, ਦੇਵ ਪੂਜਾ, ਜਾਤਰਾ ਅਤੇ ਫੁਲਿਆਚ ਆਦਿ ਮੇਲਿਆਂ ਤੇ ਲੋਕ-ਨਾਚ ਦੇ ਨਾਲ ਇਨ੍ਹਾਂ ਸਾਜ਼ਾਂ ਦੇ ਸੰਗੀਤ ਦਾ ਮਾਖਿਉਂ ਬੱਸ ਚੱਖਿਆਂ ਹੀ ਪਤਾ ਲੱਗਦਾ ਹੈ।

ਹਿਮਾਚਲੀ ਘਾਟੀਆਂ ਵਿਚ ਵਸੇ ਪੇਸ਼ਾਵਰ ਲੋਕ-ਸੰਗੀਤਕਾਰ ਇਨ੍ਹਾਂ ਸਾਜ਼ਾਂ ਦੀ ਪਰੰਪਰਾ ਨੂੰ ਅੱਜ ਵੀ ਉਸੇ ਚਾਅ ਅਤੇ ਸ਼ਰਧਾ ਨਾਲ ਕਾਇਮ ਰੱਖੀ ਆ ਰਹੇ ਹਨ, ਬੇਸ਼ੱਕ ਆਧੁਨਿਕਤਾ ਉਨ੍ਹਾਂ ਦੇ ਮੌਲਿਕ ਸਰੂਪ ਨੂੰ ਨਿਗਲ ਜਾਣ ਦੇ ਜਤਨ ਵਿਚ ਹੈ। ਆਪਣੇ ਪਰੰਪਰਕ ਵੇਸ ਵਿਚ ਸਜੇ ਸੰਗੀਤਕਾਰ ਜਦੋਂ ਇਨ੍ਹਾਂ ਸਾਜ਼ਾਂ ਨੂੰ ਵਜਾਉਂਦੇ ਹਨ ਤਾਂ ਸੂਬੇ ਦੀ ਸਭਿਆਚਾਰਕ ਪਰੰਪਰਾ ਤਾਜ਼ਾ ਹੋ ਜਾਂਦੀ ਹੈ। ਲੋਕਮਾਨਸ ਇਸ ਪ੍ਰਤੀ ਜਾਗਰੂਕ ਹੋ ਕੇ ਇਸਦੇ ਮਹੱਤਵ ਅਤੇ ਸੁਆਦ ਦਾ ਲਖਣ ਲਾਉਣ ਲੱਗਦਾ ਹੈ। ਲੋਕ ਪੁਰਬਾਂ ਵਿਚ ਜਿਥੇ ਕੱਪੜਾ ਲੀੜਾ ਸੁੰਦਰਤਾ ਪੈਦਾ ਕਰਦਾ ਹੈ, ਉਥੇ ਲੋਕ-ਸਾਜ਼ ਉਸ ਵਿਚ ਰਸ ਘੋਲ ਕੇ ਉਨ੍ਹਾਂ ਨੂੰ ਜ਼ਿੰਦਗੀ ਪ੍ਰਦਾਨ ਕਰਦਾ ਹੈ।

# 10. ਪਰਿਸ਼ਿਸ਼ਟ

## ਲੋਕ ਗੀਤ

### 1. ਕਾਲੇ ਮਹੀਨੇ (ਜਨਮ ਗੀਤ)

ਕਾਲੇ ਮਹੀਨੇ ਦੀਆਂ ਨਹੇਰੀਆਂ ਰਾਤੀਂ
ਜਨਮੇਆਂ ਕ੍ਰਿਸ਼ਣ ਮੁਰਾਰੀ
ਮਤ ਦਿੰਦੀਆਂ ਸਈਓ ਗਾਲ੍ਹੀਂ
ਨੀ ਗਰੀਬਣੀ ਦਾ ਜਾਇਆ
ਹੋਰਨਾਂ ਦੇ ਘਰੇਂ ਪੰਜ-ਸੱਤ ਜਾਏ
ਮੇਰਾ ਇਕ ਗਿਰਧਾਰੀ
ਨੀ ਮਤ ਦਿੰਦੀਆਂ ਸਈਓ ਗਾਲ੍ਹੀਂ
ਨੀ ਗਰੀਬਣੀ ਦਾ ਜਾਇਆ ।
ਜਾਂ ਜਮੇਆਂ ਤਾਂ ਦੀਵਕ ਬਲ੍ਹੇਆ
ਚੌਹੀ ਪੱਖ ਹੋਈ ਰਿਆਂ ਲੋਈ
ਨੀ ਗਰੀਬਣੀ ਦਾ ਜਾਇਆ
ਪੰਜ ਰੁਪਏ ਮੇਂ ਦਾਈਆ ਜੋ ਦਿੰਨੀਆ
ਕੁਛੜ ਮਿਲਿਆ ਐ ਮਾਈਆ
ਨੀ ਗਰੀਬਣੀ ਦਾ ਜਾਇਆ
ਭਾਨ ਬਤਾਸਾ ਮੇਂ ਗੁੜ ਸ਼ੱਕਰ ਦਿੰਦੀਆਂ
ਸੋਇਨੇ ਦੀ ਐ ਕਟੋਰੀ
ਨੀ ਗਰੀਬਣੀ ਦਾ ਜਾਇਆ
ਚੰਨਣ ਕੁੱਟੀ ਪੰਘੂੜੂ ਘੜਾਨੀਆਂ
ਰੇਸ਼ਮੀ ਡੋਰਾਂ ਨਾ ਲਾਈਆਂ
ਨੀ ਗਰੀਬਣੀ ਦਾ ਜਾਇਆ
ਆਉਂਦੇ ਤਾਂ ਜਾਂਦੇ ਬਾਸੁਦੇਵ ਝੂਟਾਂਦੇ
ਆਉਂਦੀ ਤਾਂ ਦੇਬਕੀ ਝੂਟਾਂਦੀ
ਝੂਟੇਆਂ ਦੇਹ ਨਾ ਦਾਈਆਂ
ਨੀ ਗਰੀਬਣੀ ਦਾ ਜਾਇਆ ।[1]

---

1. ਕਾਂਗੜੀ ਲੋਕ ਗੀਤ—ਡਾ: ਗੌਤਮ ਵਿਅਥਿਤ ।

ਭਾਦੋਂ ਦੀਆਂ ਨ੍ਹੇਰੀਆਂ ਰਾਤਾਂ
ਕ੍ਰਿਸ਼ਨ ਨੇ ਜਨਮ ਲਿਆ
ਸਹੀਓ ਗਾਲਾਂ ਨਾ ਦੇਣਾ ।
ਗਰੀਬਣੀ ਦਾ ਜਾਇਆ ਹੈ ।
ਹੋਰਾਂ ਦੇ ਘਰੀਂ ਪੰਜ-ਸੱਤ ਖੇਲਦੇ
ਮੇਰਾ ਤਾਂ ਇਕ ਗਿਰਧਾਰੀ
ਜਦ ਇਹ ਜੰਮਿਆ, ਦੀਵਾ ਬਲਿਆ
ਚਹੁੰ ਪਾਸੀਂ ਹੋ ਗਿਆ ਚਾਨਣਾ ਹੀ ਚਾਨਣਾ
ਪੰਜ ਰੁਪਈਏ ਮੈਂ ਦਾਈ ਨੂੰ ਦੇਨੀ ਆਂ
ਅੰਮਾਂ ਦੀ ਗੋਦੀ ਹਰੀ
ਸੋਨੇ ਦੀ ਕਟੋਰੀ 'ਚ ਨਕਦੀ ਪਤਾਸੇ
ਤੇ ਗੁੜ-ਸ਼ੱਕਰ ਦੇਨੀ ਆਂ
ਚੰਨਣ ਦੀ ਲੱਕੜੀ, ਪੰਘੂੜਾ ਘੜਾਉਨੀ ਆਂ
ਨਾਲ ਸਜਾਵਾਂ ਡੋਰੇ ਰੇਸ਼ਮੀ
ਆਉਂਦੇ ਜਾਂਦੇ ਵਾਸੁਦੇਵ ਝੁਟਾਉਂਦੇ
ਆਉਂਦੇ ਜਾਂਦੇ ਮਾਂ ਦੇਵਕੀ ਝੂਟਾਉਂਦੀ ਐ
ਦਾਈਆਂ ਮਾਈਆਂ ਝੂਟੇ ਦੇ ਕੇ ਖਿਡਾਉਂਦੀਆਂ ।

## 2. ਸੂਹੜੀ (ਪ੍ਰਸੂਤ ਤੋਂ ਪਹਿਲਾਂ ਦੇ ਗੀਤ)

ਅੰਗਣੇ ਸਹਾੜੇ ਪੀਪਲੜੀ, ਆਈ ਬੈਠੇ ਕਾਲੇਂ ਕਾਗ ਐ ।
ਉੜੀਆ ਨੀ ਕਾਗਾ ਬੜੀਆ ਭਿਆਗਾ, ਉੜੀ ਕੇ ਕਰੇਆਂ ਸੁਨੇਹੜਾ ਐ ।
ਜਾਈ ਬੋਹਆਂ ਮੇਰੀ ਆ ਅੰਮਾ ਨਰਬੇਦਣੀਆਂ, ਧੀਆ ਸੁਪਣਾ ਹੋਇਆ ਐ ।
ਸੁਪਣੇ 'ਚ ਸੱਸ ਸੁਹਾਗਣ, ਨਰੇਲਾਂ ਲੈ ਕੇ ਆਈ ਐ
ਚੁਪ ਕਰੇਆਂ ਧੀਏ ਸਰਬ-ਸੁਹਾਗਣੀ,
ਤਰੁਠੜੀ ਬੇਦ ਭਿਆਈ ਐ । ਉੜੀਆਂ ਨੀ ॥
ਜਾਈ ਬੋਲਿਆਂ ਮੇਰੀਆਂ ਅੰਮਾ ਨਰਬੇਦਣੀਆਂ ਧੀਆਂ ਜੋ ਸੁਪਨਾ ਹੋਇਆ ਐ
ਸੁਪਣੇ ਜਠਾਣੀ ਸੁਹਾਗਣ ਹਰੀ ਹਰੀ ਦਾਖਾਂ ਲਈ ਆਈ ਐ ।
ਚੁਪ ਕਰੇ ਆਂ ਧੀਏ ਸਰਬ ਸੁਹਾਗਣੀ ਏਂ
ਤਰੁਠੜੀ ਬੇਦ ਭਿਆਈ ਐ ।[1]

---

1. ਕਾਂਗੜੀ ਲੋਕ ਗੀਤ—ਡਾ. ਗੌਤਮ ਵਿਅਥਿਤ ।

ਆਂਗਣ ਸਾਡੇ ਪੀਪਲੀ, ਆ ਬੈਠੇ ਕਾਲੇ ਕਾਂ
ਉਡ ਉਡ ਕਾਵਾਂ ਮੂੰਹ-ਨੇਰੇ ਉਡਾਰੀ,
ਜਾ ਕੇ ਸੁਨੇਹੜਾ ਮੇਰੀ ਮਾਂ ਨੂੰ ਦੇਈਂ ।
ਤੇਰੀ ਧੀ ਨੂੰ ਸੁਫਨਾ ਏ ਆਇਆ
ਸੁਫਨੇ 'ਚ ਸੱਸ ਸੁਹਾਗਣ ਨਰੇਲ ਲੈ ਕੇ ਆਈ ਐ
ਚੁਪ ਰਹੁ ਧੀਏ ਤੂੰ ਹੌਲੀ ਬੋਲ
ਤੇਰੇ ਤੇ ਭਿਆਈ ਦੇਵੀ ਤਰੁਠੀ, ਤੇਰੇ ਘਰ ਲਾਲ ਆਊ
ਉਡ ਉਡ ਕਾਵਾਂ ਮੂੰਹ-ਨੇਰੇ ਉਡਾਰੀ,
ਤੇ ਜਾ ਕੇ ਸੁਨੇਹੜਾ ਮੇਰੀ ਮਾਂ ਨੂੰ ਦੇਈਂ
ਤੇਰੀ ਧੀ ਨੂੰ ਸੁਫਨੇ ਜਠਾਣੀ ਮਿਲੀ ਕੋਲ ਹਰੀਆਂ ਨੇ ਦਾਖਾਂ
ਚੁਪ ਰਹੁ ਧੀਏ ਤੂੰ ਹੌਲੀ ਬੋਲ
ਤੇਰੇ ਤੇ ਭਿਆਈ ਦੇਵੀ ਤਰੁਠੀ, ਤੇਰੇ ਘਰ ਲਾਲ ਆਊ ।

### 3. ਵਿਦਾਈ ਦੇ ਗੀਤ

ਤੇਰੇਆਂ ਮਹਲਾਂ ਦੇ ਅੰਦਰ ਜੀ, ਬਾਪੂ ਮੇਰਾ ਡੋਲਾ ਅੜੇਆ
ਤੇਰੇ ਡੋਲੇ ਛੜਾਈ ਦਿਹੰਗੇ ਜੀ, ਧੀਏ ਘਰ ਜਾ ਆਪਣੇ
ਤੇਰਿਆਂ ਮਹਲਾਂ ਦੇ ਅੰਦਰ ਜੀ, ਮੇਰੀਆਂ ਗੁੱਡੀਆਂ ਰਹੀਆਂ
ਤੇਰੀਆਂ ਗੁੱਡੀਆਂ ਪੁਜਾਈ ਦਿਹੰਗੇ ਜੀ, ਧੀਏ ਘਰ ਜਾ ਆਪਣੇ
ਤੇਰਿਆਂ ਮਹਲਾਂ ਦੇ ਅੰਦਰ ਜੀ, ਬਾਪੂ ਮੇਰੀ ਅੰਮਾਂ ਰੋਏ
ਤੇਰੀਆਂ ਅੰਮਾਂ ਪਤਿਆਈ ਲੈਹੰਗੇ ਜੀ, ਧੀਏ ਘਰ ਜਾ ਆਪਣੇ
ਤੇਰਿਆਂ ਮਹਿਲਾਂ ਦੇ ਅੰਦਰ ਜੀ, ਬਾਪੂ ਮੇਰੀਆਂ ਸਹੀਆਂ ਰਹੀਆਂ
ਤੇਰੀਆਂ ਸਖੀਆਂ ਮਨਾਈ ਦਿਹੰਗੇ ਜੀ, ਧੀਏ ਘਰ ਜਾ ਆਪਣੇ
ਤੇਰਿਆਂ ਮਹਲਾਂ ਦੇ ਅੰਦਰ ਜੀ, ਬਾਪੂ ਹੁਣ ਕੁਣ ਕੁਣ ਖੇਲੇ
ਮੇਰੀਆਂ ਖੇਲਣਾ ਪੋਤਰੀਆਂ ਧੀਏ ਘਰ ਜਾ ਆਪਣੇ
ਚੰਬਾ ਚਿੜੀਆਂ ਦਾ ਭਰਿਆ ਜੀ, ਬਾਪੂ ਚੰਬੇ ਉਡੀ ਬੋ ਜਾਣਾ
ਸਹਾੜੀ ਲੰਮੀ ਉਡਾਰੀ ਵੋ, ਧੀਏ ਕੁਸ ਦੇਸੇਂ ਜਾਣਾ ।[1]

ਤੇਰੇ ਮਹਲਾਂ ਦੇ ਵਿਚ ਵਿਚ ਵੇ, ਬਾਬਲ ਡੋਲਾ ਅੜ ਵੇ ਗਿਆ ।
ਤੇਰਾ ਡੋਲਾ ਕਢਾ ਦਿਆਂਗੇ, ਧੀਏ ਘਰ ਜਾ ਆਪਣੇ ।
ਤੇਰੇ ਮਹਲਾਂ ਦੇ ਵਿਚ ਵਿਚ ਵੇ, ਬਾਬਲ ਮੇਰੀਆਂ ਗੁੱਡੀਆਂ ਰਹੀਆਂ,
ਤੇਰੀਆਂ ਗੁੱਡੀਆਂ ਪੁਚਾ ਦਿਆਂਗੇ, ਧੀਏ ਘਰ ਜਾ ਆਪਣੇ ।

1. ਕਾਂਗੜੀ ਲੋਕ ਗੀਤ—ਡਾ. ਗੌਤਮ ਵਿਅਥਿਤ ।

ਤੇਰੇ ਮਹਲਾਂ ਦੇ ਵਿਚ ਵਿਚ ਵੇ, ਬਾਬਲ ਮੇਰੀ ਅੰਮਾ ਰੋਵੇ,
ਉਹਨੂੰ ਚੁੱਪ ਕਰਾ ਲਊਂਗਾ, ਧੀਏ ਘਰ ਜਾ ਆਪਣੇ ।
ਤੇਰੇ ਮਹਲਾਂ ਦੇ ਵਿਚ ਵਿਚ ਵੇ, ਬਾਬਲ ਮੇਰੀਆਂ ਸਖੀਆਂ ਰੋਵਣ,
ਤੇਰੀਆਂ ਸਖੀਆਂ ਮਨਾ ਲਵਾਂਗੇ, ਧੀਏ ਘਰ ਜਾ ਆਪਣੇ ।
ਤੇਰੇ ਮਹਲਾਂ ਦੇ ਵਿਚ ਵਿਚ ਵੇ, ਬਾਬਲ ਹੁਣ ਕੌਣ ਖੇਡੂ,
ਮੇਰੀਆਂ ਖੇਡਣ ਪੋਤਰੀਆਂ, ਧੀਏ ਘਰ ਜਾ ਆਪਣੇ,
ਚੰਬਾ ਚਿੜੀਆਂ ਦਾ ਭਰਿਆ ਵੇ, ਬਾਬਲ ਅਸੀਂ ਉਡ ਵੇ ਜਾਣਾ,
ਸਾਡੀ ਲੰਮੀ ਉਡਾਰੀ ਵੇ, ਬਾਬਲ ਕਿਹੜੇ ਦੇਸ ਜਾਣਾ ।

4. **ਪੱਖੜੂ (ਨੂੰਹ-ਸੱਸ ਦੇ ਗੀਤ)**

ਦਰਾਣੀ ਜਠਾਣੀ ਦੋਯੇ ਪਾਣੀਏਂ ਜੋ ਚਲੀਆਂ, ਲੱਸੀ ਚਲੀ ਸਰਦਾਰ ।
ਜਲੇਆ ਪਾਣੀਆਂ ਵੋ ਲੱਸੀਏ ।
ਭਰੇਆ ਘੜੋਲੂ ਲੱਸੀਆਂ ਮੀਣੀ ਪਰ ਧਰਿਆ, ਚੁੱਕੀ ਨੀ ਦਿੰਦਾ ਪਾਪੀ ਕੋਈ ।
ਭਰੇਆ ਘੜੋਲੂ ਲੱਸੀਆ ਸਰੇ ਪਰ ਧਰਿਆ, ਘਰੇ ਜੋ ਬੱਲੇਂ-ਬੱਲੇਂ ਆਈ ।
ਘਰੇਂ ਜੋ ਆਈ ਸੱਸ ਪੁੱਛਣ ਜੋ ਲੱਗੀ, ਏਡੜੀ ਦੇਰ ਕਿਆਂ ਲਾਈ ।
ਭਰੇਆ ਘੜੋਲੂ ਸੱਸੂ ਮਿਣੀ ਪਰ ਧਰਿਆ, ਚੁੱਕੀ ਨੀ ਦਿੰਦਾ ਪਾਪੀ ਕੋਈ
ਹੀਲੇ ਕਜੋ ਲਾਂਦੀ ਨੂੰਹੇਂ ਭਾਨੇ ਕਜੋ ਲਾਂਦੀ, ਸੱਚ ਕੇਂਹ ਨੀ ਬੋਲਦੀ ਬੋ ਲੱਸੀਏ ।
ਕੁਨਹੀਂ ਤਾਂ ਦਿੱਤੀ ਤਿਜੋ ਗਲੇ ਦੀ ਜੁਗਨੀ, ਕਿੰਨੀ ਦਿੱਤਾ ਚੌਸਰ ਹਾਰ ।
ਅੰਮਾਂ ਤਾਂ ਦਿੱਤੀ ਮਿੰਜੋ ਗਲੇ ਦੀ ਜੁਗਨੀ, ਬਾਪੂਏਂ ਦਿੱਤਾ ਚੌਸਰ ਹਾਰ ।
ਅੰਮਾਂ ਸਦਾਂਗੇ ਤੇਰੇ ਬਾਪੂਏ ਸਦਾਂਗੇ,
ਜੁਗਨੀਆਂ ਸਹੀ ਬੋ ਕਰਾਂਗੇ । ਸਚ ਕੇਂਹਨੀ ॥
ਅੰਮਾਂ ਕਜੋ ਸੱਦਣੀ ਓ ਬਾਪੂ ਕਜੋ ਸੱਦਣਾ, ਜੁਗਨੀਆਂ ਲੈਣੀ ਮੇਰੀ ਜਾਨ ।
ਲੱਤਾਂ ਦੀ ਮਾਰੀ ਸੱਸੂ ਮੁੱਕਾਂ ਦੀ ਮਾਰੀ ।
ਪੌੜੀਆਂ ਰੜਕਾਈ, ਲਹੂਆਂ ਦੇ ਬਗੀ ਗੇ ਨਾਲ ।
ਛੀਂ ਬੋ ਮਹੀਨਿਆਂ ਦਾ ਬਾਲਕ ਛੁੱਟੇਆ, ਕੁੜੀ ਛੁੱਟੀ ਮੁਟਿਆਰ ।
ਜਲੇਆ ਪਾਣੀਆਂ ਵੋ ਲੱਸੀਏ ॥[1]

ਦਰਾਣੀ–ਜਠਾਣੀ ਦੋਵੇਂ ਪਾਣੀ ਨੂੰ ਚੱਲੀਆਂ, ਲੱਸੀ ਮੂਹਰੇ ਹੋ ਕੇ ਚੱਲੀ ।
ਭਰਿਆ ਤਾਂ ਘੜਾ ਲੱਸੀ ਮੌਣ ਉੱਤੇ ਰੱਖਿਆ, ਪਾਪੀ ਨਾ ਚਕਾਵੇ ਕੋਈ ।
ਲੱਸੀ ਨੇ ਘੜਾ ਚੁੱਕ ਸਿਰ ਉੱਤੇ ਰੱਖਿਆ, ਭੱਜੀ ਭੱਜੀ ਘਰ ਨੂੰ ਤੁਰੀ ।

1. ਕਾਂਗੜੀ ਲੋਕ ਗੀਤ—ਡਾ. ਗੌਤਮ ਵਿਅਥਿਤ ।

ਘਰੇ ਜਾ ਪਹੁੰਚੀ, ਸੱਸ ਪੁੱਛਣ ਜੋ ਲੱਗੀ, ਕਿੱਥੇ ਤਾਂ ਲਾਈ ਏਨੀ ਦੇਰ ।
ਸੱਸੂ ਜੀ ਘੜਾ ਭਰ ਮੌਣ ਉੱਤੇ ਰੱਖਿਆ ਸੀ, ਪਾਪੀ ਨਾਂ ਚੁਕਾਉਂਦਾ ਸੀ ਕੋਈ ।
ਹੀਲੇ ਕਿਉਂ ਲਾਉਨੀ ਏ, ਬਹਾਨੇ ਕਿਉਂ ਲਾਉਨੀ ਏ,
ਸੱਚੋ ਸੱਚ ਬੋਲਦੀ ਕਿਉਂ ਨਹੀਂ ?
ਕੀਹੜੇ ਤਾਂ ਦਿੱਤੀ ਤੈਨੂੰ ਗਲ ਦੀ ਜੁਗਨੀ, ਕੀਹੜੇ ਦਿੱਤਾ ਚੌਸਰ ਹਾਰ ?
ਅੰਮਾਂ ਨੇ ਦਿੱਤੀ ਮੈਨੂੰ ਗਲ ਦੀ ਜੁਗਨੀ, ਬਾਪੂ ਨੇ ਦਿੱਤਾ ਚੌਸਰ ਹਾਰ ।
ਮਾਂ ਨੂੰ ਬੁਲਾਵਾਂ ਤੇਰੇ ਬਾਪ ਨੂੰ ਬੁਲਾਵਾਂ,
ਜੁਗਨੀ ਦੀ ਕਰਾਂ ਪੜਤਾਲ । ਸੱਚੋ ਸੱਚ ਬੋਲ ਲੱਸੀਏ ।।
ਅੰਮਾਂ ਕਿਉਂ ਸੱਦਣੀ, ਬਾਪੂ ਕਿਉਂ ਸੱਦਣਾ, ਜੁਗਨੀ ਨੇ ਲੈਣੀ ਮੇਰੀ ਜਾਨ ।
ਲੱਤਾਂ ਵੀ ਮਾਰੀਆਂ ਤੇ ਮੁੱਕੀਆਂ ਵੀ ਮਾਰੀਆਂ, ਪੌੜੀਆਂ ਤੋਂ ਡੇਗੀ ਹੇਠ ।
ਸਿਰ ਵਿਚੋਂ ਲਹੂ ਦਾ ਵਗਿਆ ਪਰਨਾਲਾ, ਲੱਸੀ ਦਾ ਉੱਡ ਗਿਆ ਭੌਰ ।
ਛੀਆਂ ਮਹੀਨਿਆਂ ਦਾ ਬੱਚੜਾ ਲੱਸੀ ਦਾ, ਦੂਜੀ ਕੁੜੀ ਮੁਟਿਆਰ ।

## 5. ਨਾਟੀ

ਖਾਟੇ ਖਾਣੇ ਨੀ ਥੇ ਜੋਮਿਟੂ ਮਿਠੇ ਬਾਗੋਂ ਰੇ ਲਾ ਕਾਲੇ
ਤੁਮੇ ਮਨੋ ਕੇ ਕਾਪਟੀ ਧੀਏ, ਹਾਸੇ ਜੀਉ ਰੇ ਖੇਲੇ
ਹੋ ਲਾਛੀ ਰਾਮਾ ।
ਘੁਘਤੂ ਬਾਸ਼ੋ ਲਾਂ ਬੋਲੋ ਪਾਰੇਲੇਂ ਬੇਲੇ,
ਬੁਰਾ ਨੀ ਮਾਨਣਾ ਜੀਂਦੇ ਜੀਊ ਕੇ ਮੇਲੇ
ਹੋ ਲਾਛੀ ਰਾਮਾ ।
ਪਾਰਲੇ ਕਾਂਡੇ ਫੂਲੀ ਰੋਹਾ ਬਾਸ਼ੂ
ਦਿਨੜੂ ਕਾਟੇ ਹਾਵਕੇ, ਰਾਤੀ ਢੋਲਕੇ ਆਸ਼ੂ
ਹੋ ਲਾਛੀ ਰਾਮਾ ।
ਲੀਵਲੀ ਪਾਛੇ ਪੋੜੋ ਘੜੀ ਕੇ ਲਾ ਛਾਈ,
ਜੋਹਣੋ ਲਾਗਲੀ ਵੇ ਖੇਵੇ, ਨਾਰੇ ਥੋੜੀ ਬਾਤੋਂ ਰੀ ਤਾਈ
ਹੋ ਲਾਛੀ ਰਾਮਾ ।[1]

ਖੱਟੇ ਨਿੰਬੂ ਕਾਹਨੂੰ ਚੂਪਦੀ, ਮਿੱਠੇ ਬਾਗਾਂ ਦੇ ਕੇਲੇ ।
ਦਿਲਾਂ ਦੀਏ ਝੂਠੀਏ, ਸਾਡਾ ਤਾਂ ਮਨ ਸਿੱਧਾ ਸਾਫ਼
ਹੋ ਲੱਛੀ ਰਾਮਾ ।

1. ਹਿਮਾਚਲੀਯ ਲੋਕ ਲਹਿਰੀ—ਐਸ. ਐਸ. ਐਸ. ਠਾਕੁਰ ।

ਜੰਗਲ ਦੇ ਓਧਰ ਬੋਲਦੀ ਗੁਟਾਰ,
ਜਿਉਂਦਿਆਂ ਦੇ ਮੇਲੇ, ਬੁਰਾ ਨਹੀਂ ਕਰਨਾ ਵਿਚਾਰ
ਰਤਾ ਹੱਸ ਖੇਡ ਲੈ
ਹੋ ਲੱਛੀ ਰਾਮਾ।
ਬਾਸੂ ਤਾਂ ਖਿੜਿਆ ਉਸ ਪਾਰ,
ਦਿਨ ਕੱਟੇ ਹਉਕਿਆਂ ਵਿਚੋਂ,
ਰਾਤਾਂ ਨੂੰ ਪੱਛੇ ਤੇਰੀ ਯਾਦ
ਹੋ ਲੱਛੀ ਰਾਮਾ।
ਸੋਹਣੀਏ ! ਸਾਡਾ ਤਾਂ ਮਨ ਸੱਚਾ ਸਾਫ਼,
ਕੀਤਾ ਤੈਨੂੰ ਪਿਆਰ, ਨਿਭਾਵਾਂਗੇ।
ਤੇਰਾ ਤਾਂ ਮਨ ਜੀਕੂੰ ਅਰਬੀ ਦਾ ਪੱਤਾ,
ਪਾਣੀ ਦੀ ਬੂੰਦ ਦੀ ਨਾ ਠਾਹਰ।
ਮਗਰ ਸਾਡਾ ਪਿਆਰ
ਤੈਨੂੰ ਕਾਹਦੀ ਸਾਰ
ਹੋ ਲੱਛੀ ਰਾਮਾ।
ਅੱਜ ਟਿੱਕੀ ਡੁੱਬਣ ਦੇ ਨਾਲ ਥੋਹੜੀ ਦੇਰ ਨੇਰ੍ਹਾ ਰਹੂ
ਥੋਹੜੀ ਦੇਰ ਨੇਰ੍ਹਾ ਰਹੂ, ਫੇਰ ਚੰਦ ਆ ਚੜੂ
ਵਕਤ ਲੰਘਦਾ ਪਿਆ,
ਕਿਹੜੀ ਗੱਲ ਐ ਪ੍ਰਿਆ
ਕਾਹਨੂੰ ਗੱਡੇਂ ਮੇਰੇ ਕਾਲਜੇ 'ਚ ਸਾਂਗ
ਹੋ ਲੱਛੀ ਰਾਮਾ।

## 6. ਕੂੰਜੜੀ

ਉੜ ਉੜ ਕੂੰਜੜੀਏ ਵਰਸ਼ਾ ਦੇ ਧਿਆੜੇ ਓ।
ਮੇਰੇ ਰਾਮ ਜੀਂਦੇਆਂ ਦੇ ਮੇਲੇ ਹੋ।
ਬੇ ਮਨਾ ਯਾਣੀ ਮੇਰੀ ਜਾਨ, ਉੜ ਉੜ ਕੂੰਜੜੀਏ।
ਪਰ ਤੇਰੇ ਸੂਨੇ ਵੇ ਮਢਾਵਾਂ, ਰੁਪੇ ਦੀਆਂ ਚੁੰਜਾਂ ਹੋ।
ਵੇ ਮਨਾ ਯਾਣੀ ਮੇਰੀ ਜਾਨ, ਉੜ ਉੜ ਕੂੰਜੜੀਏ।
ਚਿਕਨੀ ਬੂੰਦਾ ਮੇਘਾ ਬਰਸੇ, ਪਰ ਮੇਰੇ ਸਿੱਜੇ ਹੋ।
ਓ ਮੇਰੇ ਰਾਮਾ ਯਾਨੀ ਮੇਰੀ ਜਾਨ, ਉੜ ਉੜ ਕੂੰਜੜੀਏ।
ਉਚੇ ਪੀਪਲਾ ਪੀਂਹਗਾਂ ਪੇਈਆਂ, ਰਲ-ਮਿਲ ਸਖੀਆਂ ਝੂਟਣ ਗਈਆਂ ਹੋ।
ਝੁਟੇ ਲਾਂਦੀਆਂ ਸੇਈਆਂ ਹੋ, ਓ ਮੇਰੇ ਰਾਮਾ ਮਨਾ ਯਾਣੀ ਮੇਰੀ ਜਾਨ।

ਜੀਂਦੇ ਰੇਹਲੇ ਫਿਰੀ ਮਿਲੀਲੇ, ਮੁਆ ਮਿਲਦਾ ਨ ਕੋਈ ਹੋ ।
ਵੇ ਮਨਾ ਯਾਣੀ ਮੇਰੀ ਜਾਨ, ਉੜ ਉੜ ਕੂੰਜੜੀਏ ।[1]

ਉਡ ਉਡ ਕੂੰਜੇ ਨੀ ਵਰਖਾ ਦੇ ਦਿਨ ਆਏ
ਮੇਰੇ ਰਾਮਾ ਜੀਂਦੇ ਜੀਆਂ ਦੇ ਮੇਲੇ ।
ਜਾ ਆਖੀਂ ਮੇਰੇ ਲਾਲ ਨੂੰ ਮਿਲਣੇ ਦੇ ਦਿਨ ਆਏ ।
ਸੋਨੇ ਦੇ ਖੰਭ ਮੜ੍ਹਾ ਦਿਆਂ ਚੁੰਝ ਚਾਂਦੀ ਮੜ੍ਹੀਏ ਨੀ ।
ਦੇਈਂ ਸੁਨੇਹਾ ਮੇਰੇ ਲਾਲ ਨੂੰ, ਉਡ ਉਡ ਕੂੰਜੇ ਨੀ ।
ਨਿੱਕੀ ਨਿੱਕੀ ਕਣੀ ਦਾ ਮੀਂਹ ਵਰਸੇਂਦਾ,
ਖੰਭ ਤਾਂ ਮੇਰੇ ਗਏ ਭਿੱਜ ਨੀ ਤੂੰ ਉਡ ਉਡ ਕੂੰਜੇ ਨੀ ।
ਉੱਚੇ ਪਿੱਪਲੀਂ ਪੀਂਘਾਂ ਪਾਈਆਂ, ਰਲ-ਮਿਲ ਸਖੀਆਂ ਝੂਟਣ ਗਈਆਂ
ਝੂਟੇ ਲੈਂਦੀਆਂ ਸਹੀਆਂ,
ਭਲਾ ਤੇਰੀ ਯਾਦ ਆਵੇ ਮੂੰਹ-ਜੋਰ ਮੇਰਾ ਮਨ ਨਹੀਂ ਲਗਦਾ ।
ਜੀਉਂਦੇ ਰਹੇ ਤਾਂ ਫੇਰ ਮਿਲਾਂਗੇ, ਮੋਇਆਂ ਨਾ ਮਿਲਦਾ ਕੋ
ਜਾ ਆਖੀਂ ਮੇਰੇ ਲਾਲ ਨੂੰ ਤੂੰ ਉਡ ਉਡ ਕੂੰਜੜੀਏ ।

### 7. ਸਾਕਾ

ਪੁਨਯੋ ਰੀ ਰਾਤ ਜੀਨਟੀ, ਪੁਨਿਉਂ ਰੀ ਰਾਤ ਮੂਈਏ ।
ਝੀਲੀ ਮਿਲੀ ਬੋਰਿਖਾ ਸ਼ੈਲੀ ਬਾਗੁਰੋ, ਨੌਂਦੀ ਦੇ ਕਾਂਡੇ ਦਾ ਬਾਸ਼ੀ ਰੋਹਾ ਚਾਕੁਰੋ,
ਹਿਲੀ ਰੋਹੇ ਚਮੇਲਟੀ ਰੇ ਪਾਤ, ਪੁਨਯੋ ਰਾਤ ਮੂਈਏ
ਧਾਰੋ ਗੇ ਬਾਂਸ਼ੀ ਰੀ ਟੇਰੋ ਕੁਣੀਏਂ ਲਾਈ, ਬੀਸਰੇ ਬਾਤੋ ਚਿਤੇ ਕੋਨੀ ਆਈ,
ਜੇਥ ਲਾਗਾ ਭਾਘਟਾ, ਸ਼ਾਹਣੀ ਕਾ ਜਾਤ, ਪੁਨਿਯੋਂ ਰੀ ਰਾਤ ਮੂਈਏ ।
ਰੂਈ ਰੂਈ ਪੋੜੇ ਅਰਿਵਟੀ ਦੇ ਗੇਰੇ, ਜਪੀ ਤੋ ਮੂਈਏ ਕਾ ਮਾਖਤੇ ਤੇਰੇ
ਜੀਯੇ ਰੀ ਬਾਗੁਰੋ ਕੋਹੀ ਰੀ ਬਾਤ, ਪੁਨਯੋ ਰੀ ਰਾਤ ਮੂਈਏ ।
ਜੇਨੀ ਰੀ ਖਾਤੀਰੀ ਦੁਨੀਆਂ ਵੇ ਛਾੜੀ, ਸੇ ਰੋਹੀ ਰੁਸ਼ੀ ਮੇਰੇ ਮਨੋ ਰੀ ਲਾੜੀ ।
ਮਾਣ ਮਾਖਤਾ ਕਾ ਬੇਧਨਾਰੀ ਬਾਤ,
ਪੁਨਿਯੋ ਰੀ ਰਾਤ ਮੂਈਏ, ਪੁਨਿਯੋ ਰੀ ਰਾਤ ।[2]

ਪੁੰਨਿਆਂ ਦੀ ਰਾਤ ਕਿੰਨੀ ਸੁਹਣੀ, ਪਿਆਰੀ ਹੈ,
ਪੁੰਨਿਆਂ ਦੀ ਰਾਤ ਮੋਈਏ ।

---

1. ਹਿਮਾਚਲ ਦੇ ਲੋਕ ਗੀਤ : ਹਿਮਾਚਲ ਲੋਕ ਸੰਪਰਕ ਵਿਭਾਗ, ਸ਼ਿਮਲਾ ।
2. ਉਹੀ ।

ਸਾਫ ਅਸਮਾਨ ਕਿਤੇ ਬੱਦਲ ਨਾ ਕੋਈ
ਨਿੱਕੀ ਨਿੱਕੀ ਕਣੀ ਵਰ੍ਹੇ, ਠੰਡੀ ਹਵਾ
ਨਦੀ ਦੇ ਕੰਢੇ ਚਕੋਰ ਬੋਲਦਾ,
ਚਮੇਲੀ ਦੇ ਪੱਤ ਝੂਲਦੇ ।
ਪਰਬਤ ਦੀ ਟੀਸੀ ਤੇ ਬੰਸਰੀ ਦੀ ਤਾਨ ਕੀਹਨੇ ਛੇੜੀ
ਭੁੱਲੀ ਗੱਲ ਭੁੱਲਦੀ ਨਹੀਂ
ਇਸ਼ਕ ਨਾ ਪੁਛਦਾ ਜਾਤ-ਕੁਜਾਤ
ਮੋਈਏ ਪੁੰਨਿਆਂ ਦੀ ਰਾਤ
ਰੋ ਰੋ ਕੇ ਅੱਖਾਂ ਹੇਠ ਸ਼ਾਹੀਆਂ ਪਈਆਂ
ਮੋਈਏ ਤੇਰਾ ਕੀ ਹਾਲ,
ਜਾਂਦੀਏ ਹਵਾਏ ਤੂੰ ਪੁਚਾ ਦਈਂ ਮੇਰੇ ਮਨ ਦੀ ਬਾਤ
ਮੋਈਏ ਪੁੰਨਿਆਂ ਦੀ ਰਾਤ ।
ਜਿਹਦੇ ਲਈ ਅਸੀਂ ਜੱਗ ਸਾਰਾ ਛੋੜਿਆ
ਤੂੰ ਸਾਡੀ ਰਾਣੀਏਂ ਨੀ ਮੁੱਖ ਕਾਹਤੋਂ ਮੋੜਿਆ
ਮੱਥੇ ਦੀ ਲਿਖੀ ਕਾਹਨੂੰ ਮਿਟਦੀ ਹੈ ਬਾਤ
ਮੋਈਏ ਪੁੰਨਿਆਂ ਦੀ ਰਾਤ
ਕੋਈ ਪੁੰਨਿਆਂ ਦੀ ਰਾਤ

੪. **ਸੁਕਰਾਤ**

ਗੁੜਕੇ ਚਮਕੇ ਭਾਊਆ ਮੇਘਾ ਹੋ, ਹੋ ਰਾਨੀ ਚਮਿਆਲੀ ਰੇ ਦੇਸ਼ਾ ਹੋ
ਕਿਹਾਂ ਗੁੜਕਾ ਕਿਹਾ ਚਮਕਾ ਹੋ, ਹੋ ਅੰਬਰ ਭਰੋਰੇ ਤਾਰੇ ਹੋ ।
ਕੁਥਏ ਦੀ ਆਈ ਕਾਲੀ ਬਾਦਲੀ ਹੋ, ਕੁਥਏ ਦਾ ਬਰਸੇਆ ਮੇਘਾ ਹੋ,
ਛਾਤੀ ਦੀ ਆਈ ਕਾਲੀ ਬਾਦਲੀ ਹੋ, ਨੈਣਾ ਦਾ ਬਰਸੇਆ ਮੇਘਾ ਹੋ ।
ਸੁਕਰਾਤ ਕੁੜੀਯੋ ਚਿੜੀਯੋ, ਸੁਕਰਾਤ ਰਾਜੇ ਦੇ ਬੇਹੜੇ
ਸੁਕਰਾਤ ਕੁੜੀਯੋ ਚਿੜੀਯੋ, ਸੁਕਰਾਤ ਨੈਣਾ ਪਣਿਹਾਰਾ ।
ਸੁਕਰਾਤ ਕੁੜੀਯੋ, ਚਿੜੀਯੋ, ਸੁਕਰਾਤ ਲਕਸ਼ਮੀ ਨਾਰਾਯਣਾ ਹੋ ।
ਠੰਡਾ ਪਾਣੀ ਕਿਹ ਯਾਂ ਕਰੀ ਪੀਣਾ ਹੋ, ਤੇਰੇ ਨੈਣਾ ਹੇਰੀ-ਹੇਰੀ ਜੀਣਾ ਹੋ
ਸੁਕਰਾਤ ਕੁੜੀਯੋ ਚਿੜੀਯੋ, ਸੁਕਰਾਤ ਰਾਜੇ ਦੇ ਬੇਹੜੇ ਹੋ ।
ਸੁਕਰਾਤ ਕੁੜੀਯੋ ਚਿੜੀਯੋ, ਸੁਕਰਾਤ ਨੈਣਾ ਪਾਣੀ ਹਾਰਾ ਹੋ ।[1]

---

1. ਹਿਮਾਚਲ ਕੇ ਲੋਕ ਗੀਤ : ਹਿਮਾਚਲ ਲੋਕ ਸੰਪਰਕ ਵਿਭਾਗ, ਸ਼ਿਮਲਾ ।

ਗਰਜੀਂ ਬਰਸੀਂ ਵੇ ਬੱਦਲਾ ਚੰਬੇ ਦੀ ਰਾਣੀ ਦੇ ਦੇਸ, ਗਰਜੀਂ ਬਰਸੀਂ ।
ਕਿਵੇਂ ਗਰਜਾਂ ਤੇ ਚਮਕਾਂ ਅੰਬਰ ਤਾਂ ਤਾਰੇ ਜੜੇ ।
ਕਿਥੋਂ ਤਾਂ ਆਈ ਕਾਲੀ ਬਦਲੀ, ਕਿਥੋਂ ਤਾਂ ਆ ਗਿਆ ਮੀਂਹ,
ਕਾਲਜਿਉਂ ਉਠੀ ਕਾਲੀ ਬਦਲੀ, ਨੈਣਾ ਦਾ ਬਰਸਿਆ ਨੀਰ ।
ਸੁਖੀ ਵਸੋ ਕੁੜੀਉ ਚਿੜੀਉ, ਸੁਖੀ ਰਾਤ ਰਾਜੇ ਦੇ ਵਿਹੜੇ
ਸੁਖੀ ਵਸੋ ਕੁੜੀਉ ਚਿੜੀਉ ਨੀ, ਸੁਖੀ ਰਾਤ ਕੂਲ੍ਹਾਂ ਤੇ ਬੀਤੇ ।
ਸੁਖੀ ਵਸੋ ਕੁੜੀਉ ਚਿੜੀਉ ਨੀ, ਸੁਖੀ ਰਵ੍ਹੇ ਲੱਛਮੀ ਨਾਰਾਇਣ ਜੀ ।
ਰਾਣੀਏਂ ਨੀ ਤੇਰੀ ਬਲੀ, ਆਇਆ ਠੰਢਾ ਠੰਢਾ ਪਾਣੀ
ਪਾਣੀ ਪੀਵੀਦੇ ਕਿਵੇਂ ਤੇਰੇ ਦੀਦ ਬਿਨਾਂ ਕਿੱਦਾਂ ਜੀਵੀਏ
ਸੁਖੀ ਵਸੋ ਕੁੜੀਉ ਚਿੜੀਉ, ਸੁਖੀ ਰਾਤ ਰਾਜੇ ਦੇ ਵਿਹੜੇ
ਸੁਖੀ ਵਸੋ ਕੁੜੀਉ ਚਿੜੀਉ, ਸੁਖੀ ਰਾਤ ਕੂਲ੍ਹਾਂ ਤੇ ਬੀਤੇ

### 9. ਰੁਮਣੀ (ਬਿਜਾਈ ਦੇ ਗੀਤ)

ਸੋਹਣੀਏਂ ਮ੍ਹਾਰੇ ਰੂਮਣੀ ਲਾਣੇ ਜਾਣਾ, ਬਾਜੀ ਜਾਲੀ ਬਾਜੀਗੋ ਬਾਜੋ ਰੇ ਬਾਣਾ,
ਸੋਹਣੀਏਂ ਮ੍ਹਾਰੇ ਰੂਮਣੀ ਲਾਣੇ ਜਾਣਾ ।
ਕੁਲੋ ਕ੍ਯਾਰੇ ਦੀ ਰੁਮਣੀ ਲਾਣੀ ਹੋ, ਨਏ ਘਾਨਟੂਰਾ ਬੀਂਜਟੂ ਪਾਣਾ,
ਸੋਹਣੀਏਂ ਮਹਾਰੇ ਰੂਮਣੀ ਲਾਣੇ ਜਾਣਾ ।
ਘਾਰੀ ਰੀ ਚੀਏ, ਪਾਚੋ ਪੀਂਗੋ ਬਾਗੁਰੇ ਏਬੀ ਕ੍ਯਾਰੋ ਲਾਏ ਜਾਈ ਪੋਰੇ ਸ਼ਾਊਰੇ ।
ਰਵੇਚੋ ਦਾ ਕੁਕੜੀ ਰਾ ਕੁਰਾ ਨਡਾਣਾ ।
ਸੋਹਣੀਏਂ ਮ੍ਹਾਰੇ ਰੂਮਣੀ ਲਾਣੇ ਜਾਣਾ ।[1]

ਝੋਨਾ ਲਗਾਉਣਾ ਹੈ ਬੇਟੀ, ਚਲੋ ਝੋਨਾ ਲਗਾਈਏ
ਝੋਨੇ ਦੀਆਂ ਲਾਈਏ ਕਿਆਰੀਆਂ,
ਕਿਤੇ ਵੱਜਦੇ ਨਗਾਰੇ ਚੀਲਾਂ ਡੋਲ ਰਹੀਆਂ
ਬੱਸ ਆਹੀਉ ਫਸਲ ਲਗਾ ਕੇ ਬੀਬੀ ਚਲੀ ਜਾਈਂ ਸਾਹੁਰੇ
ਮੱਕੀ 'ਚੋਂ ਮਾਰੀਏ ਨਦੀਣ, ਇਕ ਕਿਆਰੀ ਵਿਚ ਜੀਰੀ,
ਦੂਜੀ ਕਿਆਰੀ ਵਿਚ ਬੇਗਮੀ, ਤੀਜੀ ਬਾਸਮਤੀ ।
ਵੱਟਾਂ ਪਾ ਕੇ ਤੇ ਸੁਹਣੇ ਸੁਹਣੇ ਬੂਟੇ ਲਾਈਏ ।

1. ਹਿਮਾਚਲ ਕੇ ਲੋਕ ਗੀਤ : ਹਿਮਾਚਲ ਲੋਕ ਸੰਪਰਕ ਵਿਭਾਗ, ਸ਼ਿਮਲਾ ।

## 10. ਜਾਤਰਾ

ਬਾਂਠਿਣੋ ਚਾਲੀ ਜਾਤਰੇ-ਲੋਗਾ ! ਧੋਇਓ ਮੰਦੂ ਹਾਰਸ਼ੂ ਆਗੇ,
ਭਰਵੀ ਛਾਤੀ ਦੇ ਬਟਣੋ ਲਾਗੇ, ਬਾਂਠਿਣੋ ਚਾਲੀ ਜਾਤਰੇ ਲੋਗਾ ।
ਹਾਥੋ ਦੇ ਨਾਕੋ ਦੇ ਕਾਨੜ ਤਾਥੋਂ, ਜੇਥਰੇ ਗੌਣੇ ਲਾਗੇ ਲੀ ਝਾਂਵੇ ।
ਬਾਂਠਿਣੋ ਚਾਲੀ ਜਾਤਰੇ-ਲਾਗੋ, ਸੁਕਲੀ ਚਾਦਰੂ ਲਾਂਬੇ ਝਲਾਰੇ ।
ਕਾਨੋ ਰੇ ਝੁਮਕੇ ਦੇਖਣੇ ਮੁਹਾਰੇ, ਬਾਂਠਿਣੋ ਚਾਲੀ ਜਾਤਰੇ-ਲੋਗਾ ।
ਹਾਥੋਂ ਦੀ ਮੈਂਹਦੀ ਨਸ਼ੇ ਦੀ ਲਾਲੀ, ਕੋਸਰੋ ਪੁਛਣੀ ਕੇਰਕੀ ਚਾਲੀ,
ਬਾਂਠਿਣੋ ਚਾਲੀ ਜਾਤਰੇ-ਲੋਗਾ ।
ਕੋਸਰੋ ਜਿਉਰੀ ਹੁਵੇ ਨਾ ਪੂਰੀ, ਨੋਦਰੋ ਜਾਦੀਲੀ ਪੈਹਨਿ ਛੂਰੀ ।
ਬਾਂਠਿਣੋ ਚਾਲੀ ਜਾਤਰੇ ਲੋਗਾ ।[1]

ਗੋਰੀ ਤਾਂ ਚੱਲੀ ਏ ਜਾਤਰਾ, ਮੂੰਹ ਹੱਥ ਧੋ ਕੇ ਤੇ ਕਰਕੇ ਸ਼ਿੰਗਾਰ ।
ਕੁੜਤੀ ਨੂੰ ਚਾਂਦੀ ਦੇ ਬਟਣ ਲਗਾ ਕੇ, ਹਿੱਕ ਤੇ ਸਜਾ ਕੇ ਗੋਰੀ ਜਾਤਰਾ ਚਲੀ ।
ਹੱਥਾਂ ਤੇ, ਨੱਕ ਵਿਚ ਗਹਿਣੇ ਸਜਾ, ਹੱਥੀਂ ਮਹਿੰਦੀ ਰਚਾ ਗੋਰੀ ਜਾਤਰਾ ਚਲੀ ।
ਲੰਬਾ ਦੁਪੱਟਾ, ਕੰਨੀ ਝੁਮਕੜੇ, ਸੁਹਣੀ ਮੇਲੇ ਨੂੰ ਚਲੀ ।
ਹੱਥਾਂ ਦੀ ਮੈਂਹਦੀ ਕਿ ਭਰਿਆ ਨਸ਼ਾ ਰੰਗ ਲਾਲ ਭਇਆ ।
ਕਿਹੜਾ ਕਹੇ ਗੋਰੀ ਕਿਥੇ ਚਲੀ ਤੇਰਾ ਕਿਹੜਾ ਏ ਰਾਹ ? ਗੋਰੀ ਜਾਤਰਾ ਚਲੀ ।
ਨੈਣ ਕਟਾਰੀ, ਉਹ ਫੱਬੀ ਸੰਵਾਰੀ, ਮੇਲੇ ਚਲੀ
ਹੱਸਦੀ, ਝੂਮਦੀ, ਗਾਉਂਦੀ ਪਿਆਰੀ, ਜਾਤਰਾ ਚਲੀ ।

## 11. ਮਲਹਾਰ

ਮੇਰੇ ਲੋਭੀਆ, ਆ ਘਰੇ, ਮੈਂ ਨਿੱਕੀ ਯਾਣੀ ਹੋ !
ਮੈਂ ਨਿੱਕੀ ਯਾਣੀ ।
ਜੀਊ ਕੀਯਾਂ ਲਾਣਾ ਹੋ ਕੰਥਾ, ਮੇਰੇਆ ਲੋਭੀਆ ਹੋ, ਆ ਘਰੇ ।
ਸੇਜ ਰੰਗੀਲੀ ਨਾ ਸੇਜ ਰੰਗੀਲੀ, ਮੇਰਾ ਜਾਇਆ ਪ੍ਰਦੇਸ਼ ਹੋ ਕੰਥਾ,
ਮੇਰੇਆ ਲੋਭੀਆ ਹੋ ਆ ਘਰੇ ।
ਪਾਈ ਕੇ ਬਸੀਲੇ ਨਾ ਪਾਈ ਕੇ ਬਸੀਲੇ, ਤੇ ਯਾਣੀ ਜਿੰਦ ਠਗੀ ਹੋ ਕੰਥਾ ।
ਮੇਰੇਆ ਲੋਭੀਆ ਹੋ ਆ ਘਰੇ ।[2]

---

1. ਹਿਮਾਚਲ ਕੇ ਲੋਕ ਗੀਤ : ਹਿਮਾਚਲ ਲੋਕ ਸੰਪਰਕ ਵਿਭਾਗ, ਸ਼ਿਮਲਾ ।
2. ਉਹੀ ।

ਮੇਰਿਆ ਲੋਭੀਆ ਹੋ, ਆ ਘਰ੍ਹੇ ਮੈਂ ਨਿੱਕੀ ਨਿਆਣੀ ਹੋ ।
ਵੇ ਮੈਂ ਨਿੱਕੀ ਨਿਆਣੀ ।
ਚਿੱਤ ਮੇਰਾ ਕੌਂਤਾ ਲੱਗੂ ਕਿਵੇਂ, ਮੇਰਿਆ ਲੋਭੀਆ, ਵੇ ਤੂੰ ਆ ਘਰੇ ।
ਕੰਤਾਂ ਤੂੰ ਤੁਰ ਗਿਉਂ ਪਰਦੇਸ ਵੇ ਅਸਾਂ ਸੇਜ ਵਿਛਾਈ, ਅਸਾਂ ਸੇਜ ਸਜਾਈ,
ਮੇਰਿਆ ਲੋਭੀਆ ਵੇ ਤੂੰ ਆ ਘਰੇ ।
ਪੱਜ ਵਸੀਲੇ ਸਾਡੀ ਜਿੰਦੜੀ ਨਿਮਾਣੀ ਵੇ ਤੂੰ ਠੱਗ ਲਈ ਨਿਆਣੀ
ਮੇਰਿਆ ਲੋਭੀਆ, ਵੇ ਤੂੰ ਆ ਘਰੇ ।

## 12. ਢੋਲਰੂ (ਚੇਤਰ ਦੇ ਗੀਤ)

ਪਹਿਲਾ ਨਾਂ ਨਾਰਾਇਣ ਦਾ, ਜੀਹਨੇ ਸਾਰੀ ਦੁਨੀਆਂ ਵਸਾਈ
ਦੂਜਾ ਨਾਂ ਮਾਂ-ਬਾਪ ਦਾ, ਜੀਹਨਾਂ ਦੁਨੀਆਂ ਦਿਖਾਈ
ਤੀਜਾ ਨਾਂ ਆਪਣੇ ਗੁਰੂ ਦਾ, ਜੀਹਨੇ ਸੱਚੀ ਰਾਹ ਦਿਖਾਈ
ਠੰਢ ਗਈ ਘਰ ਆਪਣੇ, ਰੁੱਤ ਆ ਗਈ ਬਸੰਤੀ ।
ਰੁੱਤਾਂ ਤਾਂ ਆਵਣ ਜਾਣ ਪਰ ਬੰਦਾ ਜਾ ਕੇ ਨਾ ਆਵੇ
ਚੱਤੇ ਪਹਿਰ ਕਰੇ ਮੇਰੀ ਮੇਰੀ, ਇਕ ਦਿਨ ਮਿੱਟੀ ਦੀ ਢੇਰੀ
ਹੱਥੀਂ ਦਿੱਤਾ ਜਾਣਾ ਨਾਲ ਜਿੰਦੇ, ਬਾਕੀ ਏਥੇ ਦਾ ਏਥੇ
ਸੁਹਣੀਆਂ ਧਾਰਾਂ ਨੇ ਨਿੱਖਰੀਆਂ ਅਸੀਂ ਕਸ਼ਮੀਰ ਚੱਲੀਏ
ਫੁੱਲ ਖਿੜੇ ਕਚਨਾਰ ਦੇ, ਚੰਦ ਚੜ੍ਹਿਆ ਬਸੰਤੀ, ਬੜਾ ਚਿੱਤ ਚੋਰ
ਟਿੱਕਾ ਤੇ ਕੇਸਰ ਕਟੋਰੇ ਭਰੇ, ਚੰਨਣ ਝੂਲਦਾ, ਚੰਨਣ ਲੈਂਦਾ ਹੁਲਾਰੇ
ਪੰਡਤਾਂ ਨੂੰ ਭੇਜੋ ਸੰਦੇਸੜਾ, ਆਉ ਗੌਰਜਾਂ ਦਾ ਸਾਹਾ ਸੁਧਾਈਏ
ਡੂਮਾਂ ਨੂੰ ਭੇਜੋ ਸੰਦੇਸ ਗੌਰਾਂ ਦੇ ਖਾਰੇ ਬਣਵਾਈਏ
ਭੇਜੋ ਸੁਨਿਆਰੇ ਨੂੰ ਸੰਦੇਸ, ਗੌਰਾਂ ਦੇ ਗਹਿਣੇ ਬਣਾਈਏ
ਦਰਜੀਆਂ ਨੂੰ ਭੇਜੋ ਸੰਦੇਸ, ਗੌਰਾਂ ਦੇ ਕੱਪੜੇ ਸੁਆਈਏ
ਤਰਖਾਣਾਂ ਨੂੰ ਭੇਜੋ ਸੰਦੇਸ, ਗੌਰਾਂ ਲਈ ਬੇਦੀ ਬਣਵਾਈਏ
ਮਾਮਿਆਂ ਨੂੰ ਭੇਜੋ ਸੰਦੇਸ, ਗੌਰਾਂ ਦੀ ਬੇਦੀ ਲੈ ਜਾਈਏ
ਸੋਨੇ ਤੇ ਚਾਂਦੀ ਦੇ ਖਾਰੇ ਬਣੇ, ਕੋਈ ਬੇਦੀ ਬਣੇ ਛੱਤਰ ਸੋਨਾ ਤੇ ਚਾਂਦੀ
ਢੋਲ ਨਗਾਰੇ ਰਾਜਾ ਵਿਆਹੁਣ ਚੱਲਿਆ, ਹੋਈ ਗੌਰਾਂ ਦੀ ਸ਼ਾਦੀ
ਵਿਆਹ ਹੋਇਆ, ਰਾਣੀ ਪਾਣੀ ਨੂੰ ਚੱਲੀ
ਉਹਦੇ ਹੱਥ ਵਿਚ ਘੜਾ, ਉਹਦੇ ਸਿਰ ਤੇ ਘੜਾ ।[1]

---

1. ਕਾਂਗੜੀ ਲੋਕ ਗਾਥਾਏਂ : ਡਾ. ਗੌਤਮ ਵਿਅਥਿਤ ।

## ਲਾਮਣ

1. ਨਾਂਦੀ ਰੇ ਖਾਟਲੋ ਮੌਰੂ ਟਾਟਰੂ ਚੀਸ਼ੇ ।
ਜਿਨਹੋਂ ਰੂਸ਼ੇ ਸਾਜਨੋ, ਤਿਨਹੋਰਾ ਜੀਉਣਾ ਕੀਸ਼ੋ ॥
ਨਦੀ ਕਿਨਾਰੇ ਪਿਆਸਾ ਬੰਬੀਹਾ ਬੋਲੇ ਪੀਉ ਪੀਉ ।
ਜਿਨ੍ਹਾਂ ਦੇ ਸੱਜਣ ਰੁਠੜੇ, ਉਨ੍ਹਾਂ ਦਾ ਵੀ ਤੜਪੇ ਜੀਉ ।

2. ਹੋਛੇ ਸ਼ਿਮਲਾ ਸਾਹਬ, ਬੜੇ ਸ਼ਿਮਲਾ ਮਿਸੀ,
ਸੂਨਾ-ਚਾਂਦੀ ਆਣੂੰ ਡੋਂਗਿਯਾ, ਛਾਤੀ ਡੋਂਗੁਈ ਨਹੀ ਸਹੀ
ਛੋਟੇ ਸ਼ਿਮਲੇ ਸਾਹਬ ਰਹੇ ਤੇ ਵੱਡੇ ਸ਼ਿਮਲੇ ਮੇਮ
ਸੋਨਾ-ਚਾਂਦੀ ਟਾਂਕ ਦਿਉ ਪਰ ਛਾਤੀ ਟਾਂਕੇ ਕੌਣ

3. ਛੋਟੀ ਨਗਾਲ਼ੀ ਰਾ ਮੌਰਲੁ; ਸੂਕੀ ਨਗਾਲੀ ਰੀ ਨੌਦੀ
ਲੋਭੀ ਨਹੌਠਾ ਦੂਰਾ ਦੇਸ਼ਵਾ, ਏਬੇ ਸਾ ਮਿਲਗਾ ਹੋਬੀ
ਹਰੇ ਬਾਂਸ ਦੀ ਬਣੀ ਟੋਕਰੀ, ਸੁੱਕੇ ਬਾਂਸ ਦੀ ਨਲੀ
ਸੱਜਣ ਤੁਰ ਪਰਦੇਸ ਗਏ, ਹੁਣ ਕਦ ਮਿਲਣਾ ਹੋਏ ।

4. ਕਾਠ ਰੇ ਉੱਖਲਾ ਚੀਣੀ ਡਾਹੀ ਕਾਉਣੀ ਕੂਟੀ ।
ਹਿਊਦ ਆਊ ਠੇਕੇਦਾਰਾ, ਦੋ ਲੋਭੀ-ਬੇ ਧੌਰਾ-ਬੇ ਛੂਟੀ ।
ਕਾਠ ਦੀ ਉਖਲੀ ਚੀਨੀ-ਕੰਗਣੀ ਕੁੱਟੀ ਪਈ ।
ਠੇਕੇਦਾਰਾ, ਸਰਦੀ ਪਵੇ ਮੇਰੇ ਕੌਂਤ ਨੂੰ ਘਰਾਂ ਲਈ ਛੁੱਟੀ ਦਈ ।

## ਤ੍ਰਿਪਦੀਆਂ (ਤਿਪੁਦੇ)

ਕ. ਪਾਣੀ ਭਰਨਾ ਕੋਰੀ ਪਾਰੀਆਂ, ਰਾਜੀ ਰਹੋ ਤੇਰੀ ਜਿੰਦੜੀ,
ਆਸਾਂ ਮਿਲਣਾ ਲੱਖ ਬਾਰੀਆ
ਕੋਰੇ ਘੜੇ ਵਿਚ ਭਰੀਏ ਪਾਣੀ ਤੂੰ ਮਾਣੇ ਜੁਆਨੀ
ਅਸੀਂ ਲੱਖ ਵਾਰ ਮਿਲੀਏ ।

ਖ. ਹਰੀ ਡਾਲੀਏ ਹਿਲਿਆ ਕਰਿਆਂ, ਬੱਛੋੜੇ ਮ੍ਹਾਰੇ ਕਰਮੇ ਜਾਨੀ
ਫੇਰੀ ਸੁਫਨੇਆਂ ਮਿਲੇਆ ਕਰੇਆਂ ।
ਹਰੀਏ ਡਾਲੀਏ ਲੈਂਦੀ ਰਹੁ ਹਿਲੋਰਾ, ਸਾਡੇ ਕਰਮਾਂ 'ਚ ਲਿਖਿਆ ਵਿਛੋੜਾ
ਕਿਤੇ ਸੁਫਨੇ 'ਚ ਮਿਲ ਵੇ ਜਾਵੀਂ ।

ਗ. ਹਰੀ ਡਾਲੀਏ ਆਂਗੁਰਾ ਬਾਲੀਏ, ਦੂਰਾ ਤੇ ਪਛਾਣੀ ਪਾਗਲੇ
ਟੇਢੀ ਸੇਂਦੀ ਸੰਧੂਰਾ ਬਾਲੀਏ ।
ਹਰੀ ਭਰੀ ਅੰਗੂਰਾਂ ਦੀ ਟਾਹਣੀ ਏਂ, ਅਸੀਂ ਹੀਰੇ ਤੈਨੂੰ ਦੂਰੋਂ ਪਛਾਣੀਏ
ਕਿ ਟੇਢੇ ਚੀਰ ਵਾਲੀ ਤੂੰਹੀਉ ।

## ਕਿੰਨੌਰ ਇਲਾਕੇ ਵਿਚ ਵਰਖਾ ਲਿਆਉਣ ਵਾਲੇ ਗੀਤ (ਰੂਪਾਂਤਰ)

ਇਸ ਮੌਸਮ ਵਿਚ ਕਾਲ ਪੈ ਗਿਆ, ਤੇ ਸਭ ਕੁਝ ਖ਼ਤਮ ਹੋ ਗਿਆ
ਮੂੰਹ ਵਿਚ ਘਾਹ ਪਾਈਂ, ਗਰਦਨ 'ਚ ਰੱਸੀਆਂ ਪਾਈ
ਦਸ ਵੀਹ ਘਰਾਂ ਵਾਲੀਆਂ ਦੋਨੋਂ ਹੱਥ ਜੋੜ ਰਹੀਆਂ ਹਨ,
ਸਾਡੇ ਖਿੱਤੇ ਦੇ ਦੇਵਤਾ (ਹੁਣ ਅਸੀਂ ਤਾਂ) ਗਲ ਗਏ,
ਅਜਿਹਾ ਤਾਂ ਨਹੀਂ ਇਹ ਤਾਂ ਗਲਣ ਵਰਗਾ ਹੋ ਗਿਆ ।
ਅੰਮ੍ਰਿਤ ਵਰਸਾਏਂ ਤਾਂ ਤੇਰੀ ਮਹਿਮਾ ਹੋਵੇਗੀ, ਮਹਿਮਾ ।
ਤੇਰੀ ਮਹਿਮਾ ਹੋਵੇਗੀ, ਤੇਰਾ ਨਾਂ ਚੱਲੇਗਾ
ਹੇਠਲੇ ਕੰਢੇ ਤੋਂ ਹੇਠਾਂ, ਉਪਰਲੇ ਕੰਢੇ ਤੋਂ ਉਪਰ
ਦੋਨੋਂ ਦੇਵਤੇ ਅੱਠ ਦਿਨ ਬੈਠੇ, ਦਯੋਗਲੰਙ ਵਿਚ ।
ਧੁਰੀ ਤੇ ਦੇਖੇ ਤਾਂ ਭਗਵਤੀ ਦੇਵੀ, ਅੱਠਵੇਂ ਦਿਨ ਅੱਠ ਵੀਹ ।
ਭਾਈ ਬੰਧੂ ਦੋਨੋ ਹੱਥ ਜੋੜ ਰਹੇ, ਜੋ ਹੇ ਮਹਾਰਾਜ, ਇਸ ਤਰਾਂ ਤਾਂ ਨਹੀਂ
ਗਲਣ ਵਾਲਾ ਹੋ ਗਿਆ (ਤੇਰਾ) ਚੰਗਾ, ਦੇਖਿਆ ਨਹੀਂ ਤਾਂ ਭੱਜ ਕੇ ਜਾਵਾਂਗੇ ।
ਪਾਰਬਤੀ ਨੇ ਕਿਹਾ ਮੇਰੇ ਬਲ ਨਾਲ ਨਹੀਂ, ਸ਼ਿਸ਼ੇਰਿੰਙ ਨੂੰ ਕਹਿਣਾ ।
ਸ਼ਿਸ਼ੇਰਿੰਙ ਨੇ ਕਿਹਾ ਅੱਠ ਵੀਹ ਦੇ ਲੜਕੇ ! ਅੱਠ ਵੀਹ ਦੇ ਲੜਕੇ
ਤੁਹਾਡਾ ਇਕ ਇਕੱਠ ਹੋਵੇ, ਤੁਹਾਡਾ ਇਕ ਇਕੱਠ (ਹੋਵੇ ਤਾਂ)
ਵਰਖਾ ਲਿਆਵਾਂਗਾ, ਅੱਠ ਦਿਨ ਦੇ ਅੰਦਰ ਹਵਨ ਯੱਗ ਕਰੂੰਗਾ ।
ਤੂੰ ਵਰਖਾ ਲਿਆਵੇਂ ਅਸੀਂ ਖ਼ੁਸ਼ੀਆਂ ਮਨਾਵਾਂਗੇ ।
ਅੱਠ ਦਿਨ ਮਗਰੋਂ ਮੂਸਲਾਧਾਰ ਮੀਂਹ ਵਰ੍ਹਿਆ, ਸੰਸਾਰ ਹੈਰਾਨ
ਹਵਨ ਯੱਗ ਕੀਤਾ ਧਾਰ ਦੇ ਕੋਟੰਙ ਤੇ, ਸਾਰਿਆਂ ਲੋਕਾਂ ਨੇ ਕਿਹਾ—ਕਿਸ
ਦਿਉਤੇ ਨੇ ਲਿਆਂਦਾ, ਰਾਤ ਹੀ ਮੀਂਹ ਵਰ੍ਹ ਗਿਆ ।
ਕਿਸੇ ਦੇਵਤੇ ਨੇ ਨਹੀਂ, ਸ਼ਿਸ਼ੇ ਰਿੰਙ ਦੇਵਤਾ ਤਾਂ ਤੇਜ਼ ਹੈ ।
ਦੇਵਤਾ ਤਾਂ ਤੇਜ਼ ਹੈ, ਪੂਜਾ ਤਾਂ ਸੁਸਤ ਹੈ ।[1]

1. ਡਾ. ਬੰਸੀ ਰਾਮ ਸ਼ਰਮਾ : ਕਿੰਨਰ ਲੋਕ ਸਾਹਿਤਯ ਵਿਚੋਂ ਲਿਆ ਗਿਆ ਗੀਤ ।

## ਲੋਕ ਗਾਥਾ

### 1. ਨੇਗੀ ਦਯਾਰੀ[1]

"ਨਾਹਣ ਦੇ ਰਾਜੇ ਨੇ ਚਿੱਠੀ ਦਿੱਤੀ ਲਿਖ ਕੇ,
"ਕਲੂ" ਬਾਜਾਰ "ਮਹਲ" ਵਿਚ ਆਈ ।
ਸੁਣ ਵੇ ਸੁਣ ਮੇਰੇ ਕੁਲੂ ਦੇ ਰਾਜੇ, ਚਿੱਠੀ ਤਾਂ ਭੇਜੀ ਏ ਨਾਹਣ ਦੇ ਰਾਜੇ
"ਜੂਆ-ਪਾਸਾ ਤੂੰ ਆ ਖੇਲ !
ਜੇ ਨਹੀਂ ਆਉਂਦਾ ਤੂੰ ਜੂਆ ਪਾਸਾ ਖੇਡਣ ਨੂੰ, ਕੁਲੂ ਕਰੂੰ ਤੇਰਾ ਰਾਖ ।"
ਕੁਲੂ ਦੇ ਰਾਜੇ ਨੇ ਚਿੱਠੀ ਜੋ ਵਾਚੀ, ਅੰਦਰ ਹੀ ਅੰਦਰ ਮਨ ਵਿਚ ਪੈ ਗਈ ਤ੍ਰੇੜ ।
"ਸੁਣ ਨੀ ਸੁਣ, ਮੇਰੀ ਕੁਲੂ ਦੀਏ ਰਾਣੀਏਂ, ਅੱਜ ਇਹ ਕੀ ਮੁਸੀਬਤ ਆ ਪਈ ।
ਘੜੀ ਵਿਚ ਭੇਜ ਦਿੱਤਾ ਰਾਜੇ ਨੇ ਚਾਕਰ, ਚਲਿਆ ਗਿਆ "ਦਿਆਰੀ" ਦੇ ਡੇਰੇ
"ਉਪਰ ਤੋਂ ਆਇਆ ਹੈ ਹੁਕਮ ਐ "ਦਿਆਰੀ" ਆਉਣਾ ਤੂੰ ਕੁਲੂ ਬਜ਼ਾਰ ।
ਚਲਦਾ ਤਾਂ ਫਿਰਦਾ ਨੇਗੀ ਦਿਆਰੀ, ਕੁਲੂ ਬਜ਼ਾਰ (ਮਹਲ) ਵਿਚ ਆਇਆ ।
"ਜਲਦੀ ਤਾਂ ਬੋਲ ਹੁਕਮ ਹੇ ਰਾਜਨ, ਕਿਸ ਲਈ ਮੈਨੂੰ ਬੁਲਾਇਆ,
ਡਰਨਾ ਨਹੀਂ ਮੇਰੇ ਕੁਲੂ ਦੇ ਰਾਜਾ, ਪਿੱਠ ਤੇਰੀ ਤੇ ਮੈਂ ਹਾਂ "ਨੇਗੀ ਦਿਆਰੀ" ।
ਜਿਵੇਂ ਕਹਾਂ ਤਿਵੇਂ ਕਰੀਂ ਤੂੰ ਹੇ ਰਾਜਨ, ਬਿਪਤਾ ਨਾ ਆਵੇਗੀ ਕੋਈ
ਝਬਦੇ ਹੀ ਛੇ ਸੌ ਘੋੜੇ ਦੇ, ਪਾਲਕੀ ਤੇ ਨੌਂ ਸੌ ਸਿਪਾਹੀ ਡਾਂਗਾ ਸਮੇਤ ।
ਠਾਰਾਂ ਨੂੰ ਭੇਜੀਂ ਕੁਲੂ ਦੇ ਕਲਸ ਦਿਉਤੇ ਕੋਲ,
ਪਿਠ ਤੇ ਰਹੁ "ਹਿੜਮਾ" ਮਾਂ "ਦੇਵੀ"
ਕੁਲੂ ਦੇ ਰਾਜੇ ਨੇ ਚਿੱਠੀ ਲਿਖੀ, ਨਾਹਣ ਬਜ਼ਾਰ ਮਹਲ ਵਿਚ ਆਈ ।
ਸੁਣ ਹੇ ਸੁਣ ਮੇਰੇ ਨਾਹਣ ਦੇ ਰਾਜਾ, ਨਾਹਣ ਬਜ਼ਾਰ 'ਚ (ਚਿੱਠੀ) ਆਈ ।
"ਤੰਬੂ ਵਿਚ ਰਹੀਂ ਨਾ, ਨਾ ਹੇਠ ਚੰਦੋਏ ਦੇ,
ਇਸ (ਦਿਆਰੀ) ਲਈ ਕਿਲਾ ਮਕਾਨ ਬਣਾਈਂ ।
ਜੇ ਨਾ ਬਣਾਈਆਂ ਤੂੰ ਮਹਲ ਮਾੜੀਆਂ, ਦੇਉਗਾ ਨਾਹਣ ਜਲਾ ।
ਨਾਹਣ ਦੇ ਰਾਜੇ ਨੇ ਚਿੱਠੀ ਜੋ ਵਾਚ ਲਈ,
ਅੰਦਰ ਹੀ ਅੰਦਰ ਮਨ ਵਿਚ ਪੈ ਗਈ ਤ੍ਰੇੜ
"ਸੁਣੀ ਨੀ ਸੁਣੀ ਮੇਰੀ ਨਾਹਣ ਦੀਏ ਰਾਣੀਏਂ,
ਅੱਜ ਕੀ ਮੁਸੀਬਤ ਇਹ ਆਈ ।"
"ਮੈਂ ਤਾਂ ਰਾਜਾ ਉਸੇ ਸਮੇਂ ਤੈਨੂੰ ਵਰਜਿਆ ਸੀ, ਤੂੰ ਤਾਂ ਸੁਣੀ ਅੱਧੀ ਬਾਤ
ਕਰਨੀ ਤਾਂ ਆਪਣੀ ਭਰਨੀ ਪੈਣੀ, ਆਪੇ ਪੈਰਾਂ ਤੇ ਮਾਰੀ ਕੁਹਾੜੀ ।

---

1. ਹਿਮਾਚਲ ਕੀ ਲੋਕ-ਕਥਾਏਂ : ਲੋਕ ਸੰਪਰਕ ਵਿਭਾਗ, ਹਿਮਾਚਲ ਪ੍ਰਦੇਸ਼ ਸ਼ਿਮਲਾ ਵਿਚੋਂ ਲਿਆ ਗਿਆ ਗੀਤ ।

ਡਰਨਾ ਵੀ ਨਹੀਂ ਮੇਰੇ, ਪਤੀ ਪਰਮੇਸਰ, ਪਿੱਠ ਤੇ ਹਾਂ ਮੈਂ ਤੇਰੀ ਪਿਆਰੀ ।
ਜਿਵੇਂ ਜਿਵੇਂ ਆਖਾਂ, ਤੂੰ ਉਵੇਂ ਉਵੇਂ ਕਰਨਾ ਹੈ, ਬਿਪਤਾ ਤਾਂ ਹੋ ਜੂਗੀ ਦੂਰ
ਤੰਬੂ ਨਹੀਂ ਦੇਣਾ, ਮਹਲ ਨਹੀਂ ਦੇਣਾ, ਉਹਨੂੰ ਮਹਿਲ ਨਾ ਦੇਣਾ ।
ਕੁਲੂ ਦੇ ਵਜ਼ੀਰ ਉਸ "ਨੇਗੀ ਨਿਆਰੀ"...ਨਾਲ ਲਾਂਗੀ ਮੈਂ ਧਰਮ ਲਗਾ ।
ਇਕ ਵੀ ਨਾ ਬਚਿਆ ਹੇ ਨੇਗੀ ਨਿਆਰੀ, ਤੀਰਥ ਬ੍ਰਾਹਮਣ ਦਾ ਮਾਰਿਆ ।
ਜਿਹੜਾ ਵੀ ਹਾਰ ਜਾਏ ਜੂਆ ਪਾਸਾ ਖੇਲਦਾ, ਓਸੇ ਦੇ ਹਾਲ ਬੁਰਾ
ਤੀਰਥ ਦੀ ਬਾਹਮਣੀ ਜਿਉ ਲੰਕਾ ਦੀ ਵੇਸ਼ਿਆ,
ਸਾਰੇ ਮੁਲਕ ਵਿਚ ਤੀਰਥ (ਮਹਾਂ) ਚਲਾਕ ।
ਦਿਨੇਂ ਤਾਂ ਕਰਦਾ ਹੈ ਲਰੀ, ਲਰੀ, ਅਰੀ-ਅਰੀ, ਰਾਤਾਂ ਨੂੰ ਕੱਟਦਾ ਹੈ ਸੀਸ ।
ਪਹਿਲੀ ਬਾਜੀ ਖੇਲੀ ਨੇਗੀ ਨਿਆਰੀ ਨੇ, ਘੋੜੇ ਤੇ ਪਾਲਕੀ ਹਾਰੀ ।
ਦੂਜੀ ਬਾਜੀ ਮਾਰੀ ਨੇਗੀ ਨਿਆਰੀ ਨੇ,
ਹਾਰ ਗਿਆ ਫ਼ੌਜ ਉਹ ਸਾਰੀ ਦੀ ਸਾਰੀ ।
ਅਠਾਰਾਂ ਕਲਸ ਦੇਵਤਿਆਂ ਦੇ ਹਾਰੇ,
ਜਦੋਂ ਤੀਜੀ ਬਾਜੀ ਖੇਲੀ ਦੇਗੀ ਨਿਆਰੀ,
ਚੌਥੀ ਬਾਜ਼ੀ ਨਾਲ ਨੇਗੀ ਨਿਆਰੀ ਦੇ ਆ ਗਈ ਸਿਰ ਦੀ ਵਾਰੀ ।
"ਕਿਥੇ ਗਏ ਘੋੜੇ, ਪਾਲਕੀ, ਕਿਥੇ ਗਈ ਫੌਜ ਸਾਰੀ ।
ਕਿਥੇ ਗਏ ਮੇਰੇ ਕੁਲੂ ਦੇ ਕਲਸ, ਕਿਧਰ ਗਈ ਹਿੜਮਾ ਮਾਂ (ਦੇਵੀ)"
"ਦੂਸਰੀ ਵਾਰ ਖੇਲ ਜੂਆ ਐ ਨੇਗੀ, ਮੈਂ ਵੀ ਧਿਆਨ ਲਗਾਵਾਂ"
ਪਹਿਲੀ ਵਾਰ ਜੂਆ ਖੇਲਿਆ ਨਿਆਰੀ ਨੇ, ਆ ਗਏ ਘੋੜੇ ਤੇ ਪਾਲਕੀ ।
ਦੂਜਾ ਦਾਅ ਮਾਰਿਆ ਨੇਗੀ ਦਿਆਰੀ ਨੇ ਜਿਤ ਲਏ ਹਾਰੇ ਹੋਏ ਡਾਂਗੂ ਤੇ ਫ਼ੌਜ ।
ਤੀਜੀ ਵਾਰੀ ਜੂਏ ਕੁਲੂ ਦੇ ਨੇਗੀ ਦੇ, ਕਲਸ ਦੇ ਦਿਉਤੇ ਆ ਗਏ ।

### 2. ਜਗਤਾ ਪਠਾਣੀਆਂ[1]

ਸੁਣੋ ਭਰਾਵੋ ਨੂਰਪੁਰ, ਹੋਇਆ ਰਾਜਾ ਜਗਤਾ ਪਠਾਣੀਆਂ ।
ਕਰਮ ਚੰਦ ਦਾ ਪੁੱਤਰ, ਤਾਰਾ ਚੰਦ ਦਾ ਪੋਤਾ ।
ਰੱਬ ਦਾ ਭੇਜਿਆ, ਪੂਰੀਆਂ ਘੜੀਆਂ, ਰਾਜੇ ਜਗਤੇ ਨੇ ਜਨਮ ਲਿਆ ।
ਨੂਰਪੁਰ ਦਾ ਰਾਜ ਕਮੌਣ ਲਈ ।
ਕਰਮਾਂ ਦਾ ਬਲੀ, ਪੈਰ ਤੇਰੇ ਰਾਜਾ ਚੱਕਰ,
ਮੱਥੇ ਤੇ ਨਾਗਣ ਪਾਈ, ਰਾਜਾ ਤੇਰੀ ਬੜੀ ਓ ਕਮਾਈ ।

---

1. ਹਿਮਾਚਲ ਕੀ ਲੋਕ ਗਾਥਾਏਂ : ਲੋਕ ਸੰਪਰਕ ਵਿਭਾਗ, ਹਿਮਾਚਲ ਪ੍ਰਦੇਸ਼ ਸ਼ਿਮਲਾ ਤੋਂ ਲਿਆ ਗਿਆ ਗੀਤ ।

ਲਗੀ "ਨਲੀ" ਬਾਦਸ਼ਾਹ ਨਾਲ, ਜਗ-ਪ੍ਰਸਿੱਧੀ ਪਾਈ ।
ਲਿਖੀ ਚਿੱਠੀ ਨਲੀ ਬਾਦਸ਼ਾਹ ਨੇ, ਦੇਵਣ ਲਈ ਰਾਜੇ ਜਗਤ ਨੂੰ,
ਚਿੱਠੀਆਂ ਨੂੰ ਰਾਜੇ ਨੇ ਵਾਚਿਆ, ਕੀ ਭੇਜਿਆ ਫੁਰਮਾਨ ।
ਮੈਂ ਸੁਣਿਐਂ ਕਿ ਪਹਾੜੀਆਂ ਵਿਚ, ਨਾਮ ਕਮਾ ਰਿਹਾ ਜਗਤਾ ।
ਜੇ ਤੂੰ ਕਹਾਵੇਂ ਪਹਾੜਾਂ ਦਾ ਰਾਜਾ ਤਾਂ ਆ ਮਿਲ ਬਰਾਬਰ ਬੈਠ
ਪੜ੍ਹਿਆ ਪਰਵਾਨਾ ਰਾਜੇ ਜਗਤ ਨੇ, ਲਹੂ ਅੱਖਾਂ 'ਚ ਆਇਆ
"ਕਿਸ ਵੈਰੀ ਨੇ ਚੁਗਲੀ ਖਾਧੀ, ਕਿਸਨੇ ਧ੍ਰੋਹ ਕਮਾਇਆ
ਮਰ ਜਾਵੇਂ ਤੂੰ "ਮੋਗਾ" ਨਾਈ, ਤੂੰਹੀਓਂ ਚੁਗਲੀ ਲਾਈ
ਏਥੇ ਤੂੰ ਜੰਮਿਆਂ, ਏਥੇ ਤੂੰ ਪਲਿਆ, ਅੱਜ ਤੂੰ ਮੇਰੇ ਨਾਲ ਧ੍ਰੋਹ ਕਮਾਇਆ ।
ਧੋਖਾ ਕੀਤਾ, ਬਣਿਆ ਦੋਗਲਾ, ਰੱਖ ਲਈ ਫੌਜ ਬਣਾ ਕੇ ।
ਚਾਰੇ ਪਾਸਿਉਂ ਵਾਜ ਪਈ, ਭਾਈਉ ਚਲੋ ਲੜਾਈ ਆਣ ਪਈ ।
ਪੁੱਟ ਲਏ ਖਜ਼ਾਨੇ ਤੇ ਬਾਪ-ਕਮਾਈ ਦੇ ਬਾਗ 'ਚ ਢੇਰ ਲਗਾ ਲਏ ।
ਢਾਲਾਂ ਭਰ ਭਰ ਖਰਚਣ ਲੱਗਿਆ,
ਵੰਡਣ ਲੱਗਿਆ ਤਲਵਾਰਾਂ ਬੰਨ੍ਹੋ ਮੇਰੇ ਭਾਈ ।
ਕਿਸੇ ਨੂੰ ਪਿਆਰੀਆਂ ਬੁੱਡੜੀਆਂ ਮਾਵਾਂ, ਕਿਸੇ ਨੂੰ ਚੰਚਲ ਨਾਰਾਂ ।
"ਭਾਈਓ ਜਿਨ੍ਹਾਂ ਨੂੰ ਪਿਆਰੀਆਂ ਨੇ ਰੰਨਾਂ ਟੂਣੇ ਹਾਰੀਆਂ, ਘਰੇ ਰਹੋ
ਜਿਨ੍ਹਾਂ ਨੂੰ ਪਿਆਰੀ ਹੋ ਰਾਜੇ ਦੀ ਨੌਕਰੀ ਆਉ ਮੇਰੇ ਨਾਲ ਚਲੋ ।"
ਸੂਰਮਿਆਂ ਤੇਰੇ ਰਾਜ ਤੇ ਲਾਲੀ, ਕਾਹਤੋਂ ਗਿਉਂ ਕੁਮਲਾ ।
ਅੰਦਰ ਪਹਾੜਾਂ ਦੇ ਚਲੇ ਰਾਜਾ ਜਗਤਾ, ਰਣ ਵਣ ਟੁਟੇ ਪਿਆ ।
ਅੰਦਰ ਪਹਾੜਾਂ ਦੇ ਸਜ ਧਜ ਕਰ,
ਰਾਜਾ ਜਗਤਾ ਚਲੇ, ਡੇਰਾ ਦਿੱਲੀ ਨੂੰ ਆਇਆ ।
ਛੱਜੇ ਤੇ ਬੈਠੀਆਂ ਮੁਗਲਾਣੀਆਂ, ਦੇਖਣ ਫੌਜਾਂ ਪਹਾੜੀ ।
ਇਕ ਮੁਗਲਾਣੀ ਆਖੇ, "ਪਹਾੜਾਂ ਦਾ ਰਾਜਾ ਹੈ ਆਇਆ"
ਦੂਜੀ ਕਹੇ—"ਸਾਡਾ ਨੌਕਰ ਆਇਆ"
ਰੋਸ ਵਿਚ ਆ ਕੇ ਰਾਜਾ ਕਹਿਣ ਲੱਗਾ, ਜੇ ਮੈਂ ਹੋਇਆ ਸਹੀ;
ਰਾਜਾ ਜਗਤਾ ਪਠਾਣੀਆਂ, ਵੀਣੀਆ ਦੀਆਂ ਤੋੜ ਦੂੰ ਜੰਜੀਰਾਂ"
ਜੋਸ਼ ਵਿਚ ਆਇਆ ਪਠਾਣੀਆਂ ਤਦੇ ਹੁਕਮ ਸੁਦਾਇਆ
ਸੂਰਮਿਉਂ, ਮੇਰੇ ਨੌਕਰੋ, "ਇਕੋ ਹੱਲਾ ਕਰੋ ਦੇਵੋ ਚਕਰੀ ਭੁਆ
ਜਦੋਂ ਰੂਪ ਵੰਡਿਆ ਕਰਤਾਰ ਨੇ, ਤੂੰ ਸੀ ਕਿਧਰ ਗਿਆ"
"ਜਦ ਰੂਪ ਦਿੱਤਾ ਕਰਤਾਰ ਨੇ, ਮੈਂ ਸੀ ਅਕਲ ਦੇ ਘਰ ਤੇ"
ਚੜ੍ਹ ਘੋੜੇ ਕਮਰਕਸਾ ਕੀਤਾ ।

ਨਲੀ ਸਲਾਮ ਰਾਜੇ ਨੂੰ ਕਰਨ ਲਗਾ
"ਅਜਿਹਾ ਸੂਰਮਾ ਆਪਣੇ ਮੁਲਕ ਵਿਚ ਨਾ ਰਹੇ
ਅਟਕ ਤੋਂ ਪਾਰ ਪੁਚਾ ਦਿੱਤਾ ਜਾਏ ।
ਢਾਈ ਘੜੀ ਧਨ ਇਕੱਠਾ ਕਰ ਲੈ, ਦਿਲੀ ਤੇਰੇ ਹਵਾਲੇ"
ਢਾਈ ਘੜੀ ਦਿਨ ਰਹਿੰਦੇ ਫੌਜਾਂ ਸ਼ਹਿਰ 'ਚ ਵੜੀਆਂ ।
ਸੋਨਾ ਚਾਂਦੀ ਸਮਾਪਤ ਕੀਤਾ, ਹੋਰ ਕੁਝ ਨਾ ਹੋਇਆ ।
ਲੁਟਦੇ ਲੁਟਦੇ ਇਕ ਦਿਨ ਪਹਿਰ ਚੜ੍ਹ ਗਿਆ,
ਦਿੱਲੀ ਵਿਚ ਹਾਹਾਕਾਰ ਮਚ ਗਈ ।
ਦਿੱਲੀ 'ਚੋਂ ਚੱਲਿਆ ਨੂਰਪੁਰ ਦਾ ਜਗਤਾ ਪਠਾਣੀਆਂ ।
ਚਲਦਾ ਚਲਦਾ ਕਾਬਲ ਪਹੁੰਚਿਆ, ਜਾ ਕੇ ਡੇਰੇ ਲਾਏ ।
ਆਪਣੇ ਸੂਰਮੇ ਰਾਜਪੂਤਾਂ ਨੂੰ ਹੁਕਮ ਕਰਨ ਲੱਗਿਆ,
ਇਕੋ ਈ ਹਮਲੇ 'ਚ ਉੜਾ ਦਿਉ ।
ਸਾਨੂੰ ਆਣ ਪਿਆਰੀ ।
ਫੌਜਾਂ ਜ਼ੋਰ-ਸ਼ੋਰ ਨਾਲ ਲੜਨ ਲੱਗੀਆਂ, ਮੁਸਲਮਾਨ ਮੁਕਾ ਦਿਤੇ
ਬਾਈ ਟਿੱਕੇ (ਰਾਜਕੁਮਾਰ) ਕਾਬਲ ਦੇ ਮਾਰੇ,
ਇਕ ਵੀ ਸਾਹਮਣੇ ਨਹੀਂ ਆਇਆ ।
ਯੁੱਧ ਮੁੱਕ ਗਿਆ, ਰਾਜਕੁਮਾਰ ਹਾਰ ਗਏ ।
ਫੌਜਾਂ ਡੇਰੇ ਨੂੰ ਮੁੜੀਆਂ ।
ਉਚੀ ਪਹਾੜੀ ਤੇ ਫੌਜਾਂ ਵਿਚਾਲੇ ਜਗਤੇ ਨੇ ਤੰਬੂ ਲਗਾਇਆ
ਮੈਂ ਇੰਦਰ ਹਾਂ, ਜਗਤ ਆਖਣ ਲਗਾ—
ਖੜਾ ਕੌਣ ਹੋ ਸਕਦਾ ਹੈ ਮੇਰੇ ਸਾਹਮਣੇ ?
ਇੰਦਰ ਗੁੱਸੇ ਹੋ ਗਿਆ,
ਬਰਫ਼ਬਾਰੀ ਦੇ ਬਹਾਨੇ ਜਗਤ ਦੀਆਂ ਫ਼ੌਜਾਂ ਨੂੰ ਤਬਾਹ ਕਰਨ ਲੱਗਾ ।
ਤੂੰ ਮਾਣ ਕੀਤਾ ਹੈ, ਅਤੇ ਮਾਣ ਕਰਨ ਵਾਲੇ ਪਠਾਣੀਏ ਰਾਜਾ
ਮਾਣ ਕਰਨਾ ਨਹੀਂ ਚਾਹੀਦਾ, ਇੰਦਰ ਨੇ ਹਥਿਆਰ ਚਲਾਇਆ ।
ਹੁਕਮ ਕਰਨ ਲਗਾ ਇੰਦਰ ਰਾਜਾ, ਬਰਫ ਦੇ ਬਾਣ ਚਲਾਵਣ ਲੱਗਿਆ ।
ਸਿਪਾਹੀ ਕੂਕਾਂ ਮਾਰ ਕੇ ਕਹਿਣ ਲੱਗੇ "ਰਾਜਾ, ਸਾਡੀ ਬੇਨਤੀ ਸੁਣੀ
ਲਸ਼ਕਰ ਤੇਰਾ ਬਰਫ਼ 'ਚ ਦੱਬ ਗਿਆ, ਸਾਡੀ ਰਾਖੀ ਕੌਣ ਕਰੂਗਾ ।
ਸਿਪਾਹੀ ਆਂਹਦੇ ਸੁਣ ਉਏ ਰਾਜਾ—
"ਬਰਫ਼ ਤੰਬੂਆਂ ਨੂੰ ਢਕਦੀ ਜਾ ਰਹੀ"
ਦੇਖਦੇ ਦੇਖਦੇ ਜਗਤ ਪਠਾਣੀਆਂ,
ਸਾਰਿਆਂ ਦੇ ਨਾਲ ਬਰਫ ਹੇਠ ਦੱਬਿਆ ਗਿਆ ।

## ਲੋਕ ਕਥਾਵਾਂ

### 1. ਰਾਜਕੁਮਾਰੀ ਤੇ ਤੋਤਾ

ਇਕ ਸੀ ਕਿਸਾਨ। ਉਸ ਦੀਆਂ ਦੋ ਪਤਨੀਆਂ ਸਨ। ਦੋਵੇਂ ਇਕ ਦੂਜੀ ਨਾਲ ਈਰਖਾ ਕਰਦੀਆਂ ਸਨ। ਇਕ ਦਿਨ ਇਕ ਘੜਾ ਲੈ ਕੇ ਪਾਣੀ ਲੈਣ ਚਲੀ ਗਈ, ਦੂਜੀ ਬਲਦਾਂ ਨੂੰ ਪਾਣੀ ਪਿਆਉਣ। ਦੋਵੇਂ ਇਕੱਠੀਆਂ ਘਰ ਮੁੜੀਆਂ। ਦੋਨਾਂ ਨੇ ਕਿਸਾਨ ਨੂੰ ਸਹਾਇਤਾ ਲਈ ਆਵਾਜ਼ ਮਾਰੀ। ਉਸ ਲਈ ਸਮੱਸਿਆ ਆ ਬਣੀ। ਪਹਿਲਾਂ ਘੜਾ ਉਤਾਰੇ ਕਿ ਬਲਦਾਂ ਨੂੰ ਬੰਨ੍ਹੇ। ਹਾਰ ਕੇ ਉਸਨੇ ਘੜਾ ਉਤਾਰਨ ਦੀ ਸੋਚੀ। ਦੂਜੀ ਪਤਨੀ ਈਰਖਾ ਨਾਲ ਕੋਲੇ ਹੋ ਗਈ। ਉਸਨੇ ਤੁਰਤ ਹੀ ਹੱਥ ਵਿਚਲੀ ਰੱਸੀ ਦਾ ਸੱਪ ਬਣਾ ਕੇ ਉਸਨੂੰ ਡੰਗ ਮਾਰਨ ਲਈ ਛੱਡ ਦਿੱਤਾ। ਪਹਿਲੀ ਨੇ ਕਿਸਾਨ ਤੇ ਭੀੜ ਬਣੀ ਦੇਖ ਕੇ ਫ਼ੌਰਨ ਸਿਰ ਤੇ ਰਖੇ ਇੰਨੂੰ ਦਾ ਨਿਉਲਾ ਬਣਾਇਆ ਅਤੇ ਸੱਪ ਵੱਲ ਛੱਡ ਦਿਤਾ। ਨਿਉਲੇ ਨੇ ਸੱਪ ਨੂੰ ਮਾਰ ਦਿੱਤਾ।

ਇਸ ਦ੍ਰਿਸ਼ ਨਾਲ ਕਿਸਾਨ ਬੜਾ ਪ੍ਰਭਾਵਿਤ ਹੋਇਆ। ਕਿਸੇ ਹੋਰ ਥਾਂ ਜਾ ਵੱਸਣ ਦੀ ਸੋਚ ਕੇ ਘਰੋਂ ਨਿਕਲ ਪਿਆ। ਰਸਤੇ ਵਿਚ ਇਕ ਚੁਰਸਤੇ ਤੇ ਉਸਨੂੰ ਇਕ ਸੁੰਦਰ ਮਹਿਲ ਦਿਖਾਈ ਦਿੱਤਾ। ਉਥੇ ਹੀ ਉਸਨੂੰ ਇਕ ਆਦਮੀ ਮਿਲਿਆ। ਗੱਲਬਾਤ ਹੋਣ ਲੱਗੀ। ਇਕ ਨੇ ਦੂਜੇ ਨੂੰ ਆਪਣੀ ਕਥਾ ਇਉਂ ਸੁਣਾਈ "ਮੇਰੀ ਪਤਨੀ ਦਿਨ ਵਿਚ ਮੈਨੂੰ ਬਲਦ ਬਣਾ ਕੇ ਹਰਟ ਦਾ ਪਾਣੀ ਖਿਚਾਉਂਦੀ ਹੈ ਇਸ ਲਈ ਮੈਂ ਦੁਖੀ ਹੋ ਕੇ ਘਰੋਂ ਭੱਜਿਆ ਹਾਂ।" ਇਸੇ ਵਿਚ ਲਾਗੇ ਹੀ ਨਿਸ਼ਚਿਤ ਤਟ ਤੋਂ ਮਹਿਲਾਂ ਵੱਲ ਮੁੜਦਾ ਰਾਜਾ ਉਨ੍ਹਾਂ ਦੀਆਂ ਗੱਲਾਂ ਸੁਣਨ ਲਈ ਝਾੜੀ ਪਿੱਛੇ ਲੁਕਿਆ ਹੋਇਆ ਸੀ। ਜਦੋਂ ਉਹ ਦੁਖ ਸੁਖ ਦੀਆਂ ਗੱਲਾਂ ਕਰ ਚੁੱਕੇ ਤਾਂ ਉਹ ਕੋਲ ਆਇਆ ਅਤੇ ਕਹਿਣ ਲੱਗਾ ਕਿ ਤੂੰ ਨਿੱਕੀ ਜਿਹੀ ਗੱਲੋਂ ਘਰੋਂ ਭੱਜ ਆਇਆ ਹੈਂ, ਜ਼ਰਾ ਮੇਰੀ ਵੀ ਸੁਣ :

"ਮੈਂ ਪਹਿਲੇ ਆਪਣੀ ਸੱਸ ਅਤੇ ਪਤਨੀ ਨਾਲ ਰਹਿੰਦਾ ਸੀ। ਮੈਨੂੰ ਘਰ ਜੁਆਈ ਕਹਿੰਦੇ ਸਨ। ਇਕ ਰਾਤ ਮੈਂ ਉਨ੍ਹਾਂ ਦੀ ਗੱਲਬਾਤ ਸੁਣੀ, ਕਹਿੰਦੀਆਂ—"ਅੱਜ ਸੱਤ ਸਮੁੰਦਰ ਪਾਰ ਤੋਂ ਨਿਉਂਦਾ ਆਇਆ ਹੈ, ਉਥੇ ਰਾਜਕੁਮਾਰੀ ਦਾ ਵਿਆਹ ਹੈ ਇਸ ਲਈ ਉਥੇ ਜ਼ਰੂਰੀ ਜਾਣਾ ਹੈ।" ਇਸ ਗੱਲ ਨੂੰ ਸੁਣ ਕੇ ਮੈਂ ਵੀ ਜਾਣ ਦੀ ਧਾਰ ਲਈ। ਰਾਤ ਨੂੰ ਸੌਣ ਦਾ ਬਹਾਨਾ ਕਰਕੇ ਮੈਂ ਘੁਰਾੜੇ ਮਾਰਨ ਲੱਗ ਪਿਆ ਤਾਂ ਉਹ ਦੋਨੋਂ ਘਰੋਂ ਚਲ ਪਈਆਂ। ਪਿਛੇ ਪਿਛੇ ਮੈਂ ਵੀ ਚਲ ਪਿਆ। ਰਸਤੇ ਵਿਚ ਇਕ ਸਿੰਬਲ ਦਾ ਰੁੱਖ ਆਇਆ। ਉਹ ਦੋਨੋਂ ਉਸ ਉਤੇ ਚੜ੍ਹ ਗਈਆਂ। ਮਗਰੇ ਮੈਂ ਵੀ ਚੜ੍ਹ ਗਿਆ ਅਤੇ ਉਨ੍ਹਾਂ ਦੇ ਹੇਠਾਂ ਬੈਠ ਗਿਆ। ਮੇਰੀ ਪਤਨੀ ਨੇ ਕਿਹਾ—"ਸਿੰਬਲ ! ਉੱਡ ਅਤੇ ਸੱਤ ਸਮੁੰਦਰ ਪਾਰ ਚੱਲ।" ਰੁੱਖ ਉਡਿਆ ਅਤੇ ਸੱਤ ਸਮੁੰਦਰ ਪਾਰ ਜਾ ਕੇ ਫੇਰ ਖੜੋ ਗਿਆ। ਮੈਂ ਫ਼ੌਰਨ ਉਤਰਿਆ ਅਤੇ ਝਾੜੀਆਂ ਵਿਚ ਲੁਕ ਗਿਆ। ਉਹ ਵੀ ਉਤਰੀਆਂ ਅਤੇ ਮਹਿਲਾਂ ਵੱਲ ਚੱਲ ਪਈਆਂ। ਲੁਕਦਾ ਲੁਕਾਉਂਦਾ ਮੈਂ ਵੀ

ਉਨ੍ਹਾਂ ਦੇ ਪਿਛੇ ਹੋ ਲਿਆ। ਉਹ ਮਹਿਲਾਂ ਦੇ ਅੰਦਰ ਚਲੀਆਂ ਗਈਆਂ ਅਤੇ ਮੈਂ ਬਾਰਾਤੀਆਂ ਵਿਚ ਬੈਠ ਗਿਆ। ਵਿਆਹੁਣ ਆਇਆ ਲਾੜਾ ਕੁਝ ਕਰੂਪ ਅਤੇ ਸਿੱਧਰਾ ਸੀ। ਬਰਾਤੀਆਂ ਲਈ ਸਮੱਸਿਆ ਸੀ ਕਿ ਲਗਨ ਕੌਣ ਲਵੇ। ਸਾਰੇ ਇਕ ਦੂਜੇ ਦਾ ਮੂੰਹ ਦੇਖਣ ਲੱਗ ਪਏ। ਗੱਲ ਤੁਰਦੀ ਤੁਰਦੀ ਮੇਰੇ ਤੱਕ ਆ ਗਈ। ਉਨ੍ਹਾਂ ਨੇ ਮੈਨੂੰ ਲਗਨ ਲੈਣ ਲਈ ਕਿਹਾ। ਇਨਾਮ ਵਿਚ ਪੰਜ ਸੌ ਰੁਪਏ ਦੇਣ ਲਈ ਕਿਹਾ। ਮੈਂ ਮੰਨ ਗਿਆ। ਬਰਾਤੀਆਂ ਨੇ ਮੈਨੂੰ ਲਾੜਾ ਬਣਾਇਆ, ਇਤਰ ਫੁਲੇਲ ਲਾ ਕੇ ਲਗਨ ਤੇ ਬਿਠਾ ਦਿਤਾ। ਉਥੇ ਮੇਰੀ ਪਤਨੀ ਸੀ, ਉਸ ਨੇ ਮੈਨੂੰ ਪਛਾਣ ਲਿਆ। ਲਗਨ ਵਗੈਰਾ ਦਾ ਕੰਮ ਮੁੱਕ ਗਿਆ। ਮੈਂ ਵਾਪਸ ਬਰਾਤੀਆਂ ਵਿਚ ਆ ਗਿਆ। ਉਨ੍ਹਾਂ ਨੇ ਮੈਨੂੰ ਬੇਦੀ ਤੇ ਬਹਿਣ ਲਈ ਵੀ ਜ਼ੋਰ ਪਾਇਆ। ਪਰ ਮੈਂ ਕਿਹਾ ਕਿ ਮੈਂ ਤਾਂ ਸਵੇਰ ਹੋਣ ਤੋਂ ਪਹਿਲਾਂ ਹੀ ਮੁੜ ਜਾਣਾ ਹੈ। ਉਨ੍ਹਾਂ ਨੇ ਮੇਰਾ ਸਾਰਾ ਸ਼ਿੰਗਾਰ ਉਤਾਰ ਲਿਆ। ਸੰਜੋਗ ਨਾਲ ਲਗਨ ਦੀ ਡੋਰੀ ਮੇਰੇ ਹੱਥ ਨਾਲ ਬੰਨ੍ਹੀ ਰਹਿ ਗਈ।

ਜਦੋਂ ਉਹ ਦੋਨੋਂ ਮਹਿਲਾਂ ਤੋਂ ਨਿਕਲੀਆਂ ਤਾਂ ਮੈਂ ਵੀ ਉਨ੍ਹਾਂ ਦੇ ਪਿਛੇ ਹੋ ਲਿਆ। ਸਾਰੇ ਸਿੰਬਲ ਤੇ ਸਵਾਰ ਹੋ ਕੇ ਘਰ ਮੁੜ ਆਏ। ਮੈਂ ਰੁੱਖ ਤੋਂ ਫ਼ੌਰਨ ਉਤਰਿਆ ਅਤੇ ਘਰ ਆ ਕੇ ਘੁਰਾੜੇ ਮਾਰਨ ਲੱਗਿਆ। ਮੇਰੇ ਸਰੀਰ ਨਾਲੋਂ ਇਤਰ ਦੀ ਖ਼ੁਸ਼ਬੂ ਕਮਰੇ ਵਿਚ ਫੈਲ ਰਹੀ ਸੀ। ਉਨ੍ਹਾਂ ਨੂੰ ਪੱਕਾ ਭਰੋਸਾ ਹੋ ਗਿਆ ਕਿ ਇਹ ਉਥੇ ਪਹੁੰਚਿਆ ਸੀ।

ਦੂਜੇ ਪਾਸੇ ਜਦੋਂ ਉਹ ਲਾੜਾ ਬੇਦੀ ਤੇ ਬੈਠਾ ਤਾਂ ਉਹ ਪਛਾਣਿਆ ਗਿਆ। ਸਾਰੇ ਕਹਿਣ ਲੱਗੇ ਕਿ ਇਹ ਤਾਂ ਕੋਈ ਹੋਰ ਹੀ ਹੈ। ਇਸ ਲਈ ਵਿਆਹ ਉਥੇ ਹੀ ਰੁਕ ਗਿਆ। ਲੜਕੀ ਕੁਆਰੀ ਰਹਿ ਗਈ। ਰਾਜਾ ਇਸ ਕਾਰਨ ਬੜਾ ਦੁਖੀ ਸੀ। ਉਸਨੇ ਉਸਨੂੰ ਇਕ ਮਹਿਲ ਬਣਾ ਦਿਤਾ ਜਿਥੇ ਉਹ ਇਕੱਲੀ ਰਹਿਣ ਲੱਗੀ। ਰਾਜਕੁਮਾਰੀ ਨੂੰ ਮਨੋਰੰਜਨ ਦੀਆਂ ਸਾਰੀਆਂ ਸਹੂਲਤਾਂ ਹਾਸਲ ਸਨ। ਫਿਰ ਵੀ ਉਹ ਅਕਸਰ ਉਦਾਸ ਰਹਿੰਦੀ।

ਮੇਰੀ ਪਤਨੀ ਅਤੇ ਸੱਸ ਨੇ ਮੈਨੂੰ ਤਾਂਤਰਿਕ ਸਮਝ ਕੇ ਘਰੋਂ ਕੱਢਣਾ ਚਾਹਿਆ। ਉਨ੍ਹਾਂ ਨੇ ਮੰਤਰ ਮਾਰ ਕੇ ਮੈਨੂੰ ਤੋਤਾ ਬਣਾ ਦਿੱਤਾ। ਮੈਂ ਉਡਦਾ ਉਡਦਾ ਜੰਗਲ ਵਿਚ ਪਹੁੰਚਿਆ। ਉਥੇ ਮੈਂ ਦੇਖਿਆ ਕਿ ਸੈਂਕੜੇ ਤੋਤੇ ਉਦਾਸ ਬੈਠੇ ਹਨ। ਕਾਰਨ ਪੁਛਣ ਤੇ ਪਤਾ ਲੱਗਿਆ ਕਿ ਉਨ੍ਹਾਂ ਦਾ ਰਾਜਾ ਮਰ ਗਿਆ ਸੀ। ਮੈਂ ਉਨ੍ਹਾਂ ਨੂੰ ਭਰੋਸਾ ਦੁਆਇਆ ਅਤੇ ਉਨ੍ਹਾਂ ਨੇ ਮੈਨੂੰ ਰਾਜਾ ਮੰਨ ਲਿਆ।

ਇਕ ਦਿਨ ਤੋਤਿਆਂ ਦੀ ਡਾਰ ਉਡਦੀ ਉਡਦੀ ਇਕ ਰੁੱਖ ਨਾਲ ਲੱਗੇ ਜਾਲ ਵਿਚ ਫਸ ਗਈ। ਮੈਂ ਸਮਾਂ ਦੇਖਿਆ ਅਤੇ ਸਾਰਿਆਂ ਨੂੰ ਇਸ਼ਾਰਾ ਕੀਤਾ ਕਿ ਉਹ ਮਰਿਆਂ ਵਾਂਗੂੰ ਲਟਕ ਜਾਣ ਅਤੇ ਕਿਹਾ—"ਸ਼ਿਕਾਰੀ ਸਾਨੂੰ ਮਰੇ ਸਮਝ ਕੇ ਬਿਨਾਂ ਖੰਭ ਮਰੋੜਿਆਂ ਜ਼ਮੀਨ ਤੇ ਸੁੱਟ ਦਏਗਾ। ਜੋ ਸਾਰਿਆਂ ਤੋਂ ਪਹਿਲਾਂ ਡਿਗੇ ਉਹ ਗਿਣਤੀ ਕਰਦਾ

ਰਹੇ । ਅਤੇ ਜਿਉਂ ਹੀ ਇਕੱਤਰ ਸੌ ਪੂਰੇ ਹੋਣ, ਸਾਰੇ ਉਡ ਜਾਣ ।"

ਸ਼ਿਕਾਰੀ ਆਇਆ ਅਤੇ ਉਸਨੇ ਤੋਤਿਆਂ ਨੂੰ ਮਰਿਆ ਸਮਝ ਕੇ ਹੇਠਾਂ ਸੁੱਟਣਾ ਸ਼ੁਰੂ ਕਰ ਦਿਤਾ । ਪਰ ਮਾੜੀ ਕਿਸਮਤ ! ਅੰਤ ਵਿਚ ਮੈਂ ਬਚ ਗਿਆ ਤਾਂ ਉਸਦੀ ਦਾਤਰੀ ਹੇਠਾਂ ਡਿਗ ਪਈ । ਗਿਣਨ ਵਾਲੇ ਤੋਤੇ ਨੇ ਸਮਝਿਆ ਕਿ ਸਾਡੀ ਗਿਣਤੀ ਪੂਰੀ ਹੋ ਗਈ । ਉਹ 'ਟੂਈ' ਕਰਦੇ ਉਡ ਗਏ । ਸ਼ਿਕਾਰੀ ਕ੍ਰੋਧ ਨਾਲ ਸੜ ਕੇ ਕੋਲਾ ਹੋ ਗਿਆ । ਉਹ ਮੈਨੂੰ ਮਾਰਨ ਲੱਗਿਆ । ਮੈਂ ਉਹਨੂੰ ਬੇਨਤੀ ਕੀਤੀ—"ਮੈਨੂੰ ਮਾਰ ਨਾ ਮੈਂ ਤੈਨੂੰ ਬਹੁਤ ਸਾਰਾ ਇਨਾਮ ਦਿਵਾਵਾਂਗਾ ।" ਸ਼ਿਕਾਰੀ ਮੰਨ ਗਿਆ ਅਤੇ ਮੈਨੂੰ ਪਿੰਜਰੇ ਵਿਚ ਪਾ ਕੇ ਵੇਚਣ ਲਈ ਚਲ ਪਿਆ । ਜਦੋਂ ਉਹ ਉਸੇ ਮਹਿਲ ਕੋਲ ਪਹੁੰਚਿਆ ਤਾਂ ਰਾਜੇ ਨੇ ਤੋਤੇ ਨੂੰ ਦੇਖਿਆ ਅਤੇ ਕੀਮਤ ਪੁੱਛੀ । ਸ਼ਿਕਾਰੀ ਨੇ ਕਿਹਾ—ਤੋਤਾ ਆਪੇ ਮੁੱਲ ਦੱਸੇਗਾ । ਤੋਤੇ ਨੇ ਰਾਜੇ ਨੂੰ ਚਾਰ ਸੌ ਰੁਪਏ ਕਿਹਾ । ਰਾਜੇ ਨੇ ਦੇਖਿਆ ਕਿ ਤੋਤਾ ਤਾਂ ਆਦਮੀਆਂ ਵਾਂਗੂ ਬੋਲਦਾ ਹੈ । ਸੋਚਿਆ—ਰਾਜਕੁਮਾਰੀ ਉਦਾਸ ਰਹਿੰਦੀ ਹੈ ਚਲੋ ਇਸ ਨਾਲ ਗੱਲਾਂ ਕਰਦਿਆਂ ਇਸਦਾ ਦਿਲ ਲੱਗਾ ਰਹੇਗਾ । ਇਸ ਲਈ ਉਸਨੇ ਚਾਰ ਸੌ ਰੁਪਏ ਦੇ ਕੇ ਤੋਤਾ ਖ਼ਰੀਦ ਲਿਆ ।

ਰਾਜੇ ਨੇ ਤੋਤਾ ਰਾਜਕੁਮਾਰੀ ਨੂੰ ਦੇ ਦਿਤਾ । ਉਸਨੇ ਮੈਨੂੰ ਆਪਣੇ ਪਲੰਘ ਤੇ ਲਟਕਾ ਲਿਆ । ਮੈਂ ਉਹਨੂੰ ਪਛਾਣ ਗਿਆ, ਪਰ ਕੀ ਕਰਦਾ, ਬੇਬਸ ਸੀ ? ਮੈਂ ਅਕਸਰ ਰੋਂਦਾ ਰਹਿੰਦਾ । ਇਕ ਦਿਨ ਅਚਾਨਕ ਮੇਰਾ ਇਕ ਹੰਝੂ ਉਸਦੀ ਛਾਤੀ ਤੇ ਡਿਗ ਪਿਆ । ਉਹ ਉਠੀ ਅਤੇ ਪੁਛਿਆ—ਤੋਤੇ, ਤੋਤੇ ਤੂੰ ਰੋਂਦਾ ਕਿਉਂ ਹੈ ? ਮੈਂ ਉਸਨੂੰ ਸਾਰੀ ਕਥਾ ਸੁਣਾਈ । ਰਾਜਕੁਮਾਰੀ ਦੀ ਨਜ਼ਰ ਲਗਨ-ਡੋਰੀ ਤੇ ਪਈ । ਉਹ ਮੈਨੂੰ ਪਛਾਣ ਗਈ । ਉਸਨੇ ਬੜੇ ਪਿਆਰ ਨਾਲ ਮੇਰੇ ਸਿਰ ਤੇ ਹੱਥ ਫੇਰਿਆ । ਹੱਥ ਫੇਰਨ ਨਾਲ ਸਿਰ ਵਿਚ ਗੱਡੀ ਮੇਖ ਉਖੜ ਗਈ ਅਤੇ ਮੈਂ ਮੁੜ ਕੇ ਮਨੁੱਖੀ ਜਾਮੇ ਵਿਚ ਆ ਗਿਆ । ਅਸੀਂ ਮਿਲ ਕੇ ਬੜੇ ਖ਼ੁਸ਼ ਹੋਏ । ਉਨ੍ਹਾਂ ਨੇ ਬੜੀ ਧੂਮ ਧਾਮ ਨਾਲ ਸਾਡਾ ਵਿਆਹ ਕਰ ਦਿਤਾ । ਉਦੋਂ ਤੋਂ ਅਸੀਂ ਇਸੇ ਮਹਿਲ ਵਿਚ ਰਹਿ ਰਹੇ ਹਾਂ । ਜੀਵਨ ਵਿਚ ਬੜੇ ਕਸ਼ਟ ਆਏ, ਪਰ ਬਾਅਦ ਵਿਚ ਸੁਖ ਮਿਲ ਗਿਆ । ਇਸ ਲਈ ਤੁਸੀਂ ਵੀ ਧੀਰਜ ਤੋਂ ਕੰਮ ਲਉ । ਤੁਹਾਡੇ ਦਿਨ ਜ਼ਰੂਰ ਫਿਰਨਗੇ ।" ਉਸ ਦੀਆਂ ਗੱਲਾਂ ਨਾਲ ਦੋਨਾਂ ਨੂੰ ਹੌਸਲਾ ਹੋਇਆ ਅਤੇ ਉਹ ਆਪੋ ਆਪਣੇ ਘਰ ਮੁੜ ਆਏ ।

## 2. ਸਨੇਹ ਦੀ ਯਾਦ

ਕਈ ਸੌ ਸਾਲ ਪੁਰਾਣੀ ਗੱਲ ਹੈ । ਇਕ ਪਿੰਡ ਵਿਚ ਇਕ ਗ਼ਰੀਬ ਕਿਸਾਨ ਰਹਿੰਦਾ ਸੀ । ਉਸਦਾ ਇਕ ਮੁੰਡਾ ਤੇ ਇਕ ਕੁੜੀ ਸੀ । ਦੋਹਾਂ ਨੂੰ ਉਨ੍ਹਾਂ ਦੀ ਮਾਂ ਬੜਾ ਪਿਆਰ ਕਰਦੀ ਸੀ, ਉਹ ਦੋਵੇਂ ਘਰ ਦੇ ਕੰਮ-ਕਾਜ ਵਿਚ ਮਾਂ-ਬਾਪ ਦਾ ਹੱਥ ਵੰਡਾਉਂਦੇ ਸਨ । ਪਸ਼ੂ ਅਤੇ ਭੇਡਾਂ ਬੱਕਰੀਆਂ ਚਾਰਨਾ, ਖੇਤਾਂ ਵਿਚ ਕੰਮ ਕਰਨਾ ਆਦਿ ਛੋਟੇ ਮੋਟੇ ਉਨ੍ਹਾਂ ਦੇ ਹਰ ਰੋਜ਼ ਦੇ ਕੰਮ ਸਨ । ਉਨ੍ਹੀਂ ਦਿਨੀਂ ਸਕੂਲ ਨਾ ਹੋਇਆਂ

ਤੁਰਗੇ ਹੀ ਹੁੰਦੇ ਸਨ। ਇਸ ਲਈ ਉਹ ਅਨਪੜ੍ਹ ਸਨ। ਪਰਿਵਾਰ ਦੇ ਸਾਰੇ ਜੀਆ ਦਾ ਚਰਿੱਤਰ ਚੰਗਾ ਸੀ। ਬੱਚੇ ਮਾਂ-ਪਿਉ ਦਾ ਕਹਿਣਾ ਮੰਨਦੇ। ਭਾਈ-ਭੈਣ ਦੋਹਾਂ ਦਾ ਆਪਸ ਵਿਚ ਬੜਾ ਪਿਆਰ ਸੀ।

ਉਨ੍ਹਾਂ ਦਿਨਾਂ ਵਿਚ ਪਿੰਡਾਂ ਵਿਚ ਹਸਪਤਾਲ ਨਹੀਂ ਸਨ ਹੁੰਦੇ, ਜਦੋਂ ਕੋਈ ਬੀਮਾਰੀ ਆ ਘੇਰਦੀ ਤਾਂ ਉਸਦਾ ਇਲਾਜ ਟੋਟਕਿਆਂ ਜਾਂ ਤੰਤਰ-ਮੰਤਰ ਨਾਲ ਕੀਤਾ ਜਾਂਦਾ ਸੀ। ਬੱਚੇ ਅਜੇ ਛੋਟੇ ਹੀ ਸਨ ਕਿ ਪਿੰਡ ਵਿਚ ਬੀਮਾਰੀ ਫੈਲ ਗਈ। ਬਹੁਤ ਲੋਕ ਮਰ ਗਏ। ਕਿਸਾਨ ਦੀ ਪਤਨੀ ਨੂੰ ਵੀ ਰੋਗ ਨੇ ਆ ਘੇਰਿਆ। ਉਸਨੇ ਇਲਾਜ ਦੀ ਕੋਈ ਕਸਰ ਨਾ ਛੱਡੀ। ਪਰੰਤੂ ਹੋਣੀ ਬਲਵਾਨ। ਵਿਚਾਰੀ ਇਕ ਦਿਨ ਸ਼ਾਮ ਨੂੰ ਚੱਲ ਵਸੀ। ਕਿਸਾਨ ਨੂੰ ਉਸਦੀ ਮੌਤ ਦਾ ਗਹਿਰਾ ਦੁਖ ਹੋਇਆ। ਕਈ ਦਿਨ ਉਸਨੇ ਰੋਟੀ ਨਾ ਖਾਧੀ। ਪਰ ਬੱਚਿਆਂ ਦਾ ਖ਼ਿਆਲ ਕਰ ਕੇ ਉਹ ਮੁੜ ਕੇ ਧੀਰਜ ਧਰ ਕੇ ਰੋਜ਼ਾਨਾ ਦੇ ਕਾਰਜਾਂ ਵਿਚ ਉਲਝ ਗਿਆ।

ਸਮਾਂ ਬੜਾ ਬਲਵਾਨ ਹੈ। ਇਹ ਸਾਰੀਆਂ ਸਮੱਸਿਆਵਾਂ ਹੱਲ ਕਰ ਦੇਂਦਾ ਹੈ। ਉਨ੍ਹਾਂ ਦਾ ਦੁਖ ਹੌਲੀ ਹੌਲੀ ਘਟਣ ਲੱਗਿਆ। ਉਸਨੇ ਹੋਰ ਵਿਆਹ ਕਰਾਉਣ ਦੀ ਸੋਚੀ ਤਾਂ ਕਿ ਉਸਨੂੰ ਪੱਕੀ ਪਕਾਈ ਰੋਟੀ ਮਿਲ ਸਕੇ ਅਤੇ ਬੱਚਿਆਂ ਦੀ ਦੇਖ ਭਾਲ ਵੀ ਹੋ ਸਕੇ। ਲਾਗਲੇ ਹੀ ਇਕ ਪਿੰਡ ਵਿਚ ਉਸਦਾ ਵਿਆਹ ਹੋ ਗਿਆ। ਨਵੀਂ ਪਤਨੀ ਬੜੀ ਸੁਹਣੀ, ਚਤੁਰ ਅਤੇ ਸਮਝਦਾਰ ਸੀ ਪਰ ਬੱਚਿਆਂ ਨਾਲ ਮਤਰੇਆ ਸਲੂਕ ਕਰਦੀ ਸੀ। ਕੁਝ ਦਿਨਾਂ ਮਗਰੋਂ ਉਹਦੇ ਵੀ ਇਕ ਪੁੱਤ ਜੰਮਿਆ। ਉਹ ਸਮਝਦਾਰ ਅਤੇ ਮਮਤਾ ਵਾਲੀ ਹੋਣ ਦੀ ਥਾਂ ਦੁਸ਼ਟ ਬਣਦੀ ਚਲੀ ਗਈ। ਦੂਜੇ ਬੱਚਿਆਂ ਨੂੰ ਰੱਜਵੀਂ ਰੋਟੀ ਵੀ ਨਹੀਂ ਸੀ ਦੇਂਦੀ। ਉਹ ਉਨ੍ਹਾਂ ਨੂੰ ਰੋਜ਼ ਸਵੇਰੇ ਡੰਗਰ ਚਾਰਨ ਜੰਗਲ ਵਿਚ ਭੇਜ ਦੇਂਦੀ। ਖਾਣ ਲਈ ਪਾਟੀ ਚਾਦਰ ਵਿਚ ਸੱਤੂ ਬੰਨ੍ਹ ਦੇਂਦੀ। ਸੱਤੂ ਵੀ ਕਾਹਦੇ, ਬਾਹਰ ਆਟਾ, ਅੰਦਰ ਗੁੱਝੀ ਹੋਈ ਰਾਖ਼। ਉਹ ਪਿਉ ਨਾਲ ਵੀ ਗੱਲ ਕਰਨੋਂ ਡਰਦੇ। ਉਹ ਤਾਂ ਨਵੀਂ ਪਤਨੀ ਦੀਆਂ ਉਂਗਲਾਂ 'ਤੇ ਨਚਦਾ ਸੀ।

ਕਿਸਾਨ ਨੂੰ ਸਭ ਕੁਝ ਪਤਾ ਸੀ। ਪਰੰਤੂ ਇਕ ਪਾਸੇ ਬੱਚਿਆਂ ਦੀ ਮਮਤਾ, ਦੂਜੇ ਪਾਸੇ ਨਵੀਂ ਪਤਨੀ ਦਾ ਜਾਦੂ ਭਰਿਆ ਪ੍ਰੇਮ। ਉਹ ਬੜਾ ਦੁਖੀ ਹੁੰਦਾ। ਸਮਾਂ ਬੀਤਦਾ ਗਿਆ। ਦੋਨੋਂ ਭਾਈ ਭੈਣ ਆਪਸੀ ਪ੍ਰੇਮ ਦੇ ਸਹਾਰੇ ਜੀਵਨ ਦੀਆਂ ਔਕੜਾਂ ਲੰਗਦੇ ਰਹੇ।

ਇਕ ਦਿਨ ਕੀ ਹੋਇਆ, ਦੋਨੇ ਭਾਈ ਭੈਣ ਪਸ਼ੂਆਂ ਪਿੱਛੇ ਭੱਜਦੇ ਹੰਭਦੇ ਘਰ ਪਹੁੰਚੇ। ਇਕ ਡੰਗਰ ਰਸਤੇ ਵਿਚ ਕਿਧਰੇ ਖੋ ਗਿਆ। ਕਿਸਾਨ ਘਰ ਨਹੀਂ ਸੀ। ਉਨ੍ਹਾਂ ਦੀ ਮਾਂ ਬੜੀ ਗ਼ੁੱਸੇ ਹੋਈ। ਉਸਨੇ ਉਨ੍ਹਾਂ ਨੂੰ ਮੁੜਦੇ ਪੈਰ ਡੰਗਰ ਲੱਭ ਲਿਆਉਣ ਲਈ ਭੇਜ ਦਿਤਾ। ਦੋਨੋਂ ਭਾਈ ਭੈਣ ਹੱਥ ਵਿਚ ਸੋਟੀ ਲਈ ਜੰਗਲ ਵਲ ਚਲ ਪਏ। ਹਨੇਰਾ ਹੋ ਰਿਹਾ ਸੀ। ਰਸਤੇ ਵਿਚ ਇਕ ਨਾਲੇ ਦੇ ਕਿਨਾਰੇ ਪੱਥਰ ਦੀ ਆੜ ਵਿਚ ਦੋਨੋਂ ਲੁਕ ਗਏ। ਉਨ੍ਹਾਂ ਨੂੰ ਸੂੰਵ ਤੋਂ ਡਰ ਲੱਗ ਰਿਹਾ ਸੀ। ਸਰਦੀ ਦਾ ਮੌਸਮ

ਸੀ । ਦੋਨੋਂ ਇਕ ਦੂਜੇ ਦੇ ਗਲ ਲੱਗ ਕੇ ਬੈਠ ਗਏ ।

ਦੋ ਚਾਰ ਦਿਨਾਂ ਮਗਰੋਂ ਕਿਸਾਨ ਘਰ ਮੁੜਿਆ । ਉਸਨੂੰ ਸਾਰੀ ਗੱਲ ਦਾ ਪਤਾ ਲੱਗਿਆ । ਉਹ ਉਨ੍ਹਾਂ ਨੂੰ ਲੱਭਣ ਜੰਗਲ ਵੱਲ ਚੱਲ ਪਿਆ । ਦੂਰ ਨਾਲੇ ਦੇ ਕੰਢੇ, ਪੱਥਰ ਦੀ ਆੜ ਵਿਚ ਦੋਵੇਂ ਭਾਈ ਭੈਣ ਪਏ ਮਿਲ ਗਏ । ਪੁੱਤਰ ਤਾਂ ਚੱਲ ਵਸਿਆ ਸੀ । ਪੁੱਤਰੀ ਵੀ ਆਖ਼ਰੀ ਸਾਹ ਗਿਣ ਰਹੀ ਸੀ । ਜਿਸ ਥਾਂ ਤੇ ਪੁੱਤਰ ਨੇ ਪ੍ਰਾਣ ਤਿਆਗੇ ਸਨ, ਉਥੇ ਉਸਦੇ ਮਨ ਵਿਚ ਇਕ ਮੰਦਰ ਬਣਾਉਣ ਦਾ ਵਿਚਾਰ ਆਇਆ । ਉਹ ਲੜਕੀ ਨੂੰ ਚੁੱਕ ਕੇ ਘਰ ਲੈ ਆਇਆ ।

ਲੜਕੀ ਨੂੰ ਜਦੋਂ ਹੋਸ਼ ਪਰਤੀ ਉਹ ਭਾਈ ਨੂੰ ਲੱਭਣ ਲੱਗੀ । ਅਕਸਰ ਹੀ ਉਹ ਉਸਦੀ ਯਾਦ ਵਿਚ ਰੋਂਦੀ ਰਹਿੰਦੀ । ਉਸ ਜ਼ਮਾਨੇ ਵਿਚ ਮਾਂ-ਬਾਪ ਲੜਕੀਆਂ ਦੀ ਸ਼ਾਦੀ ਛੋਟੀ ਉਮਰ ਵਿਚ ਹੀ, ਉਨ੍ਹਾਂ ਨੂੰ ਪੁੱਛੇ ਬਿਨਾਂ ਹੀ ਕਰ ਦਿਆ ਕਰਦੇ ਸਨ । ਇਸ ਲਈ ਮਤਰੇਈ ਮਾਂ ਦੀ ਚਾਲ ਨਾਲ ਉਸਦਾ ਵਿਆਹ ਇਕ ਬੁੱਢੇ ਨਾਲ ਪੱਕਾ ਕਰ ਦਿਤਾ ਗਿਆ । ਲੜਕੀ ਬੜੀ ਆਗਿਆਕਾਰੀ ਸੀ । ਉਸਨੇ ਮਾਤਾ-ਪਿਤਾ ਅੱਗੇ ਇਕ ਸ਼ਰਤ ਰੱਖੀ ਕਿ ਜਦੋਂ ਉਸਦੀ ਡੋਲੀ ਵਿਦਾ ਹੋਵੇ ਤਾਂ ਉਸੇ ਰਾਹ ਤੋਂ ਲੰਘੇ ਜਿਥੇ ਉਸਦੇ ਭਾਈ ਦੀ ਮੌਤ ਹੋਈ ਸੀ ।

ਬੜੇ ਚਾਅ ਨਾਲ ਉਸਦਾ ਵਿਆਹ ਹੋਇਆ । ਪਿਤਾ ਨੇ ਡੋਲਾ ਵਿਦਾ ਕੀਤਾ । ਧੀ ਦੀ ਇੱਛਾ ਅਨੁਸਾਰ ਕਹਾਰਾਂ ਨੂੰ ਉਸਦੀ ਪਾਲਕੀ ਉਸੇ ਰਸਤਿਉਂ ਲਿਜਾਣ ਲਈ ਬੇਨਤੀ ਕੀਤੀ । ਪਹਾੜੀ ਤਰਾਈ ਉਤਰ ਕੇ ਨਾਲੇ ਦੇ ਕਿਨਾਰੇ ਇਕ ਦੇਹਰਾ (ਛੋਟਾ ਮੰਦਰ) ਆਇਆ । ਕਹਾਰਾਂ ਨੂੰ ਰੁਕਣ ਦਾ ਸੰਕੇਤ ਮਿਲਿਆ ਅਤੇ ਉਨ੍ਹਾਂ ਨੇ ਡੋਲਾ ਰੱਖ ਦਿਤਾ । ਭੈਣ ਨੇ ਡੋਲੇ ਤੋਂ ਬਾਹਰ ਆ ਕੇ ਭਾਈ ਦੀ ਸਮਾਧੀ ਤੇ ਫੁੱਲ ਚੜ੍ਹਾਏ । ਡੋਲਾ ਉਠਿਆ । ਸ਼ਹਿਨਾਈ-ਨਗਾਰਿਆਂ ਨਾਲ ਝੂਮਦੀ ਘਾਟੀ ਫੁੱਲੀ ਨਹੀਂ ਸੀ ਸਮਾ ਰਹੀ । ਸਾਰੇ ਮਸਤ ਗੁਣਗੁਣਾਉਂਦੇ, ਗੀਤ ਗਾਉਂਦੇ ਹੱਸਦੇ ਖੇਡਦੇ ਘਰ ਪਹੁੰਚੇ । ਸੱਸ ਨੇ ਵਿਹੜੇ ਵਿਚ ਰੰਗ ਬਰੰਗੇ ਮੰਡਪ ਵਿਚ ਡੋਲਾ ਰਖਵਾਇਆ । ਚਾਰੇ ਪਾਸੇ ਗੁਲਗਲੇ ਸੁੱਟੇ ਗਏ । ਆਰਤੀ ਉਤਾਰੀ ਗਈ, ਮੰਨਤਾਂ ਮੰਨਦੀ ਸੱਸ ਬਹੂ ਨੂੰ ਲਾਹੁਣ ਲਈ ਡੋਲੇ ਅੰਦਰ ਝੁਕੀ । ਪਰ ਉਹਦੇ ਮੂੰਹੋਂ ਇਕ ਚੀਕ ਨਿਕਲੀ । ਪ੍ਰਾਣਹੀਣ ਬਹੂ ਉਸ ਦੀਆਂ ਬਾਹਵਾਂ ਵਿਚ ਢੇਰੀ ਹੋ ਗਈ । ਸਾਰਾ ਮਹਿਕਦਾ ਵਾਤਾਵਰਣ ਹਵਾ ਦੇ ਬੁਲ੍ਹੇ ਨਾਲ ਬੁਝੇ ਦੀਵੇ ਵਰਗਾ ਨੀਰਸ ਲੱਗਣ ਲੱਗ ਪਿਆ । ਕਹਿੰਦੇ ਨੇ ਕਿ ਅੱਜ ਵੀ ਉਸਦੀ ਯਾਦ ਵਿਚ ਬਣਾਏ ਗਏ ਮੰਦਰ-ਮਾੜੀ ਤੇ ਮੇਲੇ ਲਗਦੇ ਹਨ । ਦੂਰ ਦੂਰ ਤੋਂ ਲੋਕ ਉਨ੍ਹਾਂ ਦੀਆਂ ਮੰਨਤਾਂ ਮੰਨਣ ਆਉਂਦੇ ਹਨ ।

## 3. ਸਿਰਮੌਰ-ਮਹਾਸੂ ਇਲਾਕੇ ਦੀ ਕਥਾ "ਕਾਗਜ਼ ਦਾ ਹੰਸ"

ਇਕ ਸੀ ਰਾਜਾ । ਉਸ ਦੀਆਂ ਸੱਤ ਰਾਣੀਆਂ ਸਨ । ਵੱਡੀ ਰਾਣੀ ਗਰਭਵਤੀ ਹੋਈ, ਬਾਕੀਆਂ ਨੂੰ ਉਸ ਨਾਲ ਈਰਖਾ ਹੋਣ ਲੱਗੀ । ਉਨ੍ਹਾਂ ਸੋਚਿਆ ਕਿ ਹੁਣ ਸਾਡੀ

ਬਜਾਏ ਰਾਜਾ ਉਸ ਨਾਲ ਜ਼ਿਆਦਾ ਪਿਆਰ ਕਰੇਗਾ। ਉਹ ਉਸ ਤੋਂ ਬਦਲਾ ਲੈਣ ਬਾਰੇ ਸੋਚਣ ਲੱਗੀਆਂ। ਉਨ੍ਹਾਂ ਨੇ ਇਕ ਚਾਲ ਚੱਲੀ ਅਤੇ ਦਾਈ ਨੂੰ ਬੁਲਾ ਕੇ ਕਿਹਾ—"ਤੂੰ ਸਾਡਾ ਇਕ ਕੰਮ ਕਰ ਦੇ, ਅਸੀਂ ਤੈਨੂੰ ਮਾਲਾਮਾਲ ਕਰ ਦਿਆਂਗੀਆਂ।" ਦਾਈ ਲਾਲਚ ਵਿਚ ਆ ਗਈ। ਉਨ੍ਹਾਂ ਉਸਨੂੰ ਸਮਝਾਇਆ ਕਿ ਜਦੋਂ ਵੱਡੀ ਰਾਣੀ ਨੂੰ ਪੁੱਤਰ ਜੰਮੇ ਤਾਂ ਤੂੰ ਉਸਦੀ ਥਾਂ ਬਿਸਤਰੇ ਤੇ ਇਕ ਪੱਥਰ ਰੱਖ ਦੇਵੀਂ ਅਤੇ ਜੇਕਰ ਪੁੱਤਰੀ ਜੰਮੀ ਤਾਂ ਇਕ ਸਿਲ[1] ਰੱਖ ਦੇਵੀਂ। ਬੁੱਢੀ ਚਲਾਕ ਸੀ। ਉਹ ਉਨ੍ਹਾਂ ਦੇ ਮਨ ਦੀ ਗੱਲ ਤਾੜ ਗਈ। ਉਹ ਜਣੇਪੇ ਸਮੇਂ ਰਾਣੀ ਕੋਲ ਗਈ ਤੇ ਕਹਿਣ ਲੱਗੀ—"ਰਾਣੀ ਜੀ, ਤੈਨੂੰ ਇਹ ਪਹਿਲਾ ਬੱਚਾ ਹੋਣ ਵਾਲਾ ਹੈ, ਕਿਤੇ ਅਜਿਹਾ ਨਾ ਹੋਵੇ ਕਿ ਤਕਲੀਫ਼ ਨਾਲ ਤੁਹਾਡੀਆਂ ਅੱਖਾਂ ਦੀ ਰੌਸ਼ਨੀ ਜਾਂਦੀ ਲੱਗੇ। ਇਸ ਲਈ ਜਦੋਂ ਤਕ ਮੈਂ ਨਾ ਕਹਾਂ, ਤੁਸੀਂ ਆਪਣੀਆਂ ਅੱਖਾਂ ਬੰਦ ਰੱਖਣਾ।" ਰਾਣੀ ਵਿਸ਼ਵਾਸ ਕਰ ਗਈ। ਉਸਨੇ ਅੱਖਾਂ ਤੇ ਪੱਟੀ ਬੰਨ੍ਹ ਲਈ। ਸਮਾਂ ਆਉਣ ਤੇ ਉਸਨੇ ਇਕ ਪੁੱਤਰ ਅਤੇ ਇਕ ਪੁੱਤਰੀ ਨੂੰ ਜਨਮ ਦਿਤਾ। ਦਾਈ ਨੇ ਚਲਾਕੀ ਨਾਲ ਉਨ੍ਹਾਂ ਨੂੰ ਚੁੱਕ ਕੇ ਉਸ ਥਾਂ "ਸਿਲ-ਵੱਟਾ" ਰੱਖ ਦਿਤੇ। ਉਹ ਬੱਚਿਆਂ ਨੂੰ ਚਿਥੜਿਆਂ ਵਿਚ ਵਲ੍ਹੇਟ ਕੇ ਨਦੀ ਦੇ ਕੰਢੇ ਰੱਖ ਆਈ। ਉਸ ਨੂੰ ਵਿਸ਼ਵਾਸ ਸੀ ਕਿ ਦਰਿਆ ਦੀ ਲਹਿਰ ਉਨ੍ਹਾਂ ਨੂੰ ਰੋੜ੍ਹ ਲਿਜਾਵੇਗੀ। ਮਹਿਲ ਵਿਚ ਪਹੁੰਚ ਕੇ ਰਾਣੀ ਦੀ ਪੱਟੀ ਖੋਲ੍ਹ ਦਿਤੀ। ਰਾਜੇ ਨੂੰ ਖ਼ਬਰ ਕਰ ਦਿਤੀ ਗਈ। ਉਹ ਰਾਣੀ ਦੇ "ਸਿਲ-ਵੱਟੇ" ਦੇ ਜਨਮ ਦਾ ਸੰਕੇਤ ਪਾ ਕੇ ਬਹੁਤ ਗ਼ੁੱਸੇ ਵਿਚ ਆ ਗਿਆ। ਉਸਨੇ ਰਾਣੀ ਦੀਆਂ ਸਾਰੀਆਂ ਸਹੂਲਤਾਂ ਬੰਦ ਕਰ ਦਿਤੀਆਂ। ਵਿਚਾਰੀ ਰੁੱਖੀ-ਸੁੱਕੀ ਖਾ ਕੇ ਦਿਨ ਕੱਟਣ ਲੱਗੀ।

ਥੋੜ੍ਹੀ ਦੇਰ ਮਗਰੋਂ ਨਦੀ ਦੇ ਕੰਢੇ ਕੰਢੇ ਇਕ ਸਾਧੂ ਲੰਘਿਆ। ਉਹ ਚਿਥੜਿਆਂ ਵਿਚ ਬੱਚਿਆਂ ਨੂੰ ਦੇਖ ਕੇ ਹੈਰਾਨ ਰਹਿ ਗਿਆ। ਪਹਿਲਾਂ ਉਸਨੇ ਉਨ੍ਹਾਂ ਨੂੰ ਛੂਹਣਾ ਦੋਸ਼ ਸਮਝਿਆ। ਪਰ ਮਗਰੋਂ ਮਨੁੱਖਤਾ ਨੂੰ ਧਰਮ ਮੰਨ ਕੇ ਉਹ ਉਨ੍ਹਾਂ ਨੂੰ ਕੁਟੀਆ ਵਿਚ ਲੈ ਗਿਆ। ਸਾਧੂ ਦੇ ਪਾਲਣ ਪੋਸਣ ਨਾਲ ਦੋਨੋਂ ਬੱਚੇ ਬੜੇ ਹੋ ਗਏ। ਇਕ ਦਿਨ ਸਹਿਵਨ ਹੀ ਉਸਨੂੰ ਆਪਣੀ ਮੌਤ ਚੇਤੇ ਆ ਗਈ। ਉਸਨੇ ਲੜਕੇ ਨੂੰ ਮੰਤਰ ਦਿਤਾ ਅਤੇ ਕਿਹਾ—"ਜੇ ਮੈਂ ਨਾ ਮੁੜਾਂ ਤਾਂ ਤੂੰ ਮੇਰੀ ਝੋਲੀ ਨੂੰ ਧੂਫ-ਟਿੱਕਾ ਦੇ ਕੇ ਇਸ ਮੰਤਰ ਦਾ ਜਾਪ ਕਰੀਂ। ਇਹ ਮੰਤਰ ਹਰ ਮੁਸੀਬਤ ਵਿਚ ਤੇਰੀ ਸਹਾਇਤਾ ਕਰੇਗਾ।" ਏਨਾ ਕਹਿ ਕੇ ਸਾਧੂ ਕੁਟੀਆ ਵਿਚੋਂ ਬਾਹਰ ਨਿਕਲ ਗਿਆ।

ਭਾਈ ਭੈਣ ਕੁਟੀਆ ਵਿਚ ਰਹਿੰਦੇ। ਉਹ ਰੋਜ਼ ਸਾਧੂ ਦੀ ਉਡੀਕ ਕਰਦੇ। ਪਰ ਉਹ ਨਾ ਮੁੜਿਆ। ਲੜਕਾ ਆਪਣੀ ਭੈਣ ਨੂੰ ਕੁਟੀਆ ਵਿਚ ਛਡ ਕੇ ਭਿਖਿਆ ਮੰਗਣ ਜਾਣ ਲੱਗਾ। ਲੜਕੀ ਜੰਗਲ ਵਿਚ ਇਕੱਲੀ ਰਹਿ ਕੇ ਫ਼ਿਕਰਾਂ ਵਿਚ ਸੁਕਣ ਲੱਗ ਪਈ। ਇਕ ਦਿਨ ਉਸਨੇ ਭਾਈ ਨੂੰ ਕਿਸੇ ਬਸਤੀ ਵਿਚ ਜਾ ਕੇ ਰਹਿਣ ਲਈ

1. ਚੌੜਾ ਪੱਥਰ, ਜਿਸ ਉਤੇ ਚੀਜ਼ਾਂ ਪੀਠੀਆਂ ਜਾਂਦੀਆਂ ਹਨ।

ਕਿਹਾ । ਉਹ ਮੰਨ ਗਿਆ । ਦੋਵੇਂ ਸ਼ਹਿਰ ਵੱਲ ਚੱਲ ਪਏ। ਇਕ ਦਿਨ ਘੁੰਮਦਾ-ਘੁਮਾਉਂਦਾ, ਲੜਕਾ ਰਾਜ-ਦਰਬਾਰ ਵਿਚ ਜਾ ਨਿਕਲਿਆ। ਸਾਰਿਆਂ ਨੂੰ ਉਸਦੀ ਸੁੰਦਰਤਾ ਮਨਮੋਹਣੀ ਲੱਗੀ। ਮਹਿਮਾਨ ਬਾਲਕ ਦੀ ਸੁੰਦਰਤਾ ਦੀ ਚਰਚਾ ਰਾਣੀਆਂ ਦੇ ਕੰਨਾਂ ਤਕ ਜਾ ਪਹੁੰਚੀ। ਉਨ੍ਹਾਂ ਤੋਂ ਰਿਹਾ ਨਾ ਗਿਆ। ਪਰ ਜਿਉਂ ਹੀ ਉਨ੍ਹਾਂ ਦੇਖਿਆ ਉਨ੍ਹਾਂ ਨੂੰ ਅਪਰਾਧ ਅਤੇ ਈਰਖਾ ਦਾ ਬਿਛੂ ਡੰਗ ਮਾਰਨ ਲੱਗਾ। ਉਨ੍ਹਾਂ ਨੂੰ ਉਸਦੇ ਰੂਪ ਰੰਗ, ਚੁਸਤ ਗੱਲਬਾਤ ਤੋਂ ਪੂਰਾ ਵਿਸ਼ਵਾਸ ਹੋ ਗਿਆ ਕਿ ਇਹ ਲੜਕਾ ਕੋਈ ਹੋਰ ਨਹੀਂ, ਉਹੀ ਹੈ—ਜਿਸਨੂੰ ਉਨ੍ਹਾਂ ਜੰਮਦੇ ਹੀ ਕਾਲ ਦੇ ਮੂੰਹ ਵਿਚ ਧੱਕਣ ਦਾ ਜਤਨ ਕੀਤਾ ਸੀ। ਕੁਲਟਾ ਔਰਤ ਕੁਕਰਮ ਤੋਂ ਕਦੋਂ ਰੁਕਦੀ ਹੈ। ਉਹ ਉਸਨੂੰ ਮਰਵਾਉਣ ਦਾ ਰਾਹ ਲੱਭਣ ਲੱਗੀਆਂ। ਰਾਜ ਦਰਬਾਰ ਵਿਚ ਰਾਜੇ ਨੇ ਉਸ ਨੂੰ ਪੁੱਛਿਆ—ਤੂੰ ਕੌਣ ਹੈਂ ? ਲੜਕੇ ਨੇ ਕਿਹਾ—ਮੈਂ ਇਕ ਸਾਧੂ ਹਾਂ। ਕਿਥੋਂ ਆਏ ਹੋ—ਰਾਜੇ ਨੇ ਪੁੱਛਿਆ। ਰਾਜਨ ! ਅਸੀਂ ਰਮਤੇ ਸਾਧੂ ਹਾਂ। ਇੱਛਾ ਹੋਈ ਕੁਝ ਸਮਾਂ ਆਪ ਦੇ ਰਾਜ ਵਿਚ ਠਹਿਰ ਜਾਈਏ। ਤੁਸੀਂ ਇਕੋ ਹੀ ਹੋ ਜਾਂ ਕੋਈ ਹੋਰ ਵੀ ਹੈ, ਰਾਜੇ ਨੇ ਫੇਰ ਪੁੱਛਿਆ। ਲੜਕੇ ਨੇ ਜਵਾਬ ਦਿਤਾ ਕਿ ਸਾਡੀ ਤਾਂ ਜਮਾਤ ਹੈ। ਰਾਜੇ ਨੇ ਰਾਣੀਆਂ ਦੇ ਕਹੇ ਮੁਤਾਬਕ ਉਸ ਨੂੰ ਰਾਜ ਤੋਂ ਬਾਹਰ ਇਕ ਵੀਰਾਨ ਜਗ੍ਹਾ ਦੱਸ ਦਿੱਤੀ। ਨਾਲ ਹੀ ਕਿਹਾ, "ਜੇਕਰ ਸੱਤਾਂ ਦਿਨਾਂ ਵਿਚ ਬਸਤੀ ਨਾ ਬਣੀ ਤਾਂ ਮੌਤ ਦੀ ਸਜ਼ਾ ਮਿਲੇਗੀ। ਲੜਕਾ ਮੰਨ ਗਿਆ। ਉਸਨੇ ਉਸ ਥਾਂ ਜਾ ਕੇ ਸਾਧੂ ਦੀ ਮਾਲਾ ਅਤੇ ਡੰਡੇ ਦੀ ਪੂਜਾ ਕੀਤੀ। ਉਸਦੇ ਪ੍ਰਤਾਪ ਨਾਲ ਉਥੇ ਮਹਲ ਬਣ ਗਏ। ਹਰਿਆਲੀ ਛਾ ਗਈ ਅਤੇ ਫਲਾਂ-ਫੁਲਾਂ ਦੇ ਰੁੱਖ-ਬੂਟੇ ਲਹਿਰਾਉਣ ਲੱਗੇ। ਰਾਜੇ ਨੂੰ ਖ਼ਬਰ ਮਿਲੀ। ਉਹ ਬੜਾ ਹੈਰਾਨ ਹੋਇਆ। ਉਹ ਲੜਕੇ ਨੂੰ ਕਰਾਮਾਤੀ ਸਾਧੂ ਸਮਝ ਕੇ ਉਸ ਤੋਂ ਮੁਆਫ਼ੀ ਮੰਗਣ ਲੱਗਿਆ। ਗੱਲ ਧੁੰਮ ਗਈ। ਰਾਣੀਆਂ ਨੂੰ ਇਹ ਦੇਖ ਕੇ ਹੋਰ ਵੀ ਈਰਖਾ ਹੋਈ। ਇਸ ਲੜਕੇ ਨੂੰ ਕਿਵੇਂ ਬਿਲੇ ਲਾਇਆ ਜਾ ਸਕੇ—ਇਸੇ ਵਿਚਾਰ ਨਾਲ ਉਹ ਸੁੱਕਣ ਲੱਗ ਪਈਆਂ।

ਕੁਝ ਦਿਨਾਂ ਬਾਅਦ ਰਾਜ ਦਰਬਾਰ ਵਿਚ ਜੱਗ ਹੋਇਆ। ਦੂਰੋਂ ਦੂਰੋਂ ਵਿਦਵਾਨ ਮਹਿਮਾਨ ਆਏ। ਸਾਧੂ ਲੜਕੇ ਨੂੰ ਵੀ ਬੁਲਾਇਆ ਗਿਆ। ਰਾਣੀਆਂ ਨੇ ਉਸਨੂੰ ਲਾਗਿਉਂ ਦੇਖਿਆ। ਉਨ੍ਹਾਂ ਦਾ ਅਨੁਮਾਨ ਸੱਚ ਨਿਕਲਿਆ। ਰਾਜੇ ਨੇ ਵਿਦਵਾਨਾਂ ਤੋਂ ਰਾਣੀਆਂ ਦੇ ਸੰਤਾਨਹੀਣ ਹੋਣ ਦਾ ਕਾਰਨ ਪੁਛਿਆ। ਲੰਬੀ ਸੋਚ-ਵਿਚਾਰ ਮਗਰੋਂ ਉਨ੍ਹਾਂ ਨੇ ਰਾਜੇ ਨੂੰ ਦੱਸਿਆ "ਕੋਈ ਸਾਂਵਲੇ ਰੰਗ ਦੇ ਫੁੱਲ ਲਿਆ ਕੇ ਇਨ੍ਹਾਂ ਨੂੰ ਦੇਵੇ ਤਾਂ ਜ਼ਰੂਰ ਸੰਤਾਨ ਹੋਵੇਗੀ। ਹੋਰ ਕੋਈ ਉਪਾਅ ਨਹੀਂ।"

ਰਾਜੇ ਦੀ ਨਜ਼ਰ ਸਾਧੂ ਬਾਲਕ ਤੇ ਗਈ। ਉਸਨੇ ਉਸ ਨੂੰ ਹੀ ਫੁੱਲ ਲਿਆਉਣ ਲਈ ਆਖਿਆ। ਲੜਕੇ ਵਿਚ ਲੋਕ-ਭਲਾਈ ਦੀ ਭਾਵਨਾ ਕੁੱਟ ਕੁੱਟ ਕੇ ਭਰੀ ਹੋਈ ਸੀ। ਪਰਉਪਕਾਰ ਲਈ ਉਹ ਆਪਣੀ ਜਾਨ ਤਕ ਦੇਣ ਲਈ ਤਿਆਰ ਸੀ। ਇਸ ਲਈ ਉਸਨੇ ਹਾਂ ਕਰ ਦਿਤੀ। ਰਾਜੇ ਨੇ ਉਸਨੂੰ ਖਾਣ ਦੀ ਸਮੱਗਰੀ ਆਦਿ ਦੇ ਕੇ

ਵਿਦਾ ਕੀਤਾ। ਉਹ ਘੋੜੇ ਤੇ ਸਵਾਰ ਹੋਇਆ ਅਤੇ ਬੋਲਿਆ :

"ਚਲ ਮੇਰੇ ਘੋੜੇ ਉਡਦਾ ਜਾਹ
ਸ਼ਿਆਮ ਰੰਗੇ ਫੁੱਲਾਂ ਦੇ ਦੇਸ਼।"

ਲੜਕਾ ਚਲਦਾ ਚਲਦਾ ਸ਼ਿਆਮ ਰੰਗੇ ਫੁਲਾਂ ਦੇ ਦੇਸ਼ ਪਹੁੰਚਿਆ। ਉਸ ਦੇਸ਼ ਦਾ ਰਾਜਾ ਇਕ ਰਾਖਸ਼ ਸੀ। ਲੜਕੇ ਨੇ ਜਿਵੇਂ ਹੀ ਉਥੋਂ ਦੀ ਧਰਤੀ ਤੇ ਪੈਰ ਧਰਿਆ, ਰਾਖਸ਼ ਆਦਮ-ਬੋ, ਆਦਮ-ਬੋ ਕਰਦਾ ਉਸ ਵੱਲ ਭੱਜਿਆ। ਲੜਕਾ ਹਿੰਮਤੀ ਸੀ। ਉਸਨੇ ਗੁਰੂ ਦਾ ਧਿਆਨ ਧਰਿਆ ਜਿਸ ਨਾਲ ਰਾਖਸ਼ ਚੀਕਾਂ ਮਾਰਦਾ ਕੋਹਾ ਦੂਰ ਭੱਜ ਨਿਕਲਿਆ। ਉਸਨੇ ਫੁੱਲ ਤੋੜੇ, ਘੋੜੇ ਤੇ ਸਵਾਰ ਹੋਇਆ ਅਤੇ ਰਾਜ ਦਰਬਾਰ ਵਿਚ ਆ ਹਾਜ਼ਰ ਹੋਇਆ। ਰਾਜਾ ਉਸਨੂੰ ਦੇਖ ਕੇ ਬੜਾ ਖ਼ੁਸ਼ ਹੋਇਆ। ਰਾਣੀਆਂ ਨੂੰ ਫੁੱਲਾਂ ਦੇ ਆਉਣ ਦੀ ਖ਼ਬਰ ਮਿਲੀ। ਉਹ ਹੋਰ ਵੀ ਜਲ ਗਈਆਂ। ਸੋਚਣ ਲੱਗੀਆਂ ਉਸ ਕਾਲ ਰੂਪੀ ਰਾਖਸ਼ ਤੋਂ ਬਚ ਕੇ ਉਹ ਕਿਵੇਂ ਆ ਗਿਆ ਅਤੇ ਠੰਢਾ ਸਾਹ ਭਰ ਕੇ ਰਹਿ ਗਈਆਂ।

ਉਪਾਅ ਸਾਹਮਣੇ ਆਇਆ। "ਜੇਕਰ ਰਾਜਾ ਜਲਦੇਈ ਦੇਵੀ ਨੂੰ ਵਿਆਹ ਲਿਆਵੇ ਤਾਂ ਰਾਜ-ਬੰਸ ਦੇ ਵਧਣ ਫੁਲਣ ਦੀ ਸੰਭਾਵਨਾ ਬਣ ਸਕਦੀ ਹੈ।" ਰਾਜੇ ਅੱਗੇ ਫੇਰ ਸਮੱਸਿਆ। ਰਾਣੀਆਂ ਨੂੰ ਇਕ ਹੋਰ ਵਧੀਆ ਮੌਕਾ ਨਜ਼ਰ ਆਇਆ। ਉਨ੍ਹਾਂ ਨੇ ਰਾਜੇ ਨੂੰ ਕਿਹਾ ਕਿ ਸਾਧੂ ਲੜਕੇ ਨੂੰ ਇਸ ਕਾਰਜ ਲਈ ਕਿਹਾ ਜਾਵੇ। ਰਾਜੇ ਨੂੰ ਹਾਰ ਕੇ ਫੇਰ ਇਸ ਕੰਮ ਲਈ ਕਹਿਣਾ ਪਿਆ। ਉਸਨੇ ਜਲਦੇਈ ਨੂੰ ਲਿਆਉਣਾ ਮੰਨ ਲਿਆ। ਉਹ ਆਪਣੀ ਭੈਣ ਨੂੰ ਮਿਲਿਆ ਅਤੇ ਘੋੜੇ ਤੇ ਸਵਾਰ ਹੁੰਦਿਆਂ ਹੀ ਬੋਲਿਆ :

"ਚਲ ਮੇਰੇ ਘੋੜੇ ਉਡਦਾ ਚਲ,
ਜਲਦੇਈ ਦੇ ਦੇਸ਼ ਵਿਚ
ਚਲ ਮੇਰੇ ਘੋੜੇ ਰੁਕ ਨਾ ਪਲ।"

ਦਿਸ਼ਾ ਦਾ ਇਸ਼ਾਰਾ ਮਿਲਦਿਆਂ ਹੀ ਘੋੜਾ ਹਵਾ ਹੋ ਲਿਆ। ਕੁਝ ਸਮੇਂ ਮਗਰੋਂ ਇਕ ਵਿਸ਼ਾਲ ਘਾਟੀ ਆਈ। ਸਾਹਮਣੇ ਦੇਵਦਾਰ ਦੇ ਆਸ ਪਾਸ ਝੂਮਦੇ ਰੁੱਖ ਅਤੇ ਵਿਚਕਾਰ ਤਲਾਅ। ਲੜਕਾ ਸਭ ਕੁਝ ਦੇਖ ਕੇ ਹੈਰਾਨ ਰਹਿ ਗਿਆ। ਏਨੇ ਵਿਚ ਉਸਨੂੰ ਧੁੰਦ ਵਿਚੋਂ ਉਭਰਦੀ ਇਕ ਆਵਾਜ਼ ਸੁਣਾਈ ਦਿਤੀ। ਉਹ ਆਵਾਜ਼ ਹੌਲੀ ਹੌਲੀ ਉਸ ਵੱਲ ਵਧਦੀ ਆ ਰਹੀ ਸੀ। ਉਸਦਾ ਘੋੜਾ ਹਿਣਕਣ ਲੱਗਿਆ। ਪਰੰਤੂ ਦੇਖਦਿਆਂ ਹੀ ਦੇਖਦਿਆਂ ਉਹ ਪੱਥਰ ਹੋ ਗਿਆ। ਆਵਾਜ਼ ਹੋਰ ਕੋਲ ਆਈ। ਲੜਕੇ ਦਾ ਸਰੀਰ ਵੀ ਪੱਥਰ ਹੋਣ ਲੱਗਿਆ। ਉਸਨੇ ਆਵਾਜ਼ ਨੂੰ ਲਲਕਾਰਿਆ। ਆਵਾਜ਼ ਹੋਰ ਗੰਭੀਰ ਬਣਦੀ ਚਲੀ ਗਈ। ਉਸਦੇ ਹੱਥ ਪੈਰ ਵਾਰੋ-ਵਾਰੀ ਪੱਥਰ ਹੋਣ ਲੱਗੇ। ਉਸਨੇ ਗੁਰੂ ਦਾ ਧਿਆਨ ਧਰਿਆ। ਗੁਰੂ ਦੀ ਕਿਰਪਾ ਨਾਲ ਉਹ ਫਿਰ ਆਦਮੀ ਬਣ ਗਿਆ। ਘੋੜਾ ਹਿਣਹਿਣਾਇਆ। ਘਾਟੀ ਵਿਚ ਉਭਰਦੀ ਆਵਾਜ਼

ਢਲਦੀ ਢਲਦੀ ਪਹਾੜੀ ਵੱਲ ਖਿਸਕਦੀ ਆਸਮਾਨ ਵਿਚ ਖੋ ਗਈ। ਧੜਾਮ ਕਰਦੀ ਇਕ ਲਾਸ਼ ਰੁੜ੍ਹਦੀ ਰੁੜ੍ਹਦੀ ਤਲਾਅ ਵਿਚ ਸਮਾ ਗਈ। ਉਸੇ ਸਮੇਂ ਤਲਾਅ ਵਿਚੋਂ ਇਕ ਪਰੀ ਨਿਕਲੀ। ਉਸਦੇ ਹੱਥ ਵਿਚ ਕੇਸਰ ਦਾ ਕਟੋਰਾ ਸੀ। ਉਸਨੇ ਮਹਾਤਮਾ ਨੂੰ ਨਮਸਕਾਰ ਕੀਤੀ ਅਤੇ ਨਾਲ ਲੈ ਚੱਲਣ ਲਈ ਕਿਹਾ। ਲੜਕੇ ਨੇ ਪੁੱਛਿਆ—"ਤੂੰ ਕੌਣ ਹੈਂ ?" ਉਹ ਬੋਲੀ—"ਮੈਂ ਜਲਪਰੀ ਹਾਂ। ਅਤੇ ਉਹ ਜੋ ਰੁੜ੍ਹਦੀ ਰੁੜ੍ਹਦੀ ਲਾਸ਼ ਹੁਣੇ ਹੁਣੇ ਤਲਾਅ ਵਿਚ ਸਮਾ ਗਈ ਸੀ ਉਹੀ ਤਾਂ ਉਹ ਕਰੂਰ ਦੈਂਤ ਸੀ ਜਿਸ ਨੇ ਵਰ੍ਹਿਆਂ ਤਕ ਮੈਨੂੰ ਕੈਦੀ ਬਣਾਇਆ ਹੋਇਆ ਸੀ। ਇਥੇ ਜੋ ਵੀ ਆਉਂਦਾ ਇਸ ਗੰਭੀਰ ਆਵਾਜ਼ ਤੋਂ ਡਰ ਜਾਂਦਾ। ਰਾਖਸ਼ਣੀ ਮਾਇਆ ਉਸ ਨੂੰ ਪੱਥਰ ਬਣਾ ਦੇਂਦੀ। ਉਹ ਦੇਖੋ ! ਅੱਗੇ ਪਿੱਛੇ ਜਿੰਨੇ ਵੀ ਪੱਥਰ ਪਏ ਹਨ ਸਾਰੇ ਆਦਮੀ ਹੀ ਤਾਂ ਹਨ।" ਪਰੀ ਦੀਆਂ ਗੱਲਾਂ ਸੁਣ ਕੇ ਲੜਕਾ ਬੋਲਿਆ—"ਨਹੀਂ ! ਵਿਸ਼ਵਾਸ ਨਹੀਂ ਆਉਂਦਾ।" ਪਰੀ ਨੇ ਅੰਮ੍ਰਿਤ ਦੀ ਗਾਗਰ ਕੱਢੀ। ਸਾਰਿਆਂ ਤੇ ਅੰਮ੍ਰਿਤ ਛਿੜਕਿਆ। ਸਾਰੀਆਂ ਸਿਲਾਂ ਆਦਮੀ ਬਣ ਗਈਆਂ। ਅਨੇਕਾਂ ਰਾਜਾਂ ਦੇ ਰਾਜਕੁਮਾਰ ਆਪਸ ਵਿਚ ਮਿਲ ਕੇ ਬੜੇ ਪ੍ਰਸੰਨ ਹੋਏ। ਸਾਰਿਆਂ ਨੇ ਉਸਦੀ ਬੰਦਨਾ ਕੀਤੀ। ਪਰੀ ਨੂੰ ਲੈ ਕੇ ਲੜਕਾ ਰਾਜ ਦਰਬਾਰ ਵਿਚ ਪਹੁੰਚਿਆ। ਰਾਜਾ ਬੜਾ ਹੈਰਾਨ ਸੀ। ਰਾਣੀਆਂ ਆਪਣੀ ਹਾਰ ਤੇ ਬੜੀਆਂ ਪਛਤਾਉਣ ਲੱਗੀਆਂ। ਕਿਸੇ ਦੀ ਕੋਈ ਵਾਹ ਨਾ ਸੀ ਜਾਂਦੀ।

ਜਲਪਰੀ ਨੇ ਆਉਂਦਿਆਂ ਹੀ ਜੱਗ ਕਰਨ ਦੀ ਇੱਛਾ ਪ੍ਰਗਟ ਕੀਤੀ। ਰਾਜੇ ਨੇ ਜੱਗ ਦਾ ਪ੍ਰਬੰਧ ਕਰਨ ਦਾ ਹੁਕਮ ਦੇ ਦਿਤਾ। ਦੂਰੋਂ ਦੂਰੋਂ ਸਾਧੂ, ਵਿਦਵਾਨ ਮਹਿਮਾਨ ਬੁਲਾਏ ਗਏ। ਪਸ਼ੂ ਪੰਛੀ ਸਾਰੇ ਜੱਗ ਵਿਚ ਆਏ। ਦਿਨ ਢਲਣ ਲੱਗਿਆ। ਪਰੀ ਨੇ ਰਾਜੇ ਨੂੰ ਪ੍ਰਸ਼ਨ ਕੀਤਾ—"ਮਹਾਰਾਜ ! ਇਸ ਜੱਗ ਵਿਚ ਹੋਰ ਤਾਂ ਸਾਰੇ ਆਏ ਹਨ ਪਰ ਦੋ ਜੀਅ ਨਹੀਂ ਦੇਖੇ ਗਏ।" ਰਾਜੇ ਨੇ ਪੁੱਛਿਆ—ਕੌਣ ? ਉਸਨੇ ਕਿਹਾ—"ਇਕ ਤਾਂ ਬੜੀ ਰਾਣੀ ਜਿਸਨੂੰ ਤੁਸਾਂ ਕਾਲ ਕੋਠੜੀ ਦੇ ਰੱਖੀ ਹੈ। ਦੂਜਾ ਕਾਗਜ਼ ਦਾ ਹੰਸ ਜਿਹੜਾ ਰਾਣੀ ਨੇ ਆਪਣੇ ਪੁੱਤਰ ਦੇ ਖੇਡਣ ਲਈ ਬਣਾਇਆ ਸੀ।"

ਰਾਜੇ ਨੇ ਮਹਾਤਮਾ ਅੱਗੇ ਇਹ ਗੱਲ ਮੰਨੀ ਅਤੇ ਉਨ੍ਹਾਂ ਦੋਹਾਂ ਨੂੰ ਬੁਲਾਉਣ ਦਾ ਆਦੇਸ਼ ਦੇ ਦਿਤਾ। ਰਾਣੀ ਅਤੇ ਹੰਸ ਲਈ ਭੋਜਨ ਪਰੋਸਿਆ ਗਿਆ। ਪਰ ਦੋਨਾਂ ਨੇ ਰੋਟੀ ਨਹੀਂ ਖਾਧੀ। ਰਾਜੇ ਨੇ ਹੰਸ ਨੂੰ ਮੋਤੀ ਵੀ ਪਾਏ। ਪਰ ਸਭ ਵਿਅਰਥ। ਇਸ ਨਾਲ ਪਰੀ ਨੂੰ ਮੌਕਾ ਮਿਲ ਗਿਆ। ਉਸਨੇ ਰਾਜੇ ਨੂੰ ਕਿਹਾ—"ਮਹਾਰਾਜ ਜਦੋਂ ਇਹ ਕਾਗਜ਼ ਦਾ ਹੰਸ ਮੋਤੀ ਨਹੀਂ ਚੁਗਦਾ ਤਾਂ ਭਲਾ ਰਾਣੀ ਸਿਲ-ਵੱਟੇ ਕਿਵੇਂ ਜੰਮ ਸਕਦੀ ਹੈ।" ਰਾਜਾ ਹੈਰਾਨ ਰਹਿ ਗਿਆ। ਉਸ ਨੂੰ ਕੁਝ ਸਮਝ ਨਾ ਆਇਆ। ਪਰੀ ਨੇ ਸਾਰਾ ਇਤਿਹਾਸ ਰਾਜੇ ਨੂੰ ਸੁਣਾਇਆ। ਉਸਨੇ ਕਿਹਾ ਕਿ "ਦਰ-ਬਦਰ ਕੀਤੀ ਤੇਰੀ ਮਹਾਰਾਣੀ ਦਾ ਇਹ ਮਹਾਤਮਾ ਪੁੱਤਰ ਹੈ, ਅਹੁ ਤੁਹਾਡੀ ਪੁੱਤਰੀ ਅਤੇ ਮੈਂ ਤੁਹਾਡੀ ਨੂੰਹ।" ਰਾਜਾ ਆਪਣੇ ਕੀਤੇ ਤੇ ਬੜਾ ਪਛਤਾਇਆ। ਉਸਨੇ ਦੁਸ਼ਟ ਰਾਣੀਆਂ ਨੂੰ ਮੌਤ ਦੀ ਸਜ਼ਾ ਦਿਤੀ ਅਤੇ ਸੁਖੀ ਸੁਖੀ ਰਹਿਣ ਲੱਗਿਆ।

### 4. ਜਾਦੂ ਦਾ ਤਲਾਅ[1]

ਇਕ ਸੇਠ ਸੀ। ਉਸਦੇ ਸੱਤ ਪੁੱਤਰ ਸਨ। ਇਕ ਦਿਨ ਉਸਨੇ ਸੋਚਿਆ ਕਿ ਇਨ੍ਹਾਂ ਦਾ ਵਿਆਹ ਕਰ ਦਿਤਾ ਜਾਏ। ਵਿਚਾਰ ਕਰ ਕੇ ਉਸ ਨੇ ਆਪਣੇ ਨਾਈ ਅਤੇ ਪਰੋਹਤ ਨੂੰ ਬੁਲਾ ਭੇਜਿਆ। ਉਨ੍ਹਾਂ ਨੂੰ ਕਿਹਾ—"ਪੁਰੋਹਤ ਜੀ! ਹੁਣ ਮੇਰੇ ਪੁੱਤਰ ਪੜ੍ਹ ਲਿਖ ਕੇ ਗੱਭਰੂ ਹੋ ਗਏ ਹਨ। ਮੈਂ ਚਾਹੁੰਦਾ ਹਾਂ ਇਨ੍ਹਾਂ ਦਾ ਵਿਆਹ ਕਰ ਦਿਤਾ ਜਾਏ। ਇਹ ਆਪੇ ਕਮਾਉਣ ਖਾਣ। ਮੈਂ ਵੀ ਰਾਮ ਦਾ ਨਾਉਂ ਲਵਾਂ। ਮੇਰੀ ਇੱਛਾ ਹੈ ਕਿ ਮੇਰਾ ਕੁਟੰਬ ਮੇਰੇ ਵਰਗਾ ਹੀ ਧਨੀ ਹੋਵੇ, ਅਤੇ ਸੱਤਾਂ ਦਾ ਰਿਸ਼ਤਾ ਇਕੋ ਘਰ ਕਰੀਏ। ਨਹੀਂ ਤਾਂ ਨਾ ਸਹੀ। ਹਾਂ ਇਕ ਗੱਲ ਸੁਣੋ! ਇਹ ਸਾਰਾ ਕੰਮ ਮਹੀਨੇ ਦੇ ਅੰਦਰ ਅੰਦਰ ਹੋ ਜਾਣਾ ਚਾਹੀਦਾ ਹੈ, ਨਹੀਂ ਤਾਂ ਮੈਂ ਬਹੁਤ ਬੁਰਾ ਜੇ, ਜੀਉਂਦਾ ਨਹੀਂ ਛੱਡੂੰਗਾ।"

ਸਤਜੁਗ ਦੀਆਂ ਬਾਤਾਂ ਨੇ। ਪੁਰੋਹਤ ਅਤੇ ਨਾਈ ਨੇ ਰਸਦ ਪਾਣੀ ਲਿਆ ਅਤੇ ਰਿਸ਼ਤਾ ਲੱਭਣ ਤੁਰ ਪਏ। ਇਕ ਰਾਜ ਦੇਖਿਆ, ਦੂਜਾ ਦੇਖਿਆ, ਕਿਤੇ ਕੋਈ ਅਜਿਹਾ ਸੰਕੇਤ ਨਾ ਮਿਲਿਆ। ਗਰਮੀਆਂ ਦੇ ਦਿਨ ਸਨ, ਕਿਸੇ ਰੁੱਖ ਦੀ ਠੰਢੀ ਛਾਵੇਂ ਆਰਾਮ ਕਰਨ ਬੈਠ ਗਏ। ਥੱਕੇ ਹਾਰੇ, ਪਿਆਸੇ, ਮੂੰਹੋਂ ਗੱਲ ਨਹੀਂ ਸੀ ਨਿਕਲਦੀ। ਨਾਈ ਨੇ ਪੁਰੋਹਤ ਨੂੰ ਕਿਹਾ—"ਪੰਡਤ ਜੀ! ਹੁਣ ਬਚਣਾ ਮੁਸ਼ਕਲ ਹੈ। ਭਲਾ ਇਕੋ ਘਰੇ ਸੱਤ ਲੜਕੀਆਂ ਕਿਥੋਂ ਆਉਣਗੀਆਂ। ਚਲੋ ਆਰਾਮ ਕਰਕੇ ਫੇਰ ਚਲਦੇ ਹਾਂ। ਦੇਖੋ ਰੱਬ ਕਿਥੇ ਕਿਨਾਰੇ ਲਾਉਂਦਾ ਹੈ।"

ਉਹ ਗੱਲ ਕਰ ਹੀ ਰਹੇ ਸਨ ਕਿ ਉਥੇ ਦੋ ਮੁਸਾਫ਼ਰ ਹੋਰ ਆਰਾਮ ਕਰਨ ਬੈਠ ਗਏ। ਜਾਣੂੰ ਹੈ ਨਹੀਂ ਸਨ, ਇਸ ਲਈ ਕੋਈ ਗੱਲਬਾਤ ਚੱਲੀ ਨਾ। ਪੰਡਤ ਜੀ ਆਰਾਮ ਕਰਕੇ ਉੱਠੇ ਅਤੇ ਨਾਈ ਨੂੰ ਕਿਹਾ—"ਚਲ ਭਾਈ, ਸੇਠ ਤਾਂ ਪਾਗਲ ਹੈ, ਭਲਾ ਇਕੋ ਘਰੇ ਸੱਤ ਵਿਆਹੁਣ ਜੋਗ ਕੁੜੀਆਂ ਕਿਵੇਂ ਮਿਲਣਗੀਆਂ।" ਏਨੀ ਗੱਲ ਸੁਣਦਿਆਂ ਹੀ ਦੂਜੇ ਮੁਸਾਫ਼ਰਾਂ ਵਿਚੋਂ ਇਕ ਨੇ ਕੋਲ ਆ ਕੇ ਕਿਹਾ—"ਭਾਈ, ਆਹ ਸੱਤ ਲੜਕੀਆਂ ਵਾਲੀ ਕੀ ਗੱਲ ਕਰ ਰਹੇ ਹੋ?" ਪੁਰੋਹਤ ਨੇ ਸਾਰੀ ਗੱਲ ਦੱਸ ਦਿਤੀ। ਮੁਸਾਫ਼ਰ (ਕੰਨਿਆਂ ਪੱਖ ਦਾ ਪੁਰੋਹਤ) ਉਸਦੀ ਗੱਲ ਸੁਣ ਕੇ ਬੜਾ ਖ਼ੁਸ਼ ਹੋਇਆ। ਉਹ ਬੋਲਿਆ—ਮੈਂ ਵੀ ਇਸੇ ਚੱਕਰ ਵਿਚ ਭਟਕ ਰਿਹਾ ਹਾਂ। ਸਾਡੇ ਸੇਠ ਨੇ ਵੀ ਆਪਣੀਆਂ ਸੱਤਾਂ ਲੜਕੀਆਂ ਨੂੰ ਇਕੋ ਘਰ ਵਿਆਹੁਣ ਦਾ ਨਿਸਚਾ ਕੀਤਾ ਹੈ। ਦੇਖੋ ਕੁਦਰਤ ਦੀ ਲੀਲਾ! ਕਿਥੇ ਜਾ ਕੇ ਬੋਹੜ ਹੇਠਾਂ ਸਾਰਿਆਂ ਦਾ ਮੇਲ ਹੋਇਆ।

ਏਨੀ ਗੱਲ ਨਾਲ ਦੋਨਾਂ ਪੁਰੋਹਤਾਂ ਨੇ ਜ਼ਰੂਰੀ ਜਾਣਕਾਰੀ ਲੈ ਕੇ ਲਗਨ ਸਿਧਾਏ। ਦੋਨੋ ਪੁਰੋਹਤ ਆਪੋ ਆਪਣੇ ਸ਼ਹਿਰਾਂ ਨੂੰ ਚਲੇ ਗਏ। ਸੇਠ ਪੁੱਤਰਾਂ ਦੀ ਮੰਗਣੀ ਦੀ

1. ਚੰਬਾ ਪਾਂਗੀ ਘਾਟੀ ਦੀ ਲੋਕ ਕਥਾ।

ਖ਼ਬਰ ਸੁਣ ਕੇ ਬੜਾ ਖ਼ੁਸ਼ ਹੋਇਆ। ਇਕ ਇਕ ਕਰਕੇ ਦਿਨ ਬੀਤਣ ਲੱਗੇ। ਵਿਆਹ ਦਾ ਦਿਨ ਆ ਗਿਆ। ਚਾਰੇ ਪਾਸੇ ਚਹਿਲ ਪਹਿਲ, ਰਾਗ-ਰੰਗ, ਹਾਸਾ-ਠੱਠਾ। ਸੇਠ ਦੇਵੀ-ਦਿਉਤਿਆਂ ਦੀਆਂ ਮੰਨਤਾਂ ਮੰਨਦਾ ਵਿਆਹ ਦੀਆਂ ਖ਼ੁਸ਼ੀਆਂ ਮਨਾਉਣ ਲੱਗਾ। ਔਰਤਾਂ ਦੇ ਵਿਆਹ ਦੇ ਗੀਤਾਂ ਨਾਲ ਸਾਰਾ ਘਰ ਗੂੰਜ ਉਠਿਆ। ਸਾਰੇ ਪ੍ਰਸੰਨ ਸਨ ਪਰ ਛੋਟਾ ਪੁੱਤਰ ਅਣਮੰਨਿਆ ਜਿਹਾ ਚੁਪਚਾਪ ਉਦਾਸ ਸੀ। ਉਸਨੇ ਪਿਤਾ ਨੂੰ ਕਿਹਾ—"ਪਿਤਾ ਜੀ ਮੇਰਾ ਮਨ ਉਦਾਸ ਹੈ ਇਸ ਲਈ ਮੈਂ ਵਿਆਹੁਣ ਨਹੀਂ ਜਾਵਾਂਗਾ। ਤੁਸੀਂ ਮੇਰੇ ਨਾਲ ਮੇਰੀ ਕਟਾਰ ਲੈ ਜਾਉ ਅਤੇ ਸੁਣੋ! ਰਸਤੇ ਵਿਚ ਇਕ ਤਲਾਅ ਆਏਗਾ, ਉਥੇ ਆਰਾਮ ਕਰਨ ਨਾ ਬੈਠ ਜਾਇਉ!" ਪੁਤਰ-ਹੱਠ ਕਰਕੇ ਸੇਠ ਕੁਝ ਨਾ ਕਰ ਸਕਿਆ। ਬਰਾਤ ਚੜ੍ਹੀ। ਵਾਜੇ ਵੱਜੇ। ਧੂਮ ਧਮਾਕੇ ਨਾਲ ਬਰਾਤ ਸੇਠ ਦੇ ਘਰ ਪਹੁੰਚੀ। ਬੜਾ ਆਦਰ ਹੋਇਆ। ਹਾਸਾ-ਠੱਠਾ, ਗਾਲੀ-ਗਲੋਚ, ਗੀਤ, ਨਾਚ, ਸਭ ਕੁਝ ਹੋਇਆ। ਲਗਨ-ਬੇਦੀ ਹੋਈ। ਸਾਰੇ ਪ੍ਰਸੰਨ, ਪਰੰਤੂ ਸਤਵੀਂ ਲੜਕੀ (ਸੱਭ ਤੋਂ ਛੋਟੀ) ਸੋਚਦੀ—"ਮੈਂ ਕਿੰਨੀ ਅਭਾਗਣ ਹਾਂ। ਸਾਰੀਆਂ ਭੈਣਾਂ ਆਪੋ ਆਪਣੇ ਪਤੀਆਂ ਨਾਲ ਫੇਰੇ ਲੈ ਰਹੀਆਂ ਹਨ, ਮੈਂ ਕਟਾਰੇ ਨਾਲ। ਪਤਾ ਨਹੀਂ ਉਹ ਕਿਉਂ ਨਹੀਂ ਆਏ? ਕਿਤੇ ਅੰਗਹੀਣ ਹੀ ਨਾ ਹੋਵੇ।" ਬਹੁਤ ਸੋਚਦੀ, ਫੇਰ ਮਨ ਨੂੰ ਮਨਾਉਂਦੀ ਸੋਚਦੀ ਜੋ ਭਾਗਾਂ ਵਿਚ ਹੋਵੇਗਾ ਮਿਲ ਜਾਵੇਗਾ। ਪੁਰੋਹਤ ਨੇ ਉਸਨੂੰ ਸਮਝਾਇਆ ਤਾਂ ਉਹ ਰਤਾ ਕੁ ਖਿੜੀ। ਬਰਾਤ ਵਿਦਾ ਹੋਈ। ਸੇਠ ਨੇ ਵਿਤ ਮੂਜਬ ਸਭ ਦਾ ਆਦਰ ਸਤਿਕਾਰ ਕੀਤਾ।

ਮੁੜਦਿਆਂ ਬਰਾਤ ਤਲਾਅ ਦੇ ਕੰਢੇ ਪਹੁੰਚੀ। ਸਾਰੇ ਥੱਕੇ ਹੋਏ ਸਨ, ਇਸ ਲਈ ਆਰਾਮ ਕਰਨ ਬੈਠ ਗਏ। ਅਚਾਨਕ ਚਾਰੇ ਪਾਸੇ ਪਾਣੀ ਘਿਰ ਆਇਆ। ਸਾਰੇ ਹੈਰਾਨ। ਸੇਠ ਨੂੰ ਪੁੱਤਰ ਦੀ ਗੱਲ ਯਾਦ ਆ ਗਈ। ਸਾਰੇ ਰੱਬ ਰੱਬ ਕਰਨ ਲੱਗੇ। ਸੇਠ ਆਪਣੇ ਦੇਵੀ ਦੇਵਤੇ ਧਿਆਉਣ ਲੱਗਿਆ। ਹਾਰ ਕੇ ਉਸਨੂੰ ਇਕ ਆਵਾਜ਼ ਸੁਣਾਈ ਦਿਤੀ, "ਸੇਠ! ਤੂੰ ਇਕ ਡੋਲਾ ਮੈਨੂੰ ਭੇਟ ਕਰ ਦੇ। ਨਹੀਂ ਤਾਂ ਮੈਂ ਸਾਰੀ ਬਰਾਤ ਨੂੰ ਡੁਬੋ ਦਿਆਂਗਾ।"

ਸਾਰੇ ਸਿਆਣੇ ਇਕੱਠੇ ਹੋ ਕੇ ਸਲਾਹ ਕਰਨ ਲੱਗੇ ਕਿ ਕੀ ਕੀਤਾ ਜਾਏ। ਫੈਸਲਾ ਹੋਇਆ ਕਿ ਛੋਟੀ ਬਹੂ ਦਾ ਡੋਲਾ ਭੇਟ ਕਰ ਦਿਤਾ ਜਾਏ। ਸੇਠ ਨੇ ਡੋਲਾ ਪਾਣੀ ਵੱਲ ਸਰਕਾਇਆ। ਉਹ ਫ਼ੌਰਨ ਪਾਣੀ ਵਿਚ ਅਲੋਪ ਹੋ ਗਿਆ। ਪਾਣੀ ਦਾ ਘੇਰਾ ਸੁਕਿਆ। ਬਰਾਤ ਘਰ ਪਹੁੰਚੀ। ਘਰ ਆ ਕੇ ਉਨ੍ਹਾਂ ਨੇ ਸਾਰੀ ਗੱਲ ਛੋਟੇ ਲੜਕੇ ਨੂੰ ਸੁਣਾਈ। ਉਹ ਬੜਾ ਦੁਖੀ ਹੋਇਆ। ਉਸ ਨੇ ਕਿਸੇ ਨੂੰ ਕੁਝ ਨਹੀਂ ਕਿਹਾ। ਘੋੜਾ ਲਿਆ ਅਤੇ ਸਿੱਧਾ ਤਲਾਅ 'ਤੇ ਪਹੁੰਚ ਗਿਆ। ਹੱਥ-ਮੂੰਹ ਧੋਣ ਲੱਗਿਆ ਤਾਂ ਇਕ ਚਿੱਟੀ ਧਾਰੀ ਵਾਲਾ ਪੱਥਰ ਦਿਖਾਈ ਦਿਤਾ। ਉਸਨੇ ਸੋਚਿਆ "ਠਾਕੁਰ" ਵਾਂਗੂ ਲਗਦਾ ਹੈ। ਪੂਜਣ ਲਈ ਚੰਗਾ ਹੈ। ਏਨੇ ਵਿਚ ਪੱਥਰ ਵੱਡਾ ਹੁੰਦਾ ਹੁੰਦਾ ਮਨੁੱਖੀ

ਰੂਪ ਬਣ ਗਿਆ। ਲੜਕਾ ਘਬਰਾਇਆ ਪਰੰਤੂ ਉਹ ਭੇਦ ਛੂਟਾ ਮਨੁੱਖ ਬੋਲਿਆ—"ਘਬਰਾ ਨਹੀਂ ਮੈਂ ਤੇਰੀ ਸਹਾਇਤਾ ਲਈ ਆਇਆ ਹਾਂ। ਬੋਲ ਤੈਨੂੰ ਕੀ ਕਸ਼ਟ ਹੈ।" ਲੜਕੇ ਨੇ ਹੌਂਸਲਾ ਕਰਕੇ ਸਾਰੀ ਕਹਾਣੀ ਸੁਣਾ ਦਿੱਤੀ। ਪੱਥਰ ਉਸਦੀ ਗੱਲ ਸੁਣ ਕੇ ਬੋਲਿਆ—ਦੇਖੋ! ਇਹ ਤਾਂ ਬੜਾ ਕਠਿਨ ਕਾਰਜ ਹੈ। ਇਥੇ ਇਕ ਬੜਾ ਭਾਰੀ ਰਾਖਸ਼ ਰਹਿੰਦਾ ਹੈ। ਉਸੇ ਨੇ ਤੇਰੀ ਔਰਤ ਨੂੰ ਲੁਕਾ ਲਿਆ ਹੈ। ਜੇਕਰ ਉਹ ਮਾਰਿਆ ਜਾਵੇ, ਤੇਰੀ ਪਤਨੀ ਤੈਨੂੰ ਮਿਲ ਜਾਵੇਗੀ, ਨਹੀਂ ਤਾਂ ਨਹੀਂ। ਲੜਕੇ ਨੇ ਉਸਨੂੰ ਮਾਰਨ ਦੀ ਤਰਕੀਬ ਪੁੱਛੀ। ਉਸਨੇ ਦੱਸਿਆ—"ਸੱਤ ਸਮੁੰਦਰ ਪਾਰ ਇਕ ਵੱਡਾ ਸਾਰਾ ਰੁੱਖ ਹੈ। ਉਸਦੀ ਟੀਸੀ 'ਤੇ ਇਕ ਪਿੰਜਰਾ ਹੈ। ਉਸ ਪਿੰਜਰੇ ਵਿਚ ਇਕ ਤੋਤਾ ਹੈ। ਜੇਕਰ ਉਹ ਤੋਤਾ ਮਰ ਜਾਏ, ਰਾਖਸ਼ ਮਰ ਜਾਏਗਾ, ਪਰ ਸੱਤ ਸਮੁੰਦਰ ਪਾਰ ਜਾਣਾ ਸਰਲ ਕਾਰਜ ਨਹੀਂ ਹੈ।"

ਲੜਕੇ ਨੇ ਘੋੜਾ ਬੀੜਿਆ ਅਤੇ ਸੋਚਦਾ ਸੋਚਦਾ ਤੁਰ ਪਿਆ। ਰਸਤੇ ਵਿਚ ਇਕ ਸਾਧੂ ਦੀ ਕੁਟੀਆ ਦਿਖਾਈ ਦਿੱਤੀ। ਉਹ ਘੋੜੇ ਤੋਂ ਉਤਰਿਆ ਅਤੇ ਸਾਧੂ ਦੀ ਸੇਵਾ ਵਿਚ ਜੁਟ ਗਿਆ। ਬਹੁਤ ਦਿਨਾਂ ਮਗਰੋਂ ਸਾਧੂ ਦੀ ਸਮਾਧੀ ਖੁੱਲ੍ਹੀ। ਉਸਨੇ ਪੁੱਛਿਆ—ਬੇਟਾ! ਕੀ ਗੱਲ ਹੈ? ਲੜਕੇ ਨੇ ਭਰੇ ਮਨ ਨਾਲ ਸਾਰੀ ਘਟਨਾ ਸੁਣਾਈ। ਸਾਧੂ ਨੇ ਉਸਨੂੰ ਇਕ ਡੰਡਾ ਦਿੱਤਾ ਅਤੇ ਦੱਸਿਆ ਕਿ ਤੂੰ ਇਸ ਨੂੰ ਜਿਸ ਕੰਮ ਭੇਜੇਂਗਾ ਇਹ ਉਸਨੂੰ ਪੂਰਾ ਕਰਕੇ ਆਏਗਾ। ਲੜਕੇ ਨੇ ਦੂਰ ਜਾ ਕੇ ਡੰਡੇ ਨੂੰ ਧੂਫ-ਟਿੱਕਾ ਲਾਇਆ ਅਤੇ ਕਿਹਾ ਕਿ ਜੇਕਰ ਤੂੰ ਸੱਚਾ ਹੈਂ ਤਾਂ ਸੱਤ ਸਮੁੰਦਰ ਪਾਰ ਬੋਹੜ ਦੇ ਰੁੱਖ ਉਪਰ ਇਕ ਤੋਤਾ ਹੈ, ਉਸਨੂੰ ਮਾਰ ਆ। ਏਨੀ ਗੱਲ, ਕਿ ਡੰਡਾ ਹਵਾ ਹੋ ਗਿਆ। ਦੋ ਚਹੁੰ ਘੜੀਆਂ ਮਗਰੋਂ ਡੰਡਾ ਮਰਿਆ ਹੋਇਆ ਤੋਤਾ ਲੈ ਕੇ ਆ ਪਹੁੰਚਿਆ। ਲੜਕਾ ਬੜਾ ਪ੍ਰਸੰਨ ਹੋਇਆ। ਉਸਨੇ ਇਕ ਹੱਥ ਵਿਚ ਡੰਡਾ ਲਿਆ, ਦੂਜੇ ਵਿਚ ਪਿੰਜਰਾ—ਸਿਧਾ ਸਾਧੂ ਕੋਲ ਪਹੁੰਚਿਆ ਅਤੇ ਫੇਰ ਸੇਵਾ ਵਿਚ ਜੁਟ ਗਿਆ। ਜਦੋਂ ਸਾਧੂ ਦੀ ਸਮਾਧੀ ਖੁੱਲ੍ਹੀ ਤਾਂ ਉਸਨੇ ਆਪਣੀ ਸਾਰੀ ਗੱਲ ਕਹਿ ਸੁਣਾਈ ਅਤੇ ਡੰਡਾ ਵਾਪਸ ਕਰ ਦਿੱਤਾ। ਸਾਧੂ ਨੇ ਉਸ ਨੂੰ ਕਿਹਾ—ਜਾਉ ਬੇਟਾ, ਆਪਣੇ ਘਰ ਜਾਉ ਅਤੇ ਸੁਖੀ ਵਸੋ। ਲੜਕਾ ਸਾਧੂ ਨੂੰ ਪ੍ਰਣਾਮ ਕਰਕੇ ਤਲਾਅ ਵੱਲ ਚੱਲ ਪਿਆ। ਜਦੋਂ ਉਹ ਉਥੇ ਪਹੁੰਚਿਆ ਤਾਂ ਦੇਖਿਆ ਕਿ ਰਾਖਸ਼ ਦੀ ਲਾਸ਼ ਪਈ ਸੀ। ਨਾ ਕੋਈ ਤਲਾਅ ਸੀ ਅਤੇ ਨਾ ਕੋਈ ਭਿਆਨਕ ਦ੍ਰਿਸ਼। ਇਕ ਲੜਕੀ ਸੁੰਨਸਾਨ ਵਿਚ ਬੈਠੀ ਰੋ ਰਹੀ ਸੀ। ਉਸਨੇ ਰੋਣ ਦਾ ਕਾਰਨ ਪੁੱਛਿਆ। ਲੜਕੀ ਨੇ ਆਪ ਬੀਤੀ ਸੁਣਾ ਦਿੱਤੀ ਅਤੇ ਕਿਹਾ ਕਿਸੇ ਨਾ ਕਿਸੇ ਤਰ੍ਹਾਂ ਤੁਸੀਂ ਮੈਨੂੰ ਮੇਰੇ ਪਤੀ ਕੋਲ ਪੁਚਾ ਦਿਉ। ਉਸਨੇ ਉਸਨੂੰ ਵੀ ਆਪਣੀ ਕਥਾ ਸੁਣਾਈ। ਲੜਕੀ ਨੇ ਉਸਦੇ ਹੱਥ ਵਿਚ ਲਗਨ-ਅੰਗੂਠੀ ਪਛਾਣ ਲਈ। ਉਹ ਪਤੀ ਨੂੰ ਮਿਲ ਕੇ ਬੜੀ ਖ਼ੁਸ਼ ਹੋਈ। ਦੋਵੇਂ ਘਰ ਮੁੜ ਆਏ। ਸਾਰੇ ਬੜੇ ਪ੍ਰਸੰਨ ਹੋਏ ਅਤੇ ਸੁਖੀ ਸੁਖੀ ਰਹਿਣ ਲੱਗੇ।

## 5. ਬੰਨ੍ਹੋ ਰੱਸੀ, ਮਾਰੋ ਡੰਡਾ[1]

ਇਕ ਸੀ ਰਾਜਾ। ਉਸਦੇ ਪੰਜ ਲੜਕੇ ਸਨ। ਉਨ੍ਹਾਂ ਵਿਚੋਂ ਉਹ ਇਕ ਨੂੰ ਨਹੀਂ ਸੀ ਚਾਹੁੰਦਾ। ਉਸਨੇ ਉਸਦਾ ਹਿੱਸਾ ਵੰਡ ਕੇ ਦੇ ਦਿੱਤਾ। ਉਹ ਨਿਕੰਮਾ ਸੀ। ਇਕ ਦਿਨ ਉਹ ਰਾਜਕੁਮਾਰ ਟੋਪੀ ਵਿਚ ਆਟਾ ਲੈ ਕੇ ਘਰੋਂ ਚਲ ਪਿਆ। ਚਲਦਾ ਚਲਦਾ ਇਕ ਨਦੀ ਕਿਨਾਰੇ ਪਹੁੰਚ ਗਿਆ। ਉਥੇ ਉਸਨੇ ਇਕ ਵੱਡੇ ਪੱਥਰ 'ਤੇ ਬੈਠ ਕੇ ਸੱਤ ਰੋਟੀਆਂ ਪਕਾਈਆਂ।

ਰੋਟੀ ਖਾਣ ਤੋਂ ਪਹਿਲਾਂ ਉਸਨੇ ਆਪਣੇ ਆਪ ਨੂੰ ਕਿਹਾ—ਸੱਤੇ ਈ ਖਾ ਜਾਵਾਂ ਜਾਂ..। ਉਸ ਪੱਥਰ ਹੇਠਾਂ ਇਕ ਰਾਖਸ਼ਣੀ ਆਪਣੇ ਸੱਤ ਬੱਚਿਆਂ ਨਾਲ ਰਹਿੰਦੀ ਸੀ। ਉਸਨੂੰ ਰਾਜਕੁਮਾਰ ਦੀ ਗੱਲ ਸੁਣਾਈ ਦਿੱਤੀ। ਉਹ ਡਰ ਗਈ। ਉਹ ਬਾਹਰ ਨਿਕਲੀ ਅਤੇ ਰਾਜਕੁਮਾਰ ਨੂੰ ਕਹਿਣ ਲੱਗੀ—ਮੇਰੇ ਸੱਤ ਬੇਟੇ ਹਨ। ਇਨ੍ਹਾਂ ਨੂੰ ਨਾ ਖਾਵੀਂ। ਉਸ ਨੇ ਇਕ ਪਤੀਲਾ ਕਢ ਕੇ ਦਿੱਤਾ ਅਤੇ ਕਿਹਾ ਕਿ ਜਦੋਂ ਭੁੱਖ ਲੱਗੇ ਤਾਂ ਇਸ ਪਤੀਲੇ ਨੂੰ "ਫੁਰੂਵ ਪਤੀਲਾ" ਆਖੀਂ, ਇਹ ਰੋਟੀ ਪਕਾ ਦਏਗਾ।

ਰਾਜਕੁਮਾਰ ਉਸ ਪਤੀਲੇ ਨੂੰ ਲੈ ਕੇ ਇਕ ਰਾਤ ਬੁੱਢੀ ਦੇ ਘਰ ਠਹਿਰਿਆ। ਉਸ ਬੁੱਢੀ ਦਾ ਇਕ ਬੇਟਾ ਸੀ। ਰਾਤ ਨੂੰ ਉਨ੍ਹਾਂ ਸਾਰਿਆਂ ਨੇ "ਫੁਰੂਵ ਪਤੀਲਾ" ਕਹਿ ਕੇ ਰੋਟੀ ਖਾ ਲਈ। ਬੁੱਢੀ ਰਾਤ ਨੂੰ ਚੁਪ ਕਰ ਕੇ ਉਠੀ ਅਤੇ ਉਸ ਨੇ ਪਤੀਲਾ ਲੁਕਾ ਲਿਆ। ਸਵੇਰੇ ਉਠ ਕੇ ਰਾਜਕੁਮਾਰ ਨੂੰ ਕਹਿਣ ਲੱਗੀ ਕਿ ਪਤੀਲਾ ਕੋਈ ਚੋਰ ਲੈ ਗਿਆ ਹੈ।

ਰਾਜਕੁਮਾਰ ਉਥੋਂ ਮੁੜਿਆ। ਫੇਰ ਉਸੇ ਪੱਥਰ ਤੇ ਆ ਕੇ ਬੈਠ ਗਿਆ ਤੇ ਕਹਿਣ ਲੱਗਾ—ਸੱਤਾਂ ਨੂੰ ਖਾਵਾਂ ਜਾਂ...। ਰਾਖਸ਼ਣੀ ਨੇ ਕਿਹਾ ਕਿ—"ਪਾਪੀਆ ਤੂੰ ਕੌਣ ਹੈਂ? ਮੇਰੇ ਬੱਚੇ ਨਾ ਖਾਈਂ! ਮੈਂ ਤੈਨੂੰ ਦੁੱਧ ਲਈ ਇਕ ਬੱਕਰੀ ਦੇਂਦੀ ਹਾਂ।" ਰਾਜਕੁਮਾਰ ਬੱਕਰੀ ਲੈ ਕੇ ਚਲ ਪਿਆ। ਅਗਲੀ ਰਾਤ ਉਹ ਇਕ ਪਿੰਡ ਪਹੁੰਚਿਆ ਉਥੇ ਇਕ ਬੁੱਢੀ ਦੇ ਘਰ ਠਹਿਰ ਗਿਆ। ਸ਼ਾਮ ਨੂੰ ਸਾਰਿਆਂ ਨੇ ਬੱਕਰੀ ਦਾ ਦੁੱਧ ਪੀਤਾ। ਰਾਤ ਨੂੰ ਉਸ ਬੁੱਢੀ ਨੇ ਬੱਕਰੀ ਲਕੋ ਲਈ। ਸਵੇਰੇ ਕਹਿਣ ਲੱਗੀ ਕਿ ਬੱਕਰੀ ਕੋਈ ਚੋਰ ਲੈ ਗਿਆ।

ਰਾਜਕੁਮਾਰ ਫਿਰ ਉਸੇ ਪੱਥਰ ਤੇ ਆਇਆ ਅਤੇ ਕਹਿਣ ਲੱਗਾ—ਸੱਤਾਂ ਨੂੰ ਖਾਵਾਂ ਜਾਂ? ਰਾਖਸ਼ਣੀ ਨੇ ਡਰਦਿਆਂ ਮਾਰਿਆਂ ਉਸਨੂੰ ਰੱਸੀ ਦਿੱਤੀ ਅਤੇ ਕਿਹਾ—ਇਕ ਬੋਰੀ ਨਾਲ ਇਸ ਰੱਸੀ ਨੂੰ ਬੰਨ੍ਹ ਦੇਵੀਂ ਅਤੇ ਨਾਲ ਹੀ ਇਕ ਡੰਡਾ ਬੰਨ੍ਹ ਦੇਵੀਂ। ਤੈਨੂੰ ਜਿਸ ਚੀਜ਼ ਦੀ ਜ਼ਰੂਰਤ ਹੋਵੇ ਇਸਦੇ ਸਾਹਮਣੇ ਕਹਿ ਦੇਵੀਂ—ਬੰਨ੍ਹ ਰੱਸੀ ਤੇ ਮਾਰ ਡੰਡਾ।

---

1. ਲਾਹੌਲ ਘਾਟੀ ਦੀ ਲੋਕ ਕਥਾ।

ਉਹ ਦੋਨਾਂ ਬੁੱਢੀਆਂ ਕੋਲ ਗਿਆ ਅਤੇ ਆਪਣਾ ਪਤੀਲਾ ਅਤੇ ਬੱਕਰੀ ਮੰਗੇ। ਇਨਕਾਰ ਮਿਲਣ ਤੇ ਦੋਨਾਂ ਦੀ ਖ਼ੂਬ ਕੁਟਾਈ ਹੋਈ ਅਤੇ ਉਹ ਦੋਨੋਂ ਵਸਤੂਆਂ ਵਾਪਸ ਲੈ ਆਇਆ। ਚੋਲ-ਚਾਲ ਜਾਂਦਾ ਉਹ ਇਕ ਜੰਗਲ ਵਿਚ ਪਹੁੰਚਿਆ। ਉਥੇ ਉਸ ਨੂੰ ਇਕ ਮਹਿਲ ਦਿਖਾਈ ਦਿੱਤਾ। ਉਹ ਮਹਿਲ ਦੇ ਅੰਦਰ ਚਲਿਆ ਗਿਆ। ਦੇਖਿਆ ਕਿ ਇਕ ਰਾਖਸ਼ ਸੁੱਤਾ ਪਿਆ ਸੀ। ਉਸ ਨੇ ਉਸਦੇ ਸਾਹਮਣੇ ਕਰਕੇ ਕਿਹਾ— ਬੰਨ੍ਹ ਰੱਸੀ ਤੇ ਮਾਰ ਡੰਡਾ : ਕਹਿਣ ਦੀ ਦੇਰ ਸੀ ਰੱਸੀ ਨੇ ਉਹਨੂੰ ਬੰਨ੍ਹ ਲਿਆ ਅਤੇ ਡੰਡੇ ਨੇ ਉਸਦਾ ਕੁਟਾਪਾ ਸ਼ੁਰੂ ਕਰ ਦਿੱਤਾ। ਰਾਖਸ਼ ਬੜਾ ਪ੍ਰੇਸ਼ਾਨ ਹੋਇਆ। ਉਸਨੇ ਰਾਜਕੁਮਾਰ ਦਾ ਨੌਕਰ ਬਣਨਾ ਸਵੀਕਾਰ ਕਰ ਲਿਆ। ਰਾਜਕੁਮਾਰ ਤੇ ਰਾਖਸ਼ ਹੁਣ ਠਾਠ ਨਾਲ ਉਸ ਮਹਿਲ ਵਿਚ ਰਹਿਣ ਲੱਗੇ।

## 6. ਡੋਲਮਾ ਅਤੇ ਤੌਂਗਕੂ[1]

ਕਿੰਨਰ ਘਾਟੀ ਦੇ ਇਕ ਛੋਟੇ ਜਿਹੇ ਪਿੰਡ ਵਿਚ ਡੋਲਮਾ ਰਹਿੰਦੀ ਸੀ। ਕਿੰਨਰ ਸੁੰਦਰੀ ਡੋਲਮਾ ਬਹੁਤ ਖ਼ੂਬਸੂਰਤ ਸੀ। ਅਕਸਰ ਹਰੇਕ ਪਿੰਡ ਵਾਸੀ ਦੀ ਜ਼ਬਾਨ ਤੇ ਉਸਦੀ ਚਰਚਾ ਹੁੰਦੀ ਰਹਿੰਦੀ। ਉਹ ਇਕ ਵਾਰ ਕਸ਼ੰਗ ਘਾਟੀ ਵਿਚ ਇਕ ਮੇਲੇ ਤੇ ਗਈ। ਭੀੜ ਵਿਚ ਉਸਦਾ ਮੋਢਾ ਤੌਂਗਕੂਰਾਮ ਨੂੰ ਜਾ ਵੱਜਿਆ। ਦੋਨਾਂ ਨੇ ਇਕ ਦੂਜੇ ਵੱਲ ਦੇਖਿਆ। ਇਸੇ ਪਹਿਲੀ ਨਜ਼ਰੇ ਹੀ ਦੋਨੋਂ ਇਕ ਦੂਜੇ ਦੇ ਹੋ ਗਏ। ਤੌਂਗਕੂਰਾਮ ਭੇਡਾਂ ਬੱਕਰੀਆਂ ਚਾਰਨ ਘਾਟੀ ਦੀਆਂ ਉਚੀਆਂ ਚੋਟੀਆਂ ਤੇ ਲੈ ਜਾਇਆ ਕਰਦਾ। ਡੋਲਮਾ ਵੀ ਆਪਣੇ ਡੰਗਰ ਲੈ ਕੇ ਉਸੇ ਪਾਸੇ ਤੁਰ ਪੈਂਦੀ। ਇਸ ਤਰ੍ਹਾਂ ਦੋਵੇਂ ਰੋਜ਼ ਮਿਲਦੇ, ਗੱਲਾਂ ਕਰਦੇ ਜ਼ਿੰਦਗੀ ਲੰਘਾਉਣ ਲੱਗੇ। ਕਿਸੇ ਨੂੰ ਇਸ ਭੇਦ ਦਾ ਪਤਾ ਨਹੀਂ ਸੀ। ਦੋਨੋਂ ਇਕ ਦੂਜੇ ਦੇ ਕਰੀਬ ਆਉਂਦੇ ਗਏ।

ਇਕ ਦਿਨ ਤੌਂਗਕੂਰਾਮ ਨੇ ਡੋਲਮਾ ਨੂੰ ਪਿਆਰ ਨਾਲ ਬਾਹਾਂ ਵਿਚ ਲੈ ਕੇ ਕਿਹਾ— "ਡੋਲਮਾ! ਕਿੰਨੀ ਕੁ ਦੇਰ ਅਸੀਂ ਦੁਨੀਆਂ ਤੋਂ ਲੁਕ-ਛਿਪ ਕੇ ਮਿਲਦੇ ਰਹਾਂਗੇ। ਸੋਚਦਾਂ ਹਾਂ ਕਿ ਤੇਰੇ ਬਾਪੂ ਨੂੰ ਮਿਲ ਕੇ ਕਿਉਂ ਨਾ ਸ਼ਾਦੀ ਦੀ ਗੱਲ ਕਰਾਂ, ਤਾਂ ਕਿ ਅਸੀਂ ਹਮੇਸ਼ਾ ਲਈ ਇਕ ਦੂਜੇ ਦੇ ਹੋ ਜਾਈਏ।" ਉਸ ਦੀਆਂ ਗੱਲਾਂ ਸੁਣ ਕੇ ਡੋਲਮਾ ਨੂੰ ਲੱਗਿਆ ਜਿਵੇਂ ਉਸ ਉਤੇ ਬਿਜਲੀ ਡਿੱਗ ਪਈ ਹੋਵੇ। ਉਹ ਲਾਜਵੰਤੀ ਵਾਂਗੂ ਇਕੱਠੀ ਜਿਹੀ ਹੁੰਦੀ, ਸ਼ਰਮਾ ਕੇ ਉਸ ਵੱਲ ਦੇਖਦੀ ਰਹਿ ਗਈ। ਉਹ ਤੌਂਗਕੂਰਾਮ ਨੂੰ ਜੀ ਜਾਨ ਨਾਲ ਪਿਆਰ ਕਰਦੀ ਸੀ। ਪਰੰਤੂ ਉਹ ਤਾਂ ਉਥੋਂ ਦੀ ਪਰੰਪਰਾ ਅਨੁਸਾਰ ਪਿਛਲੇ ਸਾਲ ਦੀ ਹੀ ਭਿਕਸ਼ਣੀ ਬਣ ਚੁਕੀ ਸੀ। ਉਸ ਲਈ ਵਿਆਹ ਵਰਜਿਤ ਸੀ। ਲੋਕ ਪਰੰਪਰਾ ਨੂੰ ਤੋੜ ਕੇ ਸਮਾਜ ਦਾ ਸਾਹਮਣਾ ਕਰਨ ਦੀ ਸਮਰੱਥਾ ਵੀ ਤਾਂ ਉਸ ਵਿਚ ਨਹੀਂ ਸੀ।

---

1. ਕਿੰਨੌਰ ਦੀ ਲੋਕ ਕਥਾ।

ਤੌਂਗਕੂਰਾਮ ਨੂੰ ਇਹ ਸੁਣ ਕੇ ਬੜਾ ਦੁਖ ਹੋਇਆ। ਉਹ ਦੇਰ ਤੱਕ ਸੋਚਦਾ ਰਿਹਾ। ਉਸਨੇ ਡੋਲਮਾ ਨੂੰ ਬਾਹਾਂ ਵਿਚ ਭਰ ਕੇ ਕਿਹਾ—"ਜੇਕਰ ਇਹ ਪਰੰਪਰਾਵਾਂ ਸਾਡੇ ਪਿਆਰ ਦੇ ਰਸਤੇ ਵਿਚ ਰੋੜਾ ਬਣਦੀਆਂ ਹਨ ਤਾਂ ਆ ਕਿਸੇ ਮੰਦਰ ਵਿਚ ਜਾ ਕੇ ਗੰਧਰਵ ਵਿਆਹ ਕਰ ਲਈਏ।" ਪਰ ਇਸ ਤੋਂ ਪਹਿਲਾਂ ਕਿ ਉਸਨੂੰ ਡੋਲਮਾ ਦਾ ਕੋਈ ਉੱਤਰ ਮਿਲਦਾ, ਉਹ ਆਪਣੇ ਆਪ ਨੂੰ ਛੁੜਾ ਕੇ ਘਾਟੀ ਦੀ ਤਰਾਈ ਉਤਰ ਕੇ ਪਿੰਡ ਵੱਲ ਚਲੀ ਗਈ।

ਇਸ ਤੋਂ ਮਗਰੋਂ ਉਹ ਦੋਵੇਂ ਨਹੀਂ ਮਿਲ ਸਕੇ। ਪਰੰਤੂ ਦੋਹਾਂ ਦੇ ਕਾਲਜੇ ਵਿਚ ਇਸ਼ਕ ਦੀ ਅੱਗ ਮੱਚਦੀ ਰਹੀ। ਦੋਨੋਂ ਇਸ ਸਮੱਸਿਆ ਨੂੰ ਸੁਲਝਾਉਣ ਦਾ ਉਪਾਅ ਲੱਭਦੇ। ਤੌਂਗਕੂਰਾਮ ਨੇ ਡੋਲਮਾ ਦੇ ਘਰ ਦਿਆਂ ਨੂੰ ਸਮਝਾਉਣ-ਮਨਾਉਣ ਦਾ ਪੂਰਾ ਜਤਨ ਕੀਤਾ, ਪਰ ਸਭ ਬੇਕਾਰ।

ਵਰ੍ਹੇ ਬੀਤਦੇ ਗਏ, ਪਿੰਡ ਵਿਚ ਉਹੀ ਮੇਲਾ ਫਿਰ ਲੱਗਾ। ਇਸ ਵਿਚ ਫੇਰ ਦੋਵੇਂ ਇਕੱਠੇ ਹੋ ਗਏ। ਪਰ ਡੋਲਮਾ ਡਰੀ ਡਰੀ ਗੱਲਾਂ ਕਰਦੀ ਅਤੇ ਆਪਣੇ ਅਨੰਤ ਪ੍ਰੇਮ ਦਾ ਪ੍ਰਗਟਾਵਾ ਕਰਦੀ। ਉਹ ਦੁਨੀਆਂ ਨੂੰ ਅਤੇ ਪ੍ਰਚੱਲਤ ਕੀਮਤਾਂ ਨੂੰ ਕੋਸਦੇ, ਜੋ ਉਨ੍ਹਾਂ ਦੇ ਪਿਆਰ ਦੇ ਰਸਤੇ ਵਿਚ ਪੱਥਰ ਬਣ ਕੇ ਖੜੀਆਂ ਸਨ। ਹਾਰ ਕੇ ਦੋਵੇਂ ਇਸ ਨਤੀਜੇ ਤੇ ਪਹੁੰਚੇ ਕਿ ਅਸੀਂ ਗੰਧਰਵ ਵਿਆਹ ਕਰ ਹੀ ਲਈਏ। ਜੱਗ ਰੁਸਦਾ ਹੈ ਤਾਂ ਰੁੱਸ ਜਾਏ।

ਕੁਝ ਦਿਨ ਗੁਜ਼ਰੇ। ਦੋਹਾਂ ਨੇ ਗੰਧਰਵ ਵਿਆਹ ਕਰ ਲਿਆ। ਸਾਰੀ ਘਾਟੀ ਵਿਚ ਇਹ ਗੱਲ ਜੰਗਲ ਦੀ ਅੱਗ ਵਾਂਗੂ ਫੈਲ ਗਈ। ਭਿਕਸ਼ਣੀ ਹੋਣ ਦੇ ਬਾਵਜੂਦ ਡੋਲਮਾ ਵੱਲੋਂ ਤੌਂਗਕੂ ਨੂੰ ਪਤੀ ਸਵੀਕਾਰ ਕਰ ਲੈਣਾ ਸਭ ਨੂੰ ਅਧਰਮ ਅਤੇ ਅਨੈਤਿਕ ਲੱਗਿਆ। ਉਸਦੇ ਸਾਕ-ਸੰਬੰਧੀ ਡੋਲਮਾ ਕੋਲ ਆਏ ਅਤੇ ਉਸਨੂੰ ਕਈ ਕਿਸਮ ਦੇ ਭੈਅ ਅਤੇ ਦਬਾਉ ਦਿਖਾ ਕੇ ਮੁੜ ਗਏ। ਉਹ ਵਿਚਾਰੀ ਕੀ ਕਰਦੀ?

ਤੌਂਗਕੂ ਦੇ ਘਰੋਂ ਮੁੜਦੀ ਡੋਲਮਾ ਸਕੇ-ਸੰਬੰਧੀਆਂ ਦੇ ਨਾਲ ਚੁਪਚਾਪ ਮਨ ਹੀ ਮਨ ਕੁਝ ਸੋਚਦੀ ਚਲੀ ਜਾ ਰਹੀ ਸੀ। ਦੋਨਾਂ ਦੇ ਪਿੰਡ ਵਿਚਾਲੇ ਇਕ ਡੂੰਘੀ ਨਦੀ ਵਹਿੰਦੀ ਸੀ ਜਦੋਂ ਉਹ ਲੋਕ ਇਸ ਡੂੰਘੀ ਭਿਆਨਕ ਨਦੀ ਦਾ ਪੁਲ ਪਾਰ ਕਰਨ ਲੱਗੇ ਤਾਂ ਡੋਲਮਾ ਨੇ ਤੌਂਗਕੂ ਦਾ ਨਾਂ ਲੈ ਕੇ ਨਦੀ ਵਿਚ ਛਾਲ ਮਾਰ ਦਿੱਤੀ। ਡਿਗਦਿਆਂ ਹੀ ਉਸ ਗਹਿਰੀ ਖੱਡ ਵਿਚ ਉਸਦਾ ਕੋਈ ਨਿਸ਼ਾਨ ਨਾ ਰਿਹਾ। ਉਹ ਆਪਣੇ ਪ੍ਰੇਮੀ ਤੌਂਗਕੂ ਦੇ ਸੱਚੇ ਪ੍ਰੇਮ ਤੇ ਕੁਰਬਾਨ ਹੋ ਗਈ। ਕਹਿੰਦੇ ਹਨ ਇਸ ਘਟਨਾ ਤੋਂ ਮਗਰੋਂ ਤੌਂਗਕੂ ਦਾ ਵੀ ਕੋਈ ਪਤਾ ਨਹੀਂ ਚੱਲਿਆ। ਪਰ ਉਸ ਘਾਟੀ ਵਿਚ ਅੱਜ ਵੀ ਲੋਕਾਂ ਨੂੰ ਇਕ ਛਾਇਆ ਫਿਰਦੀ ਨਜ਼ਰ ਆਉਂਦੀ ਹੈ। ਸੰਭਵ ਹੈ ਕਿ ਡੋਲਮਾ ਆਪਣੇ ਪ੍ਰੇਮੀ ਤੌਂਗਕੂ ਨੂੰ ਲੱਭਦੀ ਪਈ ਹੋਵੇ।

### 7. ਕਾਠ ਦਾ ਘੋੜਾ

ਇਕ ਸੀ ਰਾਜਾ। ਉਸ ਦੀਆਂ ਸੱਤ ਰਾਣੀਆਂ ਸਨ। ਸਾਰੀਆਂ ਇਕ ਦੂਜੀ ਨਾਲ ਬੜਾ ਪਿਆਰ ਕਰਦੀਆਂ ਸਨ। ਉਸਦੇ ਰਾਜ ਵਿਚ ਇਕ ਗੱਦੀ ਰਹਿੰਦਾ ਸੀ। ਉਹ ਜੰਗਲਾਂ ਵਿਚ, ਨਦੀ-ਨਾਲਿਆਂ ਦੇ ਕੰਢੇ ਭੇਡਾਂ ਬੱਕਰੀਆਂ ਚਾਰਦਾ, ਗੀਤ ਗਾਉਂਦਾ ਅਤੇ ਮਸਤ ਰਹਿੰਦਾ। ਸਮੇਂ ਦਾ ਗੇੜ ਅਤੇ ਉਸਦੀ ਕਿਸਮਤ, ਉਸਦੇ ਧਣ (ਭੇਡਾਂ ਬੱਕਰੀਆਂ ਦਾ ਇੱਜੜ) ਵਿਚ ਇਕ ਭੂਤਨੀ ਭੇਡ ਦੇ ਰੂਪ ਵਿਚ ਆ ਗਈ। ਉਹ ਭੇਡਾਂ ਬੱਕਰੀਆਂ ਨਾਲ ਚਰਦੀ ਰਹਿੰਦੀ ਅਤੇ ਉਨ੍ਹਾਂ ਵਿਚੋਂ ਕੱਲੀ ਕੱਲੀ ਨੂੰ ਖਾਈ ਜਾਂਦੀ। ਭੇਡਾਂ ਦੀ ਗਿਣਤੀ ਦਿਨ-ਬ-ਦਿਨ ਘਟਦੀ ਗਈ। ਵਿਆਕੁਲ ਹੋਇਆ ਗੱਦੀ ਬੜਾ ਸੋਚਦਾ। ਪਰੰਤੂ ਉਸਦੀ ਸਮਝ ਕੋਈ ਕੰਮ ਨਾ ਕਰਦੀ। ਭੇਡਾਂ ਬੱਕਰੀਆਂ ਨੂੰ ਨਾ ਕੋਈ ਰੋਗ ਨਾ ਕੋਈ ਜਾਦੂ ਨਾ ਕੋਈ ਲੋਥ, ਨਾ ਖੱਲ, ਨਾ ਹੱਡੀ, ਕੁਝ ਨਾ ਸੁਝੇ। ਕੀ ਕਾਰਨ ਹੋਵੇਗਾ ? ਭੇਡਾਂ ਤੇ ਕੋਈ ਚੀਤਾ, ਬਾਘ, ਰਿੱਛ ਕੁਝ ਵੀ ਪੈਂਦਾ ਦਿਖਾਈ ਨਾ ਸੀ ਦੇਂਦਾ। ਉਸਨੇ ਬੜਾ ਸੋਚਿਆ ਪਰ ਉਸਦੀ ਸੰਪਤੀ ਹੌਲੀ ਹੌਲੀ ਖ਼ਤਮ ਹੋ ਗਈ। ਅੰਤ ਵਿਚ ਗੱਦੀ ਦੀ ਵਾਰੀ ਆਈ। ਸਿਰ ਤੇ ਆਈ ਮੌਤ ਦੇਖ ਕੇ ਉਸ ਦੀਆਂ ਅੱਖਾ ਖੁਲ੍ਹੀਆਂ। ਰਾਖਸ਼ਣੀ ਨੂੰ ਦੇਖ ਕੇ ਗੱਦੀ ਜ਼ੋਰ ਜ਼ੋਰ ਨਾਲ ਚੀਕਾਂ ਮਾਰਨ ਲੱਗ ਪਿਆ।

ਉਸ ਸਮੇਂ ਸ਼ਹਿਰ ਦਾ ਰਾਜਾ ਘੁੰਮਦਾ ਫਿਰਦਾ ਉਧਰ ਆ ਨਿਕਲਿਆ। ਉਸਨੂੰ ਦੂਰੋਂ ਗੱਦੀ ਦੀ ਦੁਹਾਈ ਸੁਣਾਈ ਦਿੱਤੀ। ਉਸਨੇ ਸਿਪਾਹੀਆਂ ਨੂੰ ਪਤਾ ਲਾਉਣ ਭੇਜ ਦਿੱਤਾ। ਸਿਪਾਹੀ ਗੱਦੀ ਕੋਲ ਪਹੁੰਚੇ ਜਿਨ੍ਹਾਂ ਨੂੰ ਦੇਖ ਕੇ ਉਸ ਨੇ ਕੁਝ ਕਰਾਰ ਫੜਿਆ। ਉਸਨੇ ਆਪ ਬੀਤੀ ਕਹਿ ਸੁਣਾਈ। ਸਿਪਾਹੀਆਂ ਨੇ ਵਾਪਸ ਆ ਕੇ ਰਾਜੇ ਨੂੰ ਸਾਰੀ ਕਹਾਣੀ ਸੁਣਾ ਦਿੱਤੀ।

ਰਾਜਾ ਉਥੇ ਪਹੁੰਚਿਆ। ਗੱਦੀ ਦੀ ਜਾਨ ਵਿਚ ਜਾਨ ਆਈ। ਰਾਖਸ਼ਣੀ ਆਪਣੀ ਸੂਝ ਨਾਲ ਰਾਜੇ ਦੇ ਆਉਣ ਦਾ ਮਤਲਬ ਸਮਝ ਗਈ। ਉਹ ਸੁੰਦਰੀ ਬਣ ਕੇ ਜ਼ੋਰ ਜ਼ੋਰ ਨਾਲ ਰੋਣ ਲੱਗੀ। ਜਦੋਂ ਰਾਜਾ ਉਸਦੇ ਲਾਗੇ ਪਹੁੰਚਿਆ ਤਾਂ ਉਹ ਉਸਦੇ ਪੈਰਾਂ 'ਤੇ ਡਿਗ ਕੇ ਫੁੱਟ ਫੁੱਟ ਕੇ ਰੋਣ ਲੱਗੀ। ਰਾਜੇ ਨੇ ਉਸਨੂੰ ਰੋਣ ਦਾ ਕਾਰਨ ਪੁੱਛਿਆ। ਉਹ ਬੋਲੀ "ਮਹਾਰਾਜ ਮੈਂ ਤਾਂ ਮਰ ਗਈ। ਇਸਨੇ ਮੇਰੇ ਨਾਲ ਵਿਆਹ ਕਰ ਕੇ ਬੜਾ ਧੋਖਾ ਕੀਤਾ ਹੈ। ਮੈਨੂੰ ਦਿਨ ਰਾਤ ਮਾਰਦਾ ਰਹਿੰਦਾ ਹੈ। ਖਾਣ ਪੀਣ ਅਤੇ ਪਹਿਨਣ ਨੂੰ ਕੁਝ ਨਹੀਂ ਦਿੰਦਾ।" ਰਾਖਸ਼ਣੀ ਬਹੁਤ ਸੁੰਦਰ ਸੀ। ਰਾਜਾ ਉਸ ਤੇ ਮੋਹਿਤ ਹੋ ਗਿਆ। ਉਹ ਉਸਨੂੰ ਰਾਣੀ ਬਣਾ ਕੇ ਮਹਿਲਾਂ ਵਿਚ ਲੈ ਆਇਆ।

ਹੋਣੀ ਬੜੀ ਬਲਵਾਨ ਹੈ। ਰਾਖਸ਼ਣੀ ਨੇ ਰਾਜੇ ਨੂੰ ਵਿਲਾਸ ਦੀ ਨੀਂਦ ਸੁਆ ਦਿੱਤਾ ਅਤੇ ਰਾਜ ਦੇ ਹਾਥੀ ਨੂੰ ਮਾਰ ਕੇ ਉਸ ਦੀਆਂ ਹੱਡੀਆਂ ਬਾਕੀ ਰਾਣੀਆਂ ਦੇ ਬਿਸਤਰਿਆਂ ਹੇਠਾਂ ਰੱਖ ਦਿੱਤੀਆਂ। ਸਵੇਰ ਹੋਈ, ਰਾਜੇ ਨੂੰ ਖ਼ਬਰ ਮਿਲੀ ਕਿ ਰਾਜ ਦਾ

ਹਾਥੀ ਖੋ ਗਿਆ ਹੈ । ਚਾਰੇ ਕੂੰਟਾਂ ਛਾਣ ਮਾਰੀਆਂ, ਪਰੰਤੂ ਹਾਥੀ ਦੀ ਕੋਈ ਖ਼ਬਰ ਸਾਰ ਨਹੀਂ ਮਿਲੀ । ਰਾਜੇ ਨੂੰ ਉਸ ਦੀਆਂ ਹੱਡੀਆਂ ਰਾਣੀਆਂ ਦੇ ਪਲੰਘਾਂ ਹੇਠ ਪਈਆਂ ਸੁਣ ਕੇ ਬੜਾ ਗ਼ੁੱਸਾ ਆਇਆ । ਉਸਨੇ ਰਾਣੀਆਂ ਨੂੰ ਬਨਵਾਸ ਦੇ ਦਿੱਤਾ ।

ਰਾਜੇ ਦੀ ਆਗਿਆ ਹੋਈ । ਰਾਣੀਆਂ ਮਹਿਲ ਛੱਡ ਕੇ ਜੰਗਲਾਂ ਵਿਚ ਜਾ ਵੱਸੀਆਂ । ਉਨ੍ਹਾਂ ਵਿਚੋਂ ਇਕ ਦਾ ਪੈਰ ਭਾਰੀ ਸੀ । ਉਸਦੇ ਪੁੱਤਰ ਜੰਮਿਆ । ਉਹ ਅਤਿਅੰਤ ਹੋਣਹਾਰ ਅਤੇ ਸਮਝਦਾਰ ਸੀ । ਉਹ ਇਕ ਕਾਠ ਦੇ ਘੋੜੇ ਨਾਲ ਖੇਡਿਆ ਕਰਦਾ ਸੀ । ਜਿਥੇ ਉਹ ਰਹਿੰਦਾ ਸੀ ਉਥੋਂ ਰਾਜੇ ਦੇ ਘੋੜਸਵਾਰ ਘੋੜਿਆਂ ਨੂੰ ਪਾਣੀ ਪਿਲਾਉਣ ਲੰਘਦੇ ਸਨ । ਬੱਚਿਆਂ ਦੀਆਂ ਗੱਲਾਂ ਕਈ ਵਾਰੀ ਅਣਹੋਣੀਆਂ ਅਤੇ ਅਚਰਜ ਹੋਣ ਦੇ ਬਾਵਜੂਦ ਸੱਚੀਆਂ ਲਗਦੀਆਂ ਹਨ । ਉਹ ਵੀ ਆਪਣੇ ਕਾਠ ਦੇ ਘੋੜੇ ਨੂੰ ਉਨ੍ਹਾਂ ਦੇ ਪਿੱਛੇ ਪਿੱਛੇ ਲਿਜਾ ਕੇ ਤਲਾਅ ਦੇ ਕਿਨਾਰੇ ਪਾਣੀ ਪਿਆਉਣ ਦਾ ਅਭਿਨੈ ਕਰਦਾ । ਉਹ ਕਹਿੰਦਾ ਹੁੰਦਾ ਸੀ "ਕਾਠ ਦੇ ਘੋੜੇ ਪਾਣੀ ਪੀ, ਕਾਠ ਦੇ ਘੋੜੇ ਪਾਣੀ ਪੀ ।" ਸਿਪਾਹੀ ਉਸਦੀ ਖੇਡ ਉਤੇ ਮਜ਼ਾਕਾਂ ਕਰਦੇ "ਬੱਚੇ ! ਕਦੀ ਕਾਠ ਦੇ ਘੋੜਿਆਂ ਵੀ ਪਾਣੀ ਪੀਤਾ ਹੈ ।" ਸੁਣ ਕੇ ਉਹ ਕਹਿੰਦਾ "ਸ੍ਰੀਮਾਨ ਜੀ ! ਤੁਸੀਂ ਦੱਸੋ ਕਦੀ ਰਾਣੀ ਨੇ ਵੀ ਹਾਥੀ ਖਾਧੇ ਨੇ ।" ਸਿਪਾਹੀ ਲਾਜਵਾਬ ਹੋ ਜਾਂਦੇ । ਇਕ ਦਿਨ ਉਨ੍ਹਾਂ ਨੇ ਸਾਰੀ ਗੱਲ ਰਾਜੇ ਨੂੰ ਦੱਸੀ । ਉਸ ਨੂੰ ਭੁੱਲੀਆਂ ਗੱਲਾਂ ਚੇਤੇ ਆਉਣ ਲੱਗੀਆਂ । ਇਕ ਦਿਨ ਉਹ ਖ਼ੁਦ ਤਲਾਅ ਉਤੇ ਗਿਆ । ਬੱਚਾ ਵੀ ਪਹਿਲਾਂ ਵਾਂਗੂ ਹੀ ਉਸਦੇ ਪਿੱਛੇ ਹੋ ਲਿਆ । ਉਹ ਤਲਾਅ ਤੇ ਜਾ ਕੇ ਰੋਜ਼ ਵਾਂਗੂ ਕਹਿਣ ਲੱਗਾ, "ਕਾਠ ਦੇ ਘੋੜੇ ਪਾਣੀ ਪੀ, ਕਾਠ ਦੇ ਘੋੜੇ ਪਾਣੀ ਪੀ !"

ਰਾਜੇ ਨੇ ਹੱਸਦਿਆਂ ਹੱਸਦਿਆਂ ਪੁੱਛਿਆ, "ਭਲਾ ਇਹ ਦੱਸ ਕਦੀ ਕਾਠ ਦੇ ਘੋੜੇ ਨੇ ਪਾਣੀ ਪੀਤਾ ਹੈ !" ਬਾਲਕ ਨੇ ਫ਼ੌਰਨ ਜਵਾਬ ਦਿੱਤਾ—"ਭਲਾ ਕਦੀ ਰਾਣੀਆਂ ਨੇ ਵੀ ਹਾਥੀ ਖਾਧੇ ਹਨ ।" ਉਸਦਾ ਇਹ ਜਵਾਬ ਰਾਜੇ ਦੇ ਮਨ ਨੂੰ ਟੁੰਬ ਗਿਆ । ਪਰੰਤੂ ਇਸਦਾ ਬਿੱਛੂ ਦੇ ਡੰਗ ਵਰਗਾ ਪ੍ਰਭਾਵ ਪਿਆ । ਗੱਦੀ ਦੀ ਗੱਲ ਉਸ ਨੂੰ ਸਮਝ ਆ ਗਈ । ਸ਼ਹਿਰ ਮੁੜਦਿਆਂ ਹੀ ਉਸਨੇ ਰਾਖਸ਼ਣੀ ਨੂੰ ਸਖ਼ਤ ਸਜ਼ਾ ਦਿੱਤੀ ਅਤੇ ਰਾਣੀਆਂ ਨੂੰ ਫੇਰ ਮਹਿਲਾਂ ਵਿਚ ਬੁਲਾ ਕੇ ਸੁਖੀ ਰਹਿਣ ਲੱਗਿਆ ।

## ਬੁਝਾਰਤਾਂ

1. ਹੱਥ ਲਾਲ, ਪੈਰ ਲਾਲ, ਪੈਰਾਂ ਦੀ ਪੰਜੇਬ ਲਾਲ
ਘੁੰਘਰੂ (ਘੁੰਗਰੂ) ਛਣਕਦਾਰ । (ਮਿਰਚ)
2. ਪੰਜ ਖੜ੍ਹੀਆਂ, ਪੰਜ ਫੇਰੀਆਂ (ਟੇਢੀਆਂ),
ਨੌਂਈਆਂ (ਨੌਂਵੀਂ ਨੇ) ਦਿੱਤਾ ਫੇਰਾ ।
ਬੁਝਣਾ ਤਾਂ ਬੁਝ ਨਿ ਤਾਂ ਨੌਕਰ ਰਿਹਾ ਮੇਰਾ । (ਚਰਖਾ)
3. ਅੱਠ ਹੱਡ ਕਨੇ ਬਾਕੀ ਆਂਤੜੀਆਂ (ਮੰਜੀ)
4. ਕਟੋਰੇ ਪਰ ਕਟੋਰਾ, ਪੁੱਤਰ ਬੱਬੇ (ਬਾਪ) ਤੇ ਬਿ ਗੋਰਾ (ਗਰੀ)
5. ਧਮ-ਚਕ, ਧਮ-ਚਕ, ਦਸ ਪੈਰ ਇਕ ਨਕ । (ਪਾਲਕੀ)
6. ਚਾਂਦੀਆਂ ਦੀ ਡੱਬੀ, ਸੁਨੇ (ਸੋਨੇ) ਦਾ ਢੱਕਣਾ,
ਔਏ (ਆਵੇ) ਤਾਂ ਦਸਣਾ, ਟਾਹ-ਪਟਾਹ (ਉਟ-ਪਟਾਂਗ) ਨੀ ਬਕਣਾ ।
(ਕਚਨਾਰ ਦਾ ਫੁੱਲ)
7. ਤੀਰੂ ਜੰਘਾਂ, ਤੀਰੂ ਬਾਹੀਂ, ਇਥੂ ਥਾ ਸੇਹ ਗਿਆ ਕੁਤਾਂਹੀ ।
ਤੀਰ ਜੇਹੀਆਂ ਟੰਗਾਂ ਤੇ ਤੀਰ ਜੇਹੀਆਂ ਬਾਹਾਂ
ਹੁਣੇ ਹੁਣੇ ਇਥੇ ਸੀ, ਹੁਣੇ ਗਿਆ ਕਹਾਂ । (ਖਰਗੋਸ਼)
8. ਮਿੰਜੋ ਖਾਏ, ਮੇਰੇ ਘਰੇ ਦੇਆਂ ਖਾਏ
ਫਿਰੀ ਮੈਂ, ਘਰੈਂ ਨੀ ਗਲਾਏ ।
ਮੈਨੂੰ ਖਾਵੇ, ਘਰ ਵਾਲਿਆਂ ਨੂੰ ਖਾਏ
ਫੇਰ ਵੀ ਘਰੇ ਮੈਥੋਂ ਦੱਸਿਆ ਨਾ ਜਾਏ । (ਜੂੰ)
9. ਇਕ ਛੋਹਰੂ ਜੰਮੇਆਂ, ਕੁਸੀ ਜੋ ਨਾ ਗੰਮੇਆਂ ।
ਇਕ ਬਾਲਕ ਜਾਇਆ, ਜਿਹੜਾ ਕਿਸੇ ਨੂੰ ਨਾ ਭਾਇਆ । (ਗਿਲ੍ਹੜ)[1]
10. ਸੁਰਗੇਂ ਬਜੀ ਢੋਲਕੀ, ਪਤਾਲ ਲੱਗਾ ਬਿਆਹ ।
ਆਪਣੇਆਂ ਸਿਆਣੇਆਂ ਤੇ ਪੁਛਾ, ਬਾਹਜੀ ਬੀਆਂ (ਬੀਜ ਬਿਨਾ) ਹੁੰਦਾ ਕਿਆ ।
(ਟਟਮੋਰ)[2]
11. ਪਾਰੇ (ਪਾਰ) ਤੇ ਆਈ ਮੈਂਹ ਗਰੜਾਂਦੀ
ਬਾਹੁ ਜੀ (ਬਾਝੋਂ) ਦੰਦਾਂ ਮਾਹਣੂਆਂ (ਜੀਵਾਂ ਨੂੰ) ਖਾਂਦੀ । (ਬੰਦੂਕ)

---

1. ਗਲੇ ਦੇ ਹੇਠਾਂ ਉਭਰਿਆ ਹੋਇਆ ਮਾਸ-ਪਿੰਡ ।
2. ਵਰਖਾ ਰੁੱਤ ਵਿਚ ਬੱਦਲ ਗਰਜਣ ਨਾਲ ਧਰਤੀ 'ਚੋਂ ਅਚਾਨਕ ਨਿਕਲਦੀ ਇਕ ਸਬਜ਼ੀ ।

12. ਅਲਸ ਪਲਸ ਕਾ ਬਿੰਨਾ, ਅੱਗੀ ਜਲੇ ਨਾ ਪਾਣੀਏਂ ਸਿਨਾ
ਅਲਸ ਪਲਸ ਦਾ ਵਿਛੌਣਾ, ਨਾ ਅੱਗ ਵਿਚ ਜਲੇ ਨਾ ਪਾਣੀ ਵਿਚ ਸਿਲ੍ਹਾ ।
(ਪਰਛਾਵਾਂ)

13. ਦਿਨੇ ਭਰੋਈਓਂ (ਭਰੀਂ), ਰਾਤੀਂ ਖਾਲੀ (ਬਿਲੰਗ)[1]

14. ਮੇਰਾ ਭੇਡੂ ਕੰਨ-ਮਰੋੜੇ
ਅੰਦਰ ਖੁੰਡਲੂ (ਖੂੰਟੀ) ਬਾਹਰ ਜੋੜੇ (ਡੋਰ) (ਤਰੜੀ—ਖਾਣ ਵਾਲੀ ਸ਼ੈਅ)

15. ਇਕ ਰੁੱਖ ਜਿਸ ਜੋ ਚੜ੍ਹਨੇ ਦਾ ਦੁਖ (ਕੇਲਾ)

16. ਨੀਲੀਆਂ ਚਾਦਰਾਂ ਲੱਖਾਂ ਤਿੱਲੇ (ਤਿਲ)
ਦਿਨੇ ਗੁਆਚੇ ਰਾਤੀਂ ਮਿੱਲੇ । (ਤਾਰੇ)

17. ਲੰਮੇ ਖੇਤਰੇ (ਖੇਤ ਵਿਚ) ਗੋਹ ਪਈ
ਘਸੀਟਾਂ ਮਾਰਦੀ ਔਹ ਗਈ (ਸੁਹਾਗਾ)

18. ਘੜੇ ਪਰ ਘੜਾ, ਤਿਸ (ਉਸ) ਪਰ ਲਾਲ ਸਿਪਾਹੀ ਖੜ੍ਹਾ । (ਲੈਂਪ)

19. ਧਾਰਾਂ ਬਾਹੀਆਂ ਕਾਕੜੀਆਂ ਪਛੁਆੜੇ ਜੰਮੀ ਬੇਲ
ਜੱਬਰੂਏ ਦੀ ਦਾੜ੍ਹੀ ਪੁੱਟੀ, ਅੰਦਰ ਪਾਈ ਖੇਲ
ਧਾਰ 'ਚ ਬੀਜੇ ਖੀਰੇ, ਪਿਛਵਾੜੇ ਜੰਮੀ ਬੇਲ
ਇਕ ਬੁੜ੍ਹੇ ਦੀ ਦਾੜ੍ਹੀ ਪੁੱਟੀ, ਅੰਦਰ ਮੱਚਿਆ ਖੇਲ੍ਹ । (ਘਰਾਟ—ਪੌਣ ਚੱਕੀ)

20. ਮੈਂ ਗਿਆ ਥਾ, ਮਿੰਜੋ ਦਿੱਤਾ ਥਾ
ਮੈਂ ਹਟੀ ਆਇਆ, ਸੈਹ ਰਹੀ ਗਿਆ
ਮੈਂ ਗਿਆ ਸੀ, ਮੈਨੂੰ ਦਿੱਤਾ ਸੀ
ਮੈਂ ਮੁੜ ਆਇਆ, ਉਹ ਪਿਆ ਰਿਹਾ (ਵਿਛੌਣਾ)

21. ਓ (ਔਹੁ) ਗਈ, ਔਹ ਆਈ (ਨਜ਼ਰ)

22. ਰੇਸਮੀ (ਰੇਸ਼ਮੀ) ਬੱਛਾਣਾ (ਵਿਛਾਉਣਾ) ਪਰ ਸੌਂਦਾ ਕੋਈ ਨੀ (ਸੇਵਾਰ)[2]

23. ਮਾਂ ਪਤਲੀ ਪਤੰਗ, ਪੁਤਰ ਢੇਲਕਾ (ਢੇਲਾ ਜਿਹਾ) (ਕੱਦੂ)

24. ਚਿਕਾ (ਮਿੱਟੀ) ਦਾ ਘੋੜਾ, ਲੋਹੇ ਦੀ ਕਾਠੀ
ਉਪਰ ਚੜ੍ਹਿਆ ਮਸਤਿਆ ਰਾਠੀ (ਤਵਾ, ਚੁਲ੍ਹਾ, ਰੋਟੀ)

---

1. ਦੋਹਾਂ ਸਿਰਿਆਂ ਤੋਂ ਬੰਨ੍ਹ ਕੇ ਲਟਕਾਇਆ ਬਾਂਸ ਜਿਸ ਨਾਲ ਕੱਪੜੇ ਲਟਕਾਏ ਜਾਂਦੇ ਹਨ ।

2. ਪਾਣੀ ਵਿਚ ਉੱਗਣ ਵਾਲਾ ਇਕ ਘਾਹ ।

25. ਕਾਲਾ ਕਾਲਾ ਕਾਗੇ ਸਾਈਆਂ
ਚਿੱਟਾ ਚਿੱਟਾ ਦੁਧੇ ਸਾਈਆਂ
ਸੈਲਾ ਸੈਲਾ ਤੋਤੇ ਸਾਈਆਂ
ਜਿਹੜਾ ਮੇਰਾ ਫੋਹਲਣੀਆਂ ਨੀ ਬੁਝਗਾ
ਤਿਸਦਾ ਮੂੰਹ ਖੋਤੇ ਸਾਈਆਂ
ਕਾਲਾ ਕਾਲਾ ਕਾਂ ਵਰਗਾ
ਚਿੱਟਾ ਚਿੱਟਾ ਦੁਧ ਵਰਗਾ
ਹਰਾ ਹਰਾ ਤੋਤੇ ਵਰਗਾ
ਜਿਹੜਾ ਮੇਰੀ ਬਾਤ ਨੀ ਬੁਝੂ
ਉਸਦਾ ਮੂੰਹ ਖੋਤੇ ਵਰਗਾ (ਗਰਨਾ)[1]
26. ਤਿੰਨ ਭਾਊ (ਭਾਈ) ਇਕ ਟੋਪੀ ਸਟੂਲ
27. ਹਰੀ ਥੀ ਮਨ ਭਰੀ ਥੀ, ਲਾਲ ਮੋਤੀਆਂ ਜੜੀ ਥੀ
ਰਾਜਾ ਜੀ ਕੇ ਮਹਿਲ ਮੇਂ, ਦੁਸ਼ਾਲਾ ਓਢੇ (ਲਈ) ਖੜ੍ਹੀ ਥੀ । (ਮੱਕੀ)
28. ਪਾਰੇ ਤੇ ਆਇਆ ਭੰਗੀ, ਅੱਪੂੰ ਹੋਛਾ (ਆਪ ਛੋਟਾ) ਦਾੜ੍ਹੀ ਲੰਮੀ (ਜੌਂ)
29. ਇਕ ਫੋਲਣੀ, ਦਵਾਰੇ ਪਰ ਖੋਲਣੀ
ਓਲਣੀ-ਮੋਲ੍ਹਣੀ, ਦਰਾਂ ਵਿਚ ਖੋਲ੍ਹਣੀ (ਜੁੱਤੀ)
30. ਔਂਦੀ ਥੀ ਜਾਂਦੀ ਥੀ, ਭੰਗਾ ਦੀਆਂ ਡਾਲੀਆ ਪਰ
ਬੈਂਹਦੀ ਥੀ, ਅਹਾ ਬੜਾ ਮਿੱਠੀ
ਆਉਂਦੀ ਸੀ ਜਾਂਦੀ ਸੀ, ਭੰਗ ਦੀ ਟਹਿਣੀ ਤੇ
ਬਹਿੰਦੀ ਸੀ, ਆਹ ਬੜੀ ਮਿੱਠੀ (ਨੀਂਦ)
31. ਬੱਤਾ ਮਿਲਾ ਰੁਪੈਆ, ਮਿੰਜੋ ਤੇ ਹੋਈ ਗਿਆ ਹੋਈਆ
ਰਾਹ ਵਿਚ ਮਿਲਿਆ ਰੁਪੱਈਆ, ਮੈਥੋਂ ਹੋ ਗਿਆ ਹਾਏ ਹਾਏ (ਕੰਡਾ)
32. ਕਾਲੀ ਥੀ, ਕਜਲੋਰੀ (ਕੱਜਲ ਪਾਇਆ ਹੋਇਆ ਸੀ) ਥੀ,
ਕਾਲੇ ਕੱਪੜੇ ਪਾਂਦੀ ਥੀ
ਨੰਗੀ ਹੋਈ ਡਰਾਂਦੀ ਥੀ । (ਤਲਵਾਰ)
33. ਇਕ ਨਾਰੀ, ਬੜੀ ਪਿਆਰੀ
ਦੁਧੇਂ ਪਾਣੀਏਂ ਨਹੋਂਦੀ (ਨ੍ਹਾਉਂਦੀ) ਗਈ ਗੁਆਚੀ (ਖੰਡ)
34. ਕੰਨਿਆ ਕੁਆਰੀਆਂ, ਮੈਨੂੰ ਜੰਮਿਆਂ,
ਨਾ ਜੰਘਾ, ਨਾ ਬਾਹੀਂ
ਸਾਰਾ ਜਗ ਤਿਸ ਤੇ ਥਰ ਥਰ ਕੰਬੇਆ ।

---

1. ਕੰਡੇਦਾਰ ਝਾੜੀ ਜਿਸ ਨੂੰ ਕਾਲੇ ਰੰਗ ਦੇ ਛੋਟੇ ਛੋਟੇ ਦਾਣੇਦਾਰ ਫੱਲ ਲੱਗਦੇ ਹਨ ।

ਕੰਨਿਆਂ ਕੁਆਰੀ ਨੇ ਪੁੱਤ ਜੰਮਿਆਂ
ਨਾ ਟੰਗਾਂ, ਨਾ ਬਾਹਾਂ
ਸਾਰਾ ਜੱਗ ਥਰ ਥਰ ਕੰਬਿਆ (ਸਰਦੀ)

35. ਕਾਲਾ ਰੰਗ, ਪਿਊਲੇ ਕੱਪੜੇ, ਕਿਸ਼ਨ ਗਿਲਾਂਦਾ ਕੋਈ
ਬਾਹਜੀ ਬੰਸਰੀਆਂ ਤਾਨ ਸੁਣਾਂਦਾ, ਬੁਝਦਾ ਤਿਸ ਜੋ ਕੋਈ ਕੋਈ
ਕਾਲਾ ਰੰਗ, ਪੀਲੇ ਕੱਪੜੇ, ਕ੍ਰਿਸ਼ਨ ਕਹੇ ਕੋਈ ਕੋਈ ।
ਬਿਨਾ ਬੰਸਰੀ ਤਾਨ ਸੁਣਾਉਂਦਾ, ਸਮਝੇ ਕੋਈ ਕੋਈ । (ਭੌਰਾ)

36. ਚਿੱਟਾ ਰੰਗ ਦੁਧੇ ਸਾਹੀਂ (ਵਰਗਾ) ਸੈਲੀ (ਹਰੀ) ਉਸਦੀ ਪੂਛ (ਮੂਲੀ)

37. ਦੋ ਬੈਹਣੀਂ (ਭੈਣਾਂ) ਮਿਲੂੰ ਮਿਲੂੰ ਕਰਦੀਂ, ਪਰ ਮਿਲਦੀ ਹੋਈਂ ਨੀ (ਅੱਖਾਂ)

38. ਇਕ ਤਲਾ, ਤਲਾਏ 'ਚ ਬੇਲ, ਬੇਲੀ (ਬੇਲ) ਪਰ ਇਕ ਫੂਲ
(ਦੀਵਾ, ਤੇਲ, ਬੱਤੀ)

## ਅਖਾਣ

### ਚਰਿੱਤਰ ਅਤੇ ਵਿਹਾਰ

1. ਅੱਪੂੰ ਮੀਆਂ ਰੂਖਾਸਣਾ, ਠੂਠਾ ਮੰਗੇ ਤੇਲ
ਆਪ ਮੀਆਂ ਕੰਜੂਸ, ਦੂਜੇ ਰਹਿਣ ਉਦਾਰ

2. ਅੰਨਹੀ ਦੇਵੀ ਨਕਟੇ ਪੁਜਾਲੇ
ਅੰਨ੍ਹੀ ਦੇਵੀ ਨੱਕ-ਵੱਢੇ ਪੁਜਾਰੀ ।

3. ਅੱਪੂੰ ਕੁਚੱਡਲ ਰਾਣੀ, ਬੇਹੜੇਆਂ ਦੋਸ਼ ।
ਆਪ ਕੁਚੱਜੀ, ਵਿਹੜੇ ਨੂੰ ਦੋਸ਼

4. ਆਈਆਂ ਦਾੜ੍ਹੀਆਂ ਮੁੱਛਾਂ, ਹੁਣ ਕਿਆ ਪੁੱਛਾਂ ।

5. ਜਿੱਥੂ ਕੁਕੜ ਨੀ, ਤਿੱਥੂ ਕਯਾ ਭਯਾਗ ਨੀ
ਜਿਥੇ ਕੁੱਕੜ ਨੀ, ਓਥੇ ਦਿਨ ਨਹੀਂ ਚੜ੍ਹਦਾ ?

6. ਕੇੜਾ ਦੁਧ ਪੀਂਦਾ ਛਾੜੀ ਰੋ ਆਈ ਰੀ ।
ਕਿਹੜਾ ਦੁਧ ਪੀਂਦਾ ਛੱਡ ਕੇ ਆਈ ਏ ।

7. ਕੀੜੇ ਰਾ ਖਦੋਰਾ ਜੋੜੀ ਕਾ ਡਰਾਂਦਾ ।
ਸੱਪ ਦਾ ਡੰਗਿਆ ਰੱਸੀ ਤੋਂ ਡਰਦਾ ਹੈ ।

8. ਜੋਰੇ ਦਾ ਪੱਥਰ ਕੁਆਲੀਆ
ਜਿਸਦੀ ਲਾਠੀ ਉਸਦੀ ਮਹਿੰ ।

9. ਜੋਸਰੇ ਟਕੇ, ਤਿਨੁਹਾਰੇ ਸਕੇ ।
ਜਿਸਦੀ ਜੇਬ ਉਸੇ ਦੇ ਨਾਤੇ ।

10. ਗੋਦਾ ਬਹੀ ਕਠੀ ਮੁਛਾਂ ਪੁਟਣਿਆਂ,
ਕੁਛੜ ਬਹਿ ਕੇ ਦਾੜ੍ਹੀ ਖੋਹਣੀ !

11. ਦੇਓ ਸੋ ਦਾਤਾ, ਚਪੋ ਸੋ ਨਾਤਾ ।
ਜੋ ਦੇਵੇ ਉਹੋ ਦਾਤਾ, ਜੋ ਚਾਹੇ ਉਹੋ ਨਾਤਾ ।

12. ਬਾਸ਼ੀ ਰੋਟੀ, ਸ਼ਿਰੋ ਕਰਜ, ਘਰੋਂ ਕੰਗਾਲੀ ਨਾਰ ।
ਚੌਥੇ ਮੈਲੇ ਕੱਪੜੇ, ਨਰਕ ਨਸ਼ਾਣੀ ਚਾਰ ।
ਬਾਸੀ ਰੋਟੀ, ਕਰਜ ਸਿਰ, ਘਰੇ ਕੰਗਾਲੀ ਨਾਰ
ਚੌਥੇ ਮੈਲੇ ਕੱਪੜੇ, ਨਰਕ ਨਿਸ਼ਾਨੀ ਚਾਰ ।

13. ਸੱਦੀ ਨੀ ਬੁਲਾਈ, ਮੈਂ ਲਾੜੇ ਦੀ ਤਾਈ ।

14. ਕੁਸਾ ਕਿਆਰੀਆ ਦੀ ਮਿਥਰੇਂ
ਕਿਸ ਬਾਗੇ ਦੀ ਮੂਲੀ

15. ਜਿਦੇਂ ਹੱਥੇ ਡੋਈ, ਤਿਦਾ ਸਬ ਕੋਈ
ਜਿਸ ਹੱਥ ਡਾਂਗ, ਉਸੀ ਦੇ ਸਾਰੇ

16. ਕੋਆਂ ਕਰੜੇਆਂਦੇਆਂ ਰੇਹਣਾ, ਅੰਬਾਂ ਪੱਕੀ ਖਾਣਾ ।
ਕਾਵਾਂ ਕੂਕਦਿਆਂ ਰਹਿਣਾ, ਅੰਬਾਂ ਪੱਕੀ ਜਾਣਾ ।

17. ਬਾਓ ਦਿਖੀ ਪੂਣਾ ਲਾਣਾ ।
ਮੌਕਾ ਦੇਖ ਕੇ ਕੰਮ ਕਰਨਾ ।

18. ਬਗੈਰ ਪੇਂਦਿਆ ਲੋਟਾ ।

19. ਆਪਣੀ ਡਾਹਣੀ ਲੋਸਿਏ ।
ਛੋਟੀ ਰੀ ਖਾਣੀ ਬੇਸ਼ੀਏ ।
ਆਪਣੀ ਰੱਖਣੀ ਸਾਂਭ ਸਾਂਭ
ਦੂਜੇ ਦੀ ਖਾਣੀ ਸੁਆਦ ਨਾਲ

20. ਆਪਣਾ ਮੂੰਡ ਹੋਰੀ ਰੀ ਟੋਲ੍ਹ
ਆਪਣਾ ਸਿਰ, ਦੂਜੇ ਦਾ ਪੱਥਰ

21. ਆਪਣਾ ਢੋਆ ਖੋਟਾ, ਤਾਂ ਹੋਰੀ ਬੇ ਕੀ ਬੋਲਣਾ ।
ਆਪਣਾ ਟਕਾ ਖੋਟਾ, ਦੂਜੇ ਦਾ ਕਾਹਦਾ ਦੋਸ਼ ।

22. ਅੰਧੀ ਰਾ ਕੌਤ੍ਰਆ ਨਕੌਤ ।
ਅੰਨ੍ਹੀ ਦਾ ਕੱਤਿਆ ਕਿਹੜੇ ਕੰਮ ।

23. ਅੰਧੀ ਮਾਂ ਪੁਤਰਾਂ ਨੀ ਪਛਿਆਣਦੀ
ਅੰਨ੍ਹੀ ਮਾਂ ਨਾ ਪੁੱਤ ਪਛਾਣੇ

24. ਅਕਲੀ ਬਾਝੀ ਰਾਜ ਖਿੱਲੇ
ਅਕਲਾਂ ਬਿਨ ਖੂਹ ਖਾਲੀ ।

25. ਆਪਣੀ ਜੋਂਘ ਨੰਗੀ ਕੇਰਨੀ ।
ਆਪਣਾ ਢਿੱਡ ਨੰਗਾ ਕਰਨਾ ।

26. ਲਿਹਾਜੇ ਦੀ ਮਾਂ ਭਿਖ ਮੰਗਦੀ ।
ਲਿਹਾਜਾਂ ਮਾਰੀ ਮੰਗੇ ਭੀਖ

27. ਜਦੇਆ ਦੇਸ, ਤਦੇਆ ਭੇਸ ।
ਜੈਸਾ ਦੇਸ ਵੈਸਾ ਭੇਸ ।

28. ਅੱਗੀ ਪਾਣੀਏਂ ਤੇ ਕਾਹਲਾ ਕਯਾ
ਅੱਗ ਪਾਣੀ ਨਾਲ ਕਾਹਦੀ ਕਾਹਲੀ

29. ਜਿਨਹਾ ਦੀ ਦਿਖਿਆ ਮੀਂਗਣਾ ।
ਸੈਹ ਲੱਗੇ ਫੁੱਲਾਂ ਸੀਂਗਣਾ ।
ਨੰਗ ਵੀ ਨਖਰੇ ਵੀ ।

## ਖੇਤੀ ਅਤੇ ਮੌਸਮ

30. ਅਣੂ ਖੇਤੀ ਕੋ ਕਰਗਾਣੂ ਬਾਸਾ ।
ਖੇਤੀ ਕਿਤੇ ਨਿਵਾਸ ਕਿਤੇ

31. ਖੇਤੀ ਖਸਮ ਸੇਤੀ-ਬਣੇ (ਦੂਰ) ਦਾ ਰੁਖ ਪਟਵਾਰੀਏ ਦਾ ।

32. ਕੱਤੀ ਕਿਣੇਆਂ, ਇਕ ਰੋਟੀ ਦੂੰ ਜਣੇਆਂ
ਕੱਤਕ ਕਣੀਆਂ, ਇਕ ਰੋਟੀ ਦੋਂਹ ਜਣਿਆਂ

33. ਤਪੇ ਤੀਰ, ਹੋਏ ਮੀਰ,
ਹਾੜ੍ਹ ਤਪੇ ਤਾਂ ਖੇਤੀ ਚੰਗੀ ।

34. ਬਰਹਿਆ ਬਸੋਆ, ਨਾ ਅੰਬ ਨਾ ਕੋਆ ।
ਵਰ੍ਹੇ ਵਿਸਾਖੀ ਨਾ ਅੰਬ ਨਾ ਗੁਠਲੀ ।

35. ਰੁਖੇਂ ਪੱਥਰੇਂ ਬਰਖਾ ।
ਰੁੱਖ, ਪੱਥਰਾਂ ਤੇ ਵਰ੍ਹਿਆ, ਸਭ ਬੇਕਾਰ ਗਿਆ ।

36. ਬਾਟੋ ਰੀ ਖੇਤੀ, ਡੂਮਣੇ ਕੀ ਪਛਾਣ
ਰਾਂਗੜੋ ਰੀ ਦੋਸਤੀ ਖਰੈ ਨੀ ਜਾਣ ।
ਰਾਹ ਦੀ ਖੇਤੀ, ਨੀਚਾਂ ਨਾਲ ਪਛਾਣ ।
ਰਾਜਿਆਂ ਦੀ ਦੋਸਤੀ, ਖੈਰ ਨਹੀਂ ਜਾਣ ।
37. ਆਈ ਲੋਹੜੀ ਗਯਾ ਸਿਆਲ ਕੋਹੜੀ ।
ਆਇਆ ਬਸੰਤ, ਪਾਲਾ ਉੜੰਤ ।

## ਮੁਸੀਬਤ ਅਤੇ ਤਕਦੀਰ

38. ਆਏ ਦਿਨ ਕਰਾੜੇ, ਝੱਫਣੇ ਅੰਬ ਤਾਂ ਪੌਂਦੇ ਰਾੜੇ ।
ਸੰਕਟ ਦੇ ਦਿਨ ਆਏ, ਚੰਗੇ ਕੰਮ ਬੁਰੇ ਫਲ ਪਾਏ ।
39. ਆਗੇ ਨਹੀਂ ਲੋਈ (ਰੋਸ਼ਨੀ) ਪੀਛੇ ਨਹੀਂ ਕੋਈ ।
40. ਆਗੇ ਨੌਈ, ਪੀਛੇ ਡੋਂਗ
ਅਗੇ ਨਦੀ, ਪਿਛੇ ਪਹਾੜ
41. ਨਾ ਖਾਣੇ ਖਾਣ, ਨਾ ਮੰਜੇ ਬਾਣ ।
42. ਪੱਥਰਾ ਤੂ ਬਟਰਾ ਕੀਆਂ ਠੋਕਰਾ ਖਾਈ ।
ਸੱਟਾਂ ਖਾ ਖਾ ਪੱਥਰਾ ਕਿੰਝ ਸਖਤੀ ਪਾਈ ।
43. ਪੜ ਪਿਆ ਸਾਖ ਗਿਆ
ਅੱਖੋਂ ਦੂਰ, ਮਨੋਂ ਦੂਰ
44. ਭੂਈਆਂ ਬੱਛਾਣ ।
ਧਰਤੀ ਤੇ ਬਿਸਤਰਾ । ਮੁਸੀਬਤ ਦਾ ਆ ਘੇਰਨਾ
45. ਜਾਂਦੀਏ ਬਲਾਈ ਤੂ ਮੇਰੇ ਘਰੇ ਆ
46. ਰੋਈ ਪਿੱਟੀ ਖਸਮ ਕੀਤਾ, ਇੱਲ ਪਈ ਚੁਕੀ ਲੀਤਾ ।
ਕੱਤਣ ਕਾਰਨ ਗੋਹੜੇ ਆਂਦੇ ਗਿਆ ਬਲੇਦਾ ਖਾਏ ।
47. ਹਾਏ ਬੋ ਕਿਸਮਤਾ ਦਿਆ ਬਲੀਆ
ਰਿੱਧੀ ਖੀਰ ਬਣੀ ਗਿਆ ਦਲੀਆ ।
48. ਬਰਾਗੋ ਰੀ ਡੌਣੀ ਦੋ ਮਾਸ ਕੋਠੋ ਮਿਲਾਂ ।
ਬਾਘ ਦੀ ਗੁਫਾ ਵਿਚ ਮਾਸ ਕਿਥੇ ।
49. ਕਭੀ ਬਾਕਰੇ ਬੇਲੀ, ਕਭੀ ਸੁਕੀਏ ਸ਼ੈਲੀ
ਕਦੀ ਪੁੰਨਿਆਂ ਕਦੀ ਮੱਸਿਆ ।
50. ਜੇ ਰੇਕੇ ਕੀ ਆਖੀਏ ਦੀਸ਼ਦੋ,
ਤੇ ਆਪਣੀ ਭਾਣੀਯੇ ਕੌਰਦੇ ।
ਜੇ ਦੂਜਿਆਂ ਦੀ ਅੱਖ ਨਾਲ ਦਿਖਦਾ ਤਾਂ ਆਪਣੀ ਅੱਖ ਕੱਢ ਦੇਂਦਾ ।

51. ਰੁਖੋ ਆਜੇ ਢਾਲਣੇ, ਬਾਗਰੀ ਮਿਲਾ ਸ਼ਪਾਹਤਾ,
ਡਿੱਗਣਾ ਸੀ ਰੁੱਖ ਨੇ, ਪੈਣਾ ਸਿਰ ਇਲਜ਼ਾਮ

## ਬੱਚੇ ਅਤੇ ਬੁਢੇ

52. ਪੇਟਤੂ ਯਾ ਬੇਟਤੂ
ਪੇਟ ਜਾਂ ਪੁੱਤਰ

53. ਬੱਚੇ ਰਾ (ਦਾ) ਕਿਆ ਠਗਣਾ

54. ਧਾਰਾਂ ਦੀਆਂ ਧੁਪਾਂ
ਧਾਰ ਦੀ ਧੁੱਪ, ਮਤਲਬ ਬੁਢਾਪਾ

55. ਲਹਾਏ ਪਰ ਬੈਠਯੋ ।
ਢਲਾਣ ਤੇ ਬੈਠਾ, ਮੌਤ ਦੇ ਕਰੀਬ

56. ਉਲੂਆਂ ਸਾਹੀਂ ਦਿਖਣਾ ।
ਉਲੂਆਂ ਵਾਂਗੂ ਦੇਖਣਾ, ਅਸਮਰੱਥ ਅੰਨ੍ਹਾ ਜੀਵਨ

57. ਨਿੱਕੇਯਾਣੇਆਂ ਕਯਾ ਪਛਯਾਣ
ਬੱਚਿਆਂ ਨੂੰ ਕਾਹਦੀ ਪਛਾਣ

## ਜਾਤੀਆਂ

58. ਭਾਟੇ ਖੀਰੋਂ ਦੀ ਤੇਹੀਂ ਰਾਜ ਛੋੜੇ ।
ਬਾਹਮਣ ਨੇ ਖੀਰ ਲਈ ਰਾਜ ਛੱਡ ਦਿੱਤਾ ।

59. ਅਸਾ ਡੂਮਣੇ ਸਹਰੀ, ਪਿੱਪਲ ਖਾਂਹਗੇ ਸਹੈ ਬਿਚਾਰੀ ।
ਅਸੀਂ ਡੂਮ ਸ਼ਹਿਰੀ, ਮਿਰਚ ਵੀ ਖਾਈਏ ਮਜ਼ੇ ਨਾਲ

60. ਮੁਕੇ ਸਰਾਧ, ਆਏ ਨੁਰਾਤੇ, ਪਾਧੇ ਬੈਠੇ ਚੁਪ ਚੁਪਾਤੇ

61. ਗੱਦੀ ਮਿੱਤਰ ਕਿਸ ਕੇ, ਭੱਤ ਖਾਧਾ ਖਿਸਕੇ

62. ਗੱਦੀ, ਗੁੱਜਰ, ਲਵਾਣਾ, ਜਿਤੇ ਮਿਲੇ ਤਿਤ (ਉਥੇ ਹੀ) ਦਬਾਣਾ

63. ਜੋਗੀ ਰੇ ਦੋ ਦੁਖ, ਅਕ ਨਿੰਦਰ, ਅਕ ਭੁੱਖ
ਜੋਗੀ ਦੇ ਦੋ ਦੁੱਖ, ਇਕ ਨੀਂਦਰ ਇਕ ਭੁੱਖ

64. ਬਰੜਾ ਰੀ ਹਾਂਡੀ ਭੱਤ, ਤਾਂ ਨੀਂਦਰ ਖੜਉਂ ।
ਬਰੜ ਦੀ ਹਾਂਡੀ ਵਿਚ ਭਾਤ ਤਾਂ ਨੀਂਦ ਹਰਾਮ ।

**ਸੰਸਾਰਕ ਸਮਝ**

65. ਘੋੜਾ ਮੁਲ ਦੁਮ ਸੁਮ, ਮਾਸ ਮੁਲ ਬੱਕਰਾ
ਸਪਾਈ ਮੁਲ ਢਾਲ ਤਲੁਆਰ, ਨਾਰ ਮੁਲ ਨਖਰਾ

66. ਰੰਨਾ ਮਾਰੇ ਸੋਹ ਮਰੇ, ਬਿਨ ਬਲਦੇ ਕਿਰਸਾਨ
ਚੜ੍ਹਦੀਆਂ ਘਾਟੀਆਂ ਸਹੈ ਮਰੇ, ਜੰਘਾਂ ਜਿਸਦੀਆਂ ਨਿ ਤ੍ਰਾਣ
ਰੰਨਾ ਮਾਰੇ ਉਹ ਮਰੇ, ਬਿਨ ਬਲਦੋਂ ਕਿਰਸਾਨ
ਚੜ੍ਹਦੀਆਂ ਘਾਟੀਆਂ ਉਹ ਮਰੇ ਲੱਤਾਂ ਵਿਚ ਨਹੀਂ ਜਾਨ

67. ਮੂੰਹੋਂ ਪੀਆਂ ਚਿਮੜੀਆਂ ਪਿੱਠੀ ਪਿਆ ਲਕ੍ਬ
ਨੂਆਂ ਨੀ ਬੋਲਦੀਆਂ ਸੋਹਰਾ ਪੁਤਰ ਨੀ ਬੋਲਦੇ ਬੱਬ
ਮੂੰਹ ਤੇ ਪਈਆਂ ਝੁਰੜੀਆਂ, ਕੁੱਬਾ ਹੋ ਗਿਆ ਲੱਕ
ਨੂੰਹਾਂ ਨਾ ਆਖਣ ਸਹੁਰਾ, ਪੁੱਤ ਨਾ ਆਖੇ ਬਾਪ ।

68. ਦੇਆ ਮਿਠੀ ਵਿ ਮਤ ਬਣਾ, ਜੋ ਕੋਈ ਨਿਗਲੀ ਜਾਏ ।
ਦੇਆ ਕੌੜਾ ਵਿ ਮਤ ਬੇਟਾ, ਜੇ ਕੋਈ ਥੁਕੀ ਦੇ ।
ਏਨਾ ਮਿਠਾ ਨਾ ਬਣੀ ਕਿ ਕੋਈ ਨਿਗਲ ਲਵੇ ।
ਏਨਾ ਕੌੜਾ ਵੀ ਨਾ ਬਣੀ ਕਿ ਕੋਈ ਥੁੱਕ ਸੱਟੇ ।

69. ਤਿੰਨੋ ਢੈਤੇ (ਡਿੱਗੇ) ਨੀ ਉਠਣ, ਕੇਲਾ ਥੰਮ, ਕੁੰਜਰ (ਹਾਥੀ), ਕਪੂਤ
ਤਿੰਨੋ ਸਿਧੇ ਨੀ ਚਲਣ ਸੀਂਹ, ਸਰਪ, ਸਪੂਤ
ਤਿੰਨੋ ਫਟੇ ਨਾ ਮਿਲਣ, ਮਨ, ਮੋਤੀ, ਦੁਧ ।

70. ਹੰਡੂ ਉਠਣਦਾ ਤਾਂ ਆਪਣੇਆਂ ਬਖਾਂ ਜਾਲ ਦਾ ।
ਹਾਂਡੀ ਉਬਲ੍ਹ, ਆਪਣੇ ਕੰਢੇ ਸਾੜੂ ।

71. ਸਿਆਣਿਆਂ ਦਾ ਗਲਾਣ ਕਨੇ (ਆਖਿਆ)
ਆਂਵਲੇ ਦਾ ਖਾਧਿਆ (ਖਾਧਾ) ਪਿਛੇ ਤੇ ਪਤਾ ਲਗਦਾ ।

72. ਸੱਤਾਂ ਸਾਜਿਆਂ ਦਾ ਸਾਹੁੜ, ਖਿਲੇ ਪੌਂਦੇ ਬਾਹਜ ।
ਸੱਤਾਂ ਹਿਸੇਦਾਰਾਂ, ਖੇਤ ਉਜਾੜਿਆ ਸਾਰਾ

73. ਗੱਠੀ ਨੀ ਲਿੱਦ, ਠਾਣੇਦਾਰ ਨੇ ਜਿਦ ।
ਪੱਲੇ ਨੀ ਧੇਲਾ, ਕਰਦੀ ਮੇਲਾ ਮੇਲਾ

74. ਆਡੀ (ਅੱਡੀ) ਖੋਰ ਜੁੱਟਾ (ਜੁੱਤੀ) ਬੁਰਾ, ਸਿਰੇ ਦਾ ਫੋੜਾ ਬੁਰਾ
ਨਾਤਿਆਂ ਦਾ ਮਰੋੜਾ ਬੁਰਾ, ਅੜਿਆ ਘੋੜਾ ਬੁਰਾ

75. ਬਾਹੀ (ਬਾਸੀ) ਹੁਕਾ, ਅਣਧੋਤਾ ਮੂੰਹ,
ਲੁੱਚਾ ਪੁੱਤਰ ਕੁਪੱਤੀ ਨੂੰਹ
ਚੌਂਹਦੀ (ਚਹੁੰਆਂ ਦਾ) ਦਾ ਫਿਟੇ ਮੂੰਹ

76. ਬਣੇ ਜਾਣਾ ਤਾਂ ਖੁਨਹੀ ਦਰਾਹਟੀ
ਘਰੇਂ ਆਉਣਾ ਤਾਂ ਚੜ੍ਹਨੀ ਘਾਟੀ
ਅੰਦਰ ਵੜੇ ਤਾਂ ਰੰਡ ਘੁਲਾਟੀ
ਅੱਜ ਮੁਏ ਕਿ ਕਲ ਕਿਆ ਰਾਤੀ
ਜੰਗਲ ਜਾਏ ਤਾਂ ਖੁੰਡੀ ਦਾਤੀ
ਘਰ ਆਵੇ ਤਾਂ ਚੜ੍ਹਨੀ ਘਾਟੀ
ਅੰਦਰ ਵੜੇ ਤਾਂ ਰੰਨ ਲੜਾਕੀ
ਅੱਜ ਮਰੇ, ਕੀ ਕੱਲ੍ਹ, ਕੀ ਰਾਤੀਂ

77. ਜਿਸਾ ਪਤਲੀ ਖਾਣਾ, ਤਿਸਾ ਛੀਂਡਾ ਪਾਣਾ
ਜਿਸ ਥਾਲੀ ਵਿਚ ਖਾਣਾ, ਉਸੇ ਵਿਚ ਛੇਕ ਕਰਨਾ

78. ਭਾਈਆਂ ਸਾਹੀਂ ਜੋੜੀ ਨੀ, ਜੇ ਬੈਰ ਨਾ ਹੋਏ
ਜੂਏ ਸਾਹੀਂ ਬਪਾਰ ਨੀ, ਜੇ ਹਾਰ ਨੀ ਹੋਏ
ਚੋਰੀਆਂ (ਚੋਰੀ) ਸਾਹੀਂ (ਵਰਗੀ) ਕਾਰ ਨੀ ਜੇ ਸਰਕਾਰ ਨਾ ਹੋਵੇ
ਤ੍ਰਿਆ (ਔਰਤ) ਸਾਹੀਂ ਵਜ਼ੀਰ ਨੀ ਜੇ ਬਦਕਾਰ ਨਾ ਹੋਏ।

79. ਬਾਓ ਦਿੱਖੀ ਪੂਣਾ ਲਾਣਾ।
ਖਰੀਆ, ਬੁਰੀਆ ਆਪ ਬਚਾਣਾ।
ਹਵਾ ਦੇਖ ਕੇ ਬਦਾਮ ਲਗਾਉਣਾ।
ਬੁਰਿਉਂ, ਚੰਗਿਉਂ ਆਪ ਬਚਾਣਾ।

80. ਬੇਣਜ ਕੋ ਕੋਰਲਾ ਸ਼ੀ, ਬਣੀਆਂ ਹੀਰੋਂ ਕੋਰੋ ਰੀਸ਼
ਬੇਣਜ ਕੀਆ ਥਾ ਸਾਹਮਣੇ, ਬਾਰੇ ਸ਼ੋਰੇ ਤੀਸ।
ਬਾਣੀਏਂ ਦੀ ਰੀਸ।
ਬਾਹਮਣ ਲਾਏ ਸੋ ਕਮਾਏ ਤੀਸ।

81. ਰਾਗੋਂ ਭੁੱਲੀ ਡੂਮਣੀ, ਗਾਂਦੀ ਆਲ-ਬਤਾਲ
ਤਾਲੋਂ ਘੁੱਥੀ ਡੂਮਣੀ, ਗਾਵੇ ਆਲ-ਪਤਾਲ

## ਨਕਲ

### ਗੱਦੀ ਅਤੇ ਗੱਦਣ

ਲੋਕ-ਨਾਟਕ ਦਾ ਖੁਲ੍ਹਾ ਮੰਚ। ਦੋਨੋਂ ਪਾਸੇ ਮੰਜੀਆਂ ਲਾ ਕੇ ਸ਼ਿੰਗਾਰ ਕਮਰੇ ਬਣੇ ਹਨ। ਇਕ ਮੰਜੀ ਦਾ ਆਸਰਾ ਲਈ ਗੱਦਣ ਆਪਣੇ ਕੱਪੜੇ-ਲੀੜਿਆਂ ਵਿਚ ਸਜੀ ਫਬੀ ਇਉਂ ਬੈਠੀ ਹੈ ਜਿਵੇਂ ਭੇਡਾਂ ਬੱਕਰੀਆਂ ਚਾਰ ਰਹੀ ਹੋਵੇ। ਦੂਜੇ ਕੋਨੇ ਤੋਂ ਮਨਸੁਖਾ (ਰੌਲੂ) ਦੋ ਤਿੰਨ ਸਾਥੀਆਂ ਨਾਲ ਮੰਚ ਤੇ ਆਉਂਦਾ ਹੈ। ਸਿਰ ਤੇ ਟੋਪੀ, ਮੱਥੇ ਤੇ ਮੁਕਟ, ਕੋਟ ਪਜਾਮਾ ਪਹਿਨੀ ਹੱਥ ਵਿਚ ਡੰਡਾ ਫੜਿਆ ਹੋਇਆ ਹੈ।

ਰੌਲੂ : (ਸਾਥੀਆਂ ਨੂੰ) ਵਾਹ ਕਿੰਨਾ ਸੁਹਣਾ, ਰੰਗੀਲਾ, ਦਿਲਕਸ਼ ਮੌਸਮ ਹੈ। ਸੱਚ ਮੁੱਚ ਮੈਨੂੰ ਇਹ ਘਾਟੀ ਬੜੀ ਪਿਆਰੀ ਲਗਦੀ ਹੈ। ਜੀ ਕਰਦਾ ਹੈ ਇਥੇ ਇਕ ਉਚੀ ਹਵੇਲੀ ਬਣਾ ਕੇ ਰਿਹਾ ਜਾਵੇ। (ਅੱਖਾਂ ਤੇ ਹੱਥ ਧਰ ਕੇ ਦੂਰ ਤਕ ਦੇਖਦਾ ਹੋਇਆ) ਅਹੁ ਦੇਖੋ ਨਦੀ ਦਾ ਕਿਨਾਰਾ ਹੈ! ਅਹੁ ਕੌਣ ਹੈ ? ਵਾਹ ! ਕਿੰਨੀ ਸੁੰਦਰ ਛਬੀਲੀ ਮੁਟਿਆਰ ਹੈ ? ਆਹ ਕਿਆ ਮਜ਼ੇਦਾਰ ਹੈ। (ਸਾਥੀਆਂ ਨੂੰ) ਜਾਉ ! ਜਾਉ ! ਲੁਕ ਛਿਪ ਕੇ ਉਸ ਨੂੰ ਫੜ ਲਿਆਉ।

(ਤਿੰਨੇ ਲੁਕਦੇ ਛਿਪਦੇ ਮੰਚ ਵੱਲ ਆਉਂਦੇ ਗੱਦਣ ਨੂੰ ਜ਼ਬਰਦਸਤੀ ਫੜ ਕੇ ਰੌਲੂ ਕੋਲ ਲੈ ਜਾਂਦੇ ਹਨ। ਰੌਲੂ ਉਨ੍ਹਾਂ ਨੂੰ ਅੱਖ ਮਾਰਦਾ ਹੈ, ਉਹ ਭੱਜ ਜਾਂਦੇ ਹਨ)

ਗੱਦਣ : (ਆਪਣੇ ਆਪ ਨੂੰ ਛੁਡਾਉਂਦੀ ਹੋਈ) ਛੱਡ ਦੇ ਮੈਨੂੰ। ਕੌਣ ਹੈਂ ਤੂੰ ? ਬਗਾਨੀ ਔਰਤ ਨੂੰ ਹੱਥ ਲਾਉਂਦਿਆਂ ਸ਼ਰਮ ਨਹੀਂ ਆਉਂਦੀ।

ਰੌਲੂ : (ਮੁਕਟ ਵੱਲ ਇਸ਼ਾਰਾ ਕਰਦਿਆਂ) ਤੈਨੂੰ ਪਤਾ ਨਹੀਂ ਅਸੀਂ ਕੌਣ ਹਾਂ ?

ਗੱਦਣ : ਹੂੰ, ਮੈਨੂੰ ਕਿਆ ਪਤਾ ਤੂੰ ਕੌਣ ਹੈਂ, ਹੋਵੇਂਗਾ ਆਪਣੇ ਘਰ, ਮੈਨੂੰ ਇਸਦਾ ਕਾਹਦਾ ਰੋਹਬ ?

ਰੌਲੂ : (ਨਾਟਕੀ ਢੰਗ ਨਾਲ ਹਸਦਾ, ਮੁਸਕਰਾਉਂਦਾ ਹੋਇਆ) ਹੇ ਛਬੀਲੀ ਛੋਕਰੀ ! ਤੈਨੂੰ ਕੀ ਪਤਾ, ਮੈਂ ਕੌਣ ਹਾਂ, ਆ ਤੈਨੂੰ ਦੱਸਾਂ ?

(ਬਾਂਹ ਫੜ ਕੇ ਆਪਣੇ ਵੱਲ ਖਿੱਚਦਾ ਹੈ)

ਗੱਦਣ : (ਝਟਕੇ ਨਾਲ ਬਾਂਹ ਛੁਡਾਉਂਦੀ ਹੋਈ) ਏ ! ਮੈਨੂੰ ਛੱਡ ਦੇ । ਜੇ ਮੇਰੇ ਗੱਦੀ ਨੂੰ ਪਤਾ ਲੱਗ ਗਿਆ ਤੇਰਾ ਭੜਥਾ ਬਣਾ ਦੂ । ਬੱਕਰੇ ਵਾਂਗੂੰ ਖੱਲ ਲਾਹ ਦੂ, ਖੱਲ !

ਰੌਲੂ : ਨਾ, ਨਾ, ਏਨਾ ਗੁਸਾ ਨਹੀਂ ਕਰੀਦਾ, ਤੇਰੀ ਸੁੰਦਰਤਾ ਵਿਗੜ ਜਾਂਦੀ ਹੈ । ਖੱਲ ਲਾਹੁਣ ਦੀ ਕੀ ਗੱਲ, ਲੈ ਤੂੰ ਮੇਰੀ ਜਾਨ ਲੈ ਲੈ, ਕੋਈ ਪਰਵਾਹ ਨਹੀਂ ।

(ਉਸ ਵੱਲ ਜਾਂਦਾ ਸਿਰ ਝੁਕਾਉਂਦਾ ਹੈ, ਫੇਰ ਉਸ ਨੂੰ ਬਾਂਹ ਤੋਂ ਫੜ ਕੇ ਆਪਣੇ ਵੱਲ ਖਿੱਚਦਾ ਹੈ)

ਗੱਦਣ : ਉਇ ! ਛੱਡ, ਕੋਈ ਦੇਖ ਲੂ ਤਾਂ ।

ਰੌਲੂ : ਦੇਖ ਲਊ ਤਾਂ ਕੀ ਹੋ ਜੂ, ਕੋਈ ਆਸਮਾਨ ਤਾਂ ਨੀ ਗਿਰ ਜੂ । ਆਹ, ਆ, ਅਹੁ ਦੇਖ ਮੇਰੇ ਮਹਿਲ ਕਿੰਨੇ ਉਚੇ, ਸੁਹਣੇ ਅਤੇ ਪਿਆਰੇ ਹਨ ।

ਗੱਦਣ : ਨਹੀਂ, ਨਹੀਂ, ਮੈਨੂੰ ਮਹਿਲ ਚੁਬਾਰੇ ਨਹੀਂ ਚਾਹੀਦੇ । ਮੈਨੂੰ ਆਪਣੀ ਇਹ ਧਰਤੀ, ਨਦੀਆਂ ਅਤੇ ਘਾਟੀਆਂ ਪਿਆਰੀਆਂ ਨੇ !

ਰੌਲੂ : ਪਾਗਲ, ਕੀ ਗੱਲਾਂ ਪਈ ਕਰਦੀ ਏਂ ; ਮੈਂ ਤੈਨੂੰ ਪਹਿਨਣ ਨੂੰ ਰੇਸ਼ਮੀ ਕੱਪੜੇ ਦਿਆਂਗਾ, ਖਾਣ ਨੂੰ ਵਧੀਆ ਪਕਵਾਨ, ਸੋਨੇ ਦੇ ਗੱਦੇਦਾਰ ਬਿਸਤਰ ਅਤੇ ਲਿਹਾਫ਼, ਪਹਿਨਣ ਨੂੰ ਸੋਨੇ ਚਾਂਦੀ ਦੇ ਗਹਿਣੇ । ਚਲ ਮੇਰੇ ਨਾਲ ਚਲ । ਮਾਰ ਗੋਲੀ ਗੱਦੀ ਨੂੰ ।

ਗਦਣ : ਨਹੀਂ, ਮੈਨੂੰ ਕੁਝ ਨਹੀਂ ਚਾਹੀਦਾ, ਛੱਡ ਦੇ ਮੈਨੂੰ, ਮੈਨੂੰ ਘਰ ਜਾਣ ਦੇ । ਮੈਨੂੰ ਆਪਣੀ ਰੋਟੀ, ਕਪੜੇ-ਗਹਿਣੇ ਅਤੇ ਪੱਟੂ, ਚਾਦਰਾਂ ਹੀ ਪਿਆਰੇ ਨੇ । ਮੈਨੂੰ ਮੇਰਾ ਗੱਦੀ ਜਾਨੋਂ ਪਿਆਰਾ ਹੈ ।

(ਮੰਜੀ ਤੋਂ ਪਿਛੇ ਸਰਕਦੇ ਹੋਏ ਗੱਦੀ ਮੰਚ ਤੇ ਆਉਂਦਾ ਹੈ ਅਤੇ ਰੌਲੂ ਦੇ ਸਿਰ 'ਚ ਤਿੰਨ ਚਾਰ ਡੰਡੇ ਮਾਰਦਾ ਹੈ)

ਰੌਲੂ : ਉਇ ਕੀ ਕਰ ਰਿਹਾ ਹੈਂ ? ਇਹ ਤੇਰੀ ਮਾਂ ਲਗਦੀ ਹੈ । ਮਾਰ ਮਾਰ ਕੇ ਚਟਣੀ ਬਣਾ ਦੂੰਗਾ ।

(ਫੇਰ ਮਾਰਦਾ ਹੈ, ਰੌਲੂ ਚੀਖਾਂ ਮਾਰਦਾ, ਗੰਦੀਆਂ ਗਾਲ੍ਹਾਂ ਕੱਢਦਾ ਇਧਰ ਉਧਰ ਭੱਜਦਾ ਹੈ)

ਗੱਦੀ : (ਉਸਨੂੰ ਫਿਰ ਕੁੱਟਦਿਆਂ ਹੋਇਆਂ) ਨਾਨੀ ਦੇ ਬੱਚੇ, ਦੌੜ ਜਾ ਨਹੀਂ ਤਾਂ ਮਾਰ ਮਾਰ ਕੇ ਹੱਡੀਆਂ ਤੋੜ ਦੂੰਗਾ ।

ਰੌਲੂ : (ਮਟਕ ਨਾਲ) ਬੜਾ ਆਇਐ ਮਾਰਨ ਵਾਲਾ, ਸ਼ੇਰ ਖਾਂ ਦਾ ਪੁੱਤਰ। ਇਹ ਤੇਰੀ "ਭੈਣ" ਲਗਦੀ ਐ ਜਿਹੜੀ ਤੈਨੂੰ ਤਕਲੀਫ਼ ਹੋ ਰਹੀ ਹੈ।

ਗੱਦਣ : (ਗੱਦੀ ਨੂੰ ਲਿਪਟਦੀ ਹੋਈ) ਇਹ ਕੋਈ ਪਾਗਲ ਲਗਦਾ ਹੈ। ਛੱਡ ਪਰ੍ਹਾਂ ਇਹਨੂੰ, ਚਲ ਘਰ ਚਲੀਏ।

ਰੌਲੂ : ਰੌਲੂ ਨੱਚਦਾ, ਝੂਮਦਾ, ਮਟਕਦਾ ਪਹਾੜੀ ਗੀਤ ਗਾਉਂਦਾ ਹੈ ਜਿਸਦਾ ਭਾਵ ਹੈ ਕਿ ਮੇਰੀ ਪਿਆਰੀ ਗੱਦਣ ਮੁੜ ਆ, ਤੇਰੇ ਗੱਦੀ ਨੂੰ ਪਰਲੀ ਘਾਟੀ ਸੱਪ ਲੜ ਜੂ। ਆ ਚਲੀ ਆ।

ਗੱਦਣ : (ਗੱਦੀ ਨੂੰ ਕਿਨਾਰੇ ਤੇ ਛੱਡ ਕੇ ਰੌਲੂ ਦੇ ਨਜ਼ਦੀਕ ਆਉਂਦੀ ਹੋਈ) ਵੇ, ਤੂੰ ਮੇਰੇ ਗੱਦੀ ਨੂੰ ਇਉਂ ਕਹਿੰਦਾ ਹੈਂ (ਧੱਕਾ ਦਿੰਦੀ ਹੈ) ਮੈਂ ਤੇਰੀ ਇਕ ਨਹੀਂ ਸੁਣਦੀ (ਗੱਦੀ ਨੂੰ) ਚਲੋ ਜੀ ਇਥੋਂ ਭੱਜ ਚਲੀਏ।

(ਜਾਣ ਲਗਦੇ ਹਨ)

ਰੌਲੂ : (ਪਿੱਛੇ ਭੱਜਦਾ ਗੱਦਣ ਦਾ ਆਂਚਲ ਫੜਦਾ ਹੋਇਆ) ਮੇਰੀ, ਪਿਆਰੀ, ਨਾ ਜਾਵੀਂ ! ਤੈਨੂੰ ਮਿਠਾਈ ਦਾ ਟੋਕਰਾ ਲਿਆ ਦਿਆਂਗਾ, ਮੇਰੀ ਜਾਨ, ਰੁਕ ਜਾ।

(ਤਦੇ ਮੰਚ ਤੇ ਇਕ ਹੋਰ ਗੱਦੀ ਆਉਂਦਾ ਹੈ)

ਪਹਿਲਾ ਗੱਦੀ : ਭਰਾ, ਚੰਗਾ ਹੋਇਆ ਤੂੰ ਆ ਗਿਆ। ਜ਼ਰਾ ਇਸ ਪਾਗਲ ਨੂੰ ਸਾਂਭੀਂ, ਮੈਂ ਗੱਦਣ ਨੂੰ ਘਰ ਛੱਡ ਆਵਾਂ। ਤੂੰ ਮੇਰੇ ਪਿੱਛੇ ਇਹਨੂੰ ਝਕਾਨੀ ਦੇ ਕੇ ਚਲਾ ਆਵੀਂ।

(ਗੱਦੀ ਉਸਨੂੰ ਫੜ ਲੈਂਦਾ ਹੈ, ਗੱਦੀ ਗੱਦਣ ਭੱਜ ਜਾਂਦੇ ਹਨ। ਥੋੜੀ ਦੇਰ ਬਾਅਦ ਉਹ ਵੀ ਰੌਲੂ ਨੂੰ ਧੋਖਾ ਦੇ ਕੇ ਭੱਜ ਜਾਂਦਾ ਹੈ)

ਰੌਲੂ : (ਉਠਦਾ ਹੋਇਆ) ਹਾਏ, ਹੱਡੀਆਂ ਗਈਆਂ, ਓਹ ! ਬੜਾ ਦਰਦ ਹੋ ਰਿਹੈ, ਚਲੀ ਗਈ, ਹਰਾਮਜ਼ਾਦੇ ਲੈ ਗਏ, ਆਪਣੀ ਅੰਮਾਂ ਨੂੰ, (ਰੋਣ ਦੀ ਮੁਦਰਾ ਵਿਚ) ਹਾਏ ਬੋ ਮੇਰੀਏ ਕਮਾਈਏ। ਕੀਹਨੂੰ ਛੱਡੀਏ, ਕੀਹਨੂੰ ਬੁਲਾਈਏ। ਉਹਨੂੰ ਫੜ ਕੇ ਨਾ ਲਿਜਾਉ, ਇਹ ਬੜੀ ਕੋਮਲ ਹੈ, ਕੌਲ ਦੀ ਨਾੜੀ ਵਰਗੀ, ਕਿਤੇ ਇਸ ਦੀਆਂ ਬਾਹਵਾਂ ਨਾ ਜਰਕ ਜਾਣ। ਛੱਡ ਦਿਉ ਪਾਗਲੋ, ਛੱਡ ਦਿਉ ਆਪਣੀ...(ਮੰਚ ਦੇ ਦੂਜੇ ਕਿਨਾਰੇ ਦੋਵੇਂ ਗੱਦੀ, ਗੱਦਣ ਨੂੰ ਫੜੀ ਖੜ੍ਹੇ ਹਨ, ਰੌਲੂ ਦੀਆਂ ਦਰਦ ਭਰੀਆਂ ਆਵਾਜ਼ਾਂ ਸੁਣ ਕੇ ਉਸ ਨੂੰ ਛੱਡ ਦੇਂਦੇ ਹਨ, ਰੌਲੂ ਗੱਦਣ ਨੂੰ ਫੇਰ ਬੁਲਾਉਂਦਾ ਹੈ) ਆ ! ਆ ! ਮੇਰੀ ਪਿਆਰੀ ! ਆ ! ਆ !

(ਗੱਦਣ ਉਸ ਵੱਲ ਜਾਂਦੀ ਹੈ)

ਗੱਦਣ : (ਰੌਲੂ ਦੇ ਕੋਲ ਆ ਕੇ ਪਿਆਰ ਭਰੀ ਮੁਦਰਾ ਵਿਚ) ਬੜੀ ਮੁਸ਼ਕਲ ਨਾਲ ਛੱਡਿਆ ਉਨ੍ਹਾਂ ਨੇ ਮੈਨੂੰ। ਤੂੰ ਸੱਚੀਂ ਬੜਾ ਪਿਆਰਾ ਹੈਂ। ਤੇਰਾ ਰੋਣਾ ਸੁਣ ਕੇ ਮੈਨੂੰ ਬੜਾ ਤਰਸ ਆਇਆ। ਪਰ ਮੈਂ ਕਰਾਂ ਕੀ। ਆ ਮੈਂ ਤੇਰੀਆਂ ਜੂੰਆਂ ਕੱਢਾਂ।

(ਰੌਲੂ ਮੁਸਕਰਾਉਂਦਾ ਹੋਇਆ ਉਸ ਕੋਲ ਜਾਂਦਾ ਹੈ, ਦੋਵੇਂ ਬੈਠ ਜਾਂਦੇ ਹਨ, ਗੱਦਣ ਜੂੰਆਂ ਦੇਖਣ ਲਗਦੀ ਹੈ, ਪਿਛੋਂ ਆ ਕੇ ਗੱਦੀ ਉਸਨੂੰ ਫੇਰ ਡੰਡੇ ਨਾਲ ਕੁੱਟਦਾ ਹੈ)

ਰੌਲੂ : ਆਹਾ, ਆਹਾ, ਬੜਾ ਮਜ਼ਾ ਆਇਆ। ਇਹਨਾਂ ਜੂੰਆਂ ਨੇ ਕਦੋਂ ਦਾ ਤੰਗ ਕਰ ਰੱਖਿਆ ਸੀ। ਅੱਜ ਸਾਰੀਆਂ ਕਾਬੂ ਆ ਗਈਆਂ (ਪਿਛੇ ਮੁੜ ਕੇ ਦੇਖਦਾ ਹੈ, ਗੱਦੀ ਗੱਦਣ ਬਾਂਹ ਵਿਚ ਬਾਂਹ ਪਾਈ ਉਸ ਤੇ ਡੰਡਾ ਬਰਸਾ ਰਹੇ ਹਨ) ਉਇ! ਤੂੰ ਫੇਰ ਆ ਗਿਆ? ਅੰਮਾਂ ਦਾ ਪਿੱਛਾ ਨਹੀਂ ਛੱਡਦਾ (ਕੁਝ ਸੋਚ ਕੇ ਉਠਦਾ ਹੋਇਆ ਗੱਦੀ ਦੇ ਕੋਲ ਜਾ ਕੇ ਕਹਿੰਦਾ ਹੈ) ਉਹ ਦੇਖ! ਓਹ ਹੋ, ਰਾਮ! ਰਾਮ! ਜ਼ੁਲਮ ਹੋ ਗਿਆ, ਮਾਰੇ ਗਏ, ਤਬਾਹ ਹੋ ਗਏ, ਜਲ ਗਏ, ਚਲੋ! ਚਲੋ! ਦੌੜੋ! ਬਚਾਉ!

ਗੱਦੀ : ਕੀ ਹੋਇਆ, ਕੌਣ ਜਲ ਗਿਆ?

ਰੌਲੂ : ਔਹ ਦੇਖ, ਸਾਹਮਣੇ ਕਿਸੇ ਦੇ ਘਰ ਨੂੰ ਅੱਗ ਲੱਗ ਗਈ। ਲੋਕ ਚੀਕਾਂ ਮਾਰ ਰਹੇ ਨੇ।

(ਗੱਦੀ ਉਸ ਤਰਫ਼ ਚਿੰਤਾਤੁਰ ਦੇਖਣ ਲਗਦਾ ਹੈ। ਰੌਲੂ ਗੱਦਣ ਨੂੰ ਲੈ ਕੇ ਭੱਜ ਜਾਂਦਾ ਹੈ)

ਗੱਦੀ : (ਮੁੜ ਕੇ) ਲੈ ਗਿਆ! ਧੋਖਾ, ਧੋਖਾ, (ਕਹਿੰਦਾ ਹੋਇਆ ਗੱਦੀ ਉਨ੍ਹਾਂ ਦੇ ਪਿਛੇ ਪਿਛੇ ਜਾਂਦਾ ਹੈ।)

## ਸਵਰ ਲਿਪੀਆਂ

### 1. ਕਿੰਨੌਰੀ ਲੋਕ ਗੀਤ ਤੌਮਾਸੋ ਗੀਥੜ[1]

ਬੀਤੇਲੀ ਕਾਵ ਹੋ ਲੇ, ਦੇਖੀਊ ਤੋਮਾਸੋ ।
ਬੀਤਲੇ ਕਾਵ ।
ਬੀਤੇਲੀ ਕਾਵ ਹੋ ਲੇ, ਰਾੜ ਕੇ ਚੁ ਦੇਨ ਸ਼ੋੜ ।
ਬੀਤੇਲੀ ਕਾਵ ।।

ਰਿੜ ਬੀਮਾ ਹੋ ਲੇ, ਸੁਨੁਯੋ ਚੁਮੋਰਿਯੋ ।
ਰਿੜ ਰਿੜ ਬੀਮਾ ।।

ਸੁਨੁਯੋ ਚੁਮੋਰਿਯੋ ਪਾਲਾ ਹੋ ਲੇ, ਬੌਤ ਲੀ ਮਾ ਕੇ ਵ ।।
ਸੁਨੁਯੋ ਚੁਮੋਰਿਯੋ ਪਾਲਾ ।।

ਬੌਤ ਤਾ ਲੀ ਰਾਨ ਗਯੋਸ਼ ਹੋ ਲੇ, ਪੁਰ ਤੀਊ ਦਾਰੜ ਸੀ ।
ਬੌਤ ਸਾ ਲੀ ਰਾਨ ਗਯੋਸ਼ ।।

ਮਾਰ ਮਾ ਕੇਵਾ ਹੋ ਲੇ, ਚੁਮੋਰਿਯੋ ਪਾਲਾਸ ।
ਮਾਰ ਮਾ ਕੇਵਾ ।।

ਮਾਰ ਤਾ ਲੇ ਰਾਨ ਗਯੋਸ਼ ਹੋ ਲੇ, ਮਾਰ ਤੀਯੂ ਦਾਰੜ ਸੀ ।
ਮਾਰ ਤਾ ਲੇ ਰਾਨ ਗਯੋਸ਼ ।। —ਆਦਿ

### ਸਵਰਲਿਪੀ

| | | | | | | | | | | | |
|---|---|---|---|---|---|---|---|---|---|---|---|
| ਪ | ਸਾ | ਮ | ਪਮ | ਮ | — | ਮ | — | — | ਗ ਸਾ | ਸ | ਨਿ ਸਾ |
| ਬੀ | ਤੇ | ਲੀ | ਕਾਈ | s | s | ਹੋ | s | s | s s | s | s s |
| ਮਮ | ਸਾਂ ਧ | ਸਾਂ | ਮ | ਮ ਸਾ | ਮ | ਗ | ਸਾ | s | — | — | — |
| ਦੇs | ਖੀ ਯੂ | s | ਤੋ | s s | s | ਮਾ | ਸੌਂ | s | s | s | s |
| ਮ | ਮ | ਮ | ਮ | ਪ | — | | | | | | |
| ਬੀ | ਤੇ | ਲੀ | ਕਾ | ਈ | s | | | | | | |

ਨੋਟ—ਬਾਕੀ ਪੈਰ੍ਹੇ ਵੀ ਏਵੇਂ ਹੀ ਗਾਏ ਜਾਂਦੇ ਹਨ ।

1. ਐਮ.ਐਸ.ਐਸ. ਠਾਕੁਰ—ਹਿਮਾਚਲੀਆ ਲੋਕ ਲਹਿਰੀ ਵਿਚੋਂ ਲਿਆ ਗਿਆ ।

## 2. ਕੁੱਲੂਈ ਲੋਕ ਗੀਤ–ਸੋਲਮਾ[1]

ਕੋਠੀ ਚਿਣੀ ਲੋਗੇ ਰੇ ਨਾਲਾ, ਧਨੀਰਾਮਾ,
ਕੋਠੀ ਚਿਣੀ ਲੋਗੇ ਰੇ ਨਾਲਾ ਪੇ ਔਂ ।
ਏਕ ਤਾ ਜਾਣਾ ਨੌਕਰੀ-ਨੌਕਰੀ,
ਦੂਜਾ ਗੋਰੂ ਰਾ ਪਾਲਾ ਪੇ ਔਂ ।
ਏਈ ਬੋਲਾ ਜਲਮਾ ਨੈਈ ਮਿਲਣਾ-ਮਿਲਣਾ,
ਮੇਲੀ ਲੋੜੀ ਹੋਰੀ ਤੂੰਆਰਾ ਪੇ ਔਂ ।
ਮੇਲੀ ਲੋੜੀ ਹੋਰੀ ਤੂੰਆਰਾ ਬੋਲਾ ਸੋਲਮਾ,
ਮੇਲੀ ਲੋੜੀ ਹੋਰੀ ਤੂੰਆਰਾ ਪੇ ਔਂ ।

### ਸਵ੍ਰਲਿਪੀ

| | | | | | | | | | | | |
|---|---|---|---|---|---|---|---|---|---|---|---|
| | | ਧ | | ਰੇ | | | | | | | |
| ਪ | ਪਪ | ਪ | ਮਗ | ਸਾ | ਰੇ | ਮ | ਗਰੇ | ਸਾ | ਪ | ਧ ਸਾ | — |
| ਕੋ | ਠੀ ਚਿ | ਣੀ | ਲੋਂs | ਗੇ | ਰੇ | ਨਾ | ਲਾ ਧ | ਨੀ | ਰਾ | s ਮਾ | s |
| | | ਧ | | ਰੇ | | | | | | | |
| ਪ | ਪਪ | ਪ | ਮਗ | ਸਾ | ਰੇ | ਮ | ਗ ਸਾ | ਰੇਸਾ | ਸਾ | — | — |
| ਕੋ | ਠੀ ਚਿ | ਣੀ | ਲੋਂ s | ਗੇ | ਰੇ | ਨਾ | ਲਾ s | ਪੇ s | ਔਂ | s | s |

ਨੋਟ—ਬਾਕੀ ਪੈਰ੍ਹੇ ਵੀ ਏਵੇਂ ਹੀ ਗਾਏ ਜਾਂਦੇ ਹਨ ।

## 3. ਲਾਹੁਲ-ਸਪੀਤੀ ਦਾ ਗੀਤ–ਆਙ ਮੋ[2]

ਜਿਸ ਪੇ ਆਙ ਮੋ ਪਰਦੇਸੀ ਸਾਂਗਾ,
ਆਙਮੋ ਮੇਰਾ ਚਾਲਾ ਨੀ ਜਾਣਾ ਓ ।
ਜਿਸ ਪੇ ਆਙਮੋ ਸ਼ਰਮ ਬਿਗਾੜੀ,
ਆਙਮੋ ਮੇਰਾ ਚਾਲਾ ਨੀ ਜਾਣਾ ਓ ।
ਜਿਸ ਪੇ ਆਙਮੋ ਦੇਸ ਛੋੜੀ ਜਾਣਾ,
ਆਂਙਮੋ ਮੇਰਾ ਚਾਲਾ ਨੀ ਜਾਣਾ ਓ ।

---

1. ਐਮ.ਐਸ.ਐਸ. ਠਾਕੁਰ—ਹਿਮਾਚਲੀਆ ਲੋਕ ਲਹਿਰੀ ਵਿਚੋਂ ਲਿਆ ਗਿਆ ।
2. ਉਹੀ ।

## ਸਵ੍ਰਲਿਪੀ

| | | | | | | | | | | | |
|---|---|---|---|---|---|---|---|---|---|---|---|
| ਸਾ | ਸਾ ਸਾ | — | ਰੇ | ਗਪ | — | ਪ | ਧਪ | —ਪ | ਪਰੇ | ਗਰ | — |
| ਜਿ | ਸ ਪੇ | s | ਅ | ਡਮੇ | s | ਪ | ਰਦੇ | sਸੀ | ਸs | sਗਾ | s |
| | | | | | | | ਪ | | | | |
| ਗ | ਧ ਪ | -ਮ | ਗਰੇ | ਗਸਾ | — | ਰੇਗ | ਗਰੇ | ਸਾ ਨਿ | ਪ | ਧਸਾ | — |
| ਆ | ਡਮੇ | ss | ਮੇs | sਰਾ | s | ਚਾ | ਲਾ | ਨੀs | ਜਾ | ਣਾ | s |
| ਸਾ | — | — | — | — | — | — | | | | | |
| ਐ | s | s | s | s | s | | | | | | |

ਨੋਟ—ਬਾਕੀ ਪੈਰ੍ਹੇ ਵੀ ਇਵੇਂ ਗਾਏ ਜਾਂਦੇ ਹਨ ।

### 4. ਬਿਲਾਸਪੁਰੀ ਗਿਧਾ[1]

ਹੁਣ ਜਮ ਗਈ ਗਵਿੰਦੀ ਮੇਰੀ ਬੱਚੀਏ ।
ਗਵਿੰਦੀ ਦਾ ਬਾਪੂ ਜੇ ਆਯਾ ਝਗੂ ਲੇ ਆਯਾ
ਹੁਣ ਪੈਹ੍ ਨ ਲਈਏ, ਗਵਿੰਦੀ ਮੇਰੀ ਬੱਚੀਏ ।
ਗਵਿੰਦੀ ਦਾ ਚਾਚਾ ਜੇ ਆਯਾ, ਮਿੱਠੂ ਲੇ ਆਯਾ,
ਹੁਣ ਖਾ ਲਈਏ ਗਵਿੰਦੀ ਮੇਰੀ ਬੱਚੀਏ ।
ਗਵਿੰਦੀ ਦਾ ਦਾਦਾ ਜੇ ਆਯਾ, ਕਿਲਣੀ ਲੇ ਆਯਾ,
ਹੁਣ ਦਬ ਦੇਣੀ ਗਵਿੰਦੀ ਮੇਰੀ ਬੱਚੀਏ ।

## ਸਵ੍ਰਲਿਪੀ

**ਸਥਾਈ :**

| | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|
| × | | ਗ | | × | | | | × | | | | × | | | | | |
| ਸਾ | ਰੇ | ਰੇ | ਸਾ | ਨਿ | ਸਾ | — | ਰੇ | ਗ | ਗ | ਮ | ਗ | ਰੇ | ਰੇਸਾ | — | | | |
| ਹੁ | ਣ | ਜ | ਮ | ਗ | ਈ | s | ਗ | ਵਿੰ | ਦੀ | ਮੇ | ਰੀ | ਬ | ਚਿs | ਏ | s | | |

1. ਕੇਸ਼ਵ ਆਨੰਦ—ਹਿਮਪ੍ਰਸਥ, ਲੋਕ ਸੰਪਰਕ ਵਿਭਾਗ ਸ਼ਿਮਲਾ ਤੋਂ ਲਿਆ ਗਿਆ ।

**ਅੰਤਰਾ :**

ਗ
— — — ਮ ਮ ਮ ਮ ਮ ਪ ਪ ਪ ਪ — ਧ ਧ ਧਪ
s s s ਗ ਵਿੰ ਦੀ ਦਾ ਬਾ ਪੂ ਜੇ ਆ ਯਾ s ਝ ਗੂ ਲੇ s
ਪ — ਪ ਪਮ
ਆ s ਯਾ ਗs ਗਵਿੰਦੀ ਦਾ ਬਾਪੂ...ਪਹਿਲਾਂ ਵਾਂਗੂ ਗਾਈਏ ਫਿਰ ਉਸਤੋਂ ਬਾਅਦ...
ਪ ਮ ਗ ਰੇ
ਆs ਯਾ s ਹੁਣ ਪੈਹ੍ ਨ ਲਈਏ...ਸਥਾਈ ਵਾਂਗੂ ਗਾ ਕੇ ।

ਨੋਟ—ਬਾਕੀ ਪੈਰ੍ਹੇ ਵੀ ਏਸੇ ਤਰ੍ਹਾਂ ਗਾਈਏ ।

## 5. ਹਸਣੁ-ਖੇਲਣੁ (ਪੁੱਤ ਜੰਮੇ ਦਾ ਗੀਤ)

ਕਾਲੇ ਮਹੀਨੇ ਦੀਆਂ ਨ੍ਹੇਰੀਆਂ ਰਾਤੀਂ
ਜਨਮੇਆ ਕ੍ਰਿਸ਼ਣ ਮੁਰਾਰੀ ਨੀ
ਮਤ ਦਿੰਦੀਆਂ ਸੈਈਓ ਗਾਲੀ ਨੀ, ਗਰੀਬਣੀ ਦਾ ਜਾਯਾ ।

| | | | | | | | | |
|---|---|---|---|---|---|---|---|---|
| ਕਾ | ਲੇ | ਮ | ਹੀਨੇ | ਦੀ | ਯਾ | ਨ੍ਹੇ | ਰੀ | ਯਾਂ |
| ਧ | ਪ | ਧ | ਮ | ਮ | — | ਰੇ | ਮ | ਰੇ |
| ਰਾ | ਤੀ | ਜਨਮੇ | ਯਾ | ਕ੍ਰਿਸ਼ਣ | ਮੁ | ਰਾ | ਰੀ | |
| ਮਪ | ਧਸ | ਧ ਪ ਧ | ਮ | ਮ-ਰੇ | ਰੇ | ਮ | ਪ | |
| ਨਿ | ਮ | ਤ | ਦਿੰ | ਦਿਯਾ | ਸਈਯੋ | | ਗਾਲੀਂ | |
| ਧ | ਸ | ਧ | ਪ | ਪ ਧ | ਮ-ਰੇ | | ਰੇ ਮ ਪ | |
| ਨਿ | ਗ | ਰੀ | ਬ ਣੀ | ਦਾ | ਜਾ | | ਯਾ | |
| ਧ | ਸ ਧ | ਪ | ਮ ਪ | ਧ | ਪ ਮਾ | | ਮ | |

ਨੋਟ—ਬਾਕੀ ਪੈਰ੍ਹੇ ਵੀ ਏਵੇਂ ਗਾਏ ਜਾਂਦੇ ਹਨ ।

### 6. ਗੰਗੀ[1]

ਘੜਾ ਭਰੀ ਲੈਣਾ ਧੋਈ ਧੋਈ ਕੇ
ਦਿਨ ਤੇਰੇ ਆਸਰੇ ਕਟਿਯਾ
ਰਾਤ ਕੱਟੀ ਲੈਣੀ ਰੋਈ ਰੋਈ ਕੇ । ਆਦਿ ।

### ਸਵ੍ਰਲਿਪੀ

ਮ ਗ ਧ
ਸਾ ਰੇ ਰੇ ਰੇ ਨਿ – ਨਿ ਸਾ ਸਾ ਗ – ਗ ਮ – ਮ ਪ
ਘ ऽ ੜਾ ऽ ऽ ऽ ਭ ऽ ਰੀ ਲੇ ऽ ਣਾ ਧੋ ऽ ਈ ऽ

ਗ ਪ
– ਮ ਗ ਗ ਮ – – – – – ਮ ਗ – – ਗ ਮ
ऽ ਧੋ ਈ ਕੇ ऽ ऽ ऽ ऽ ऽ ऽ ऽ ऽ ऽ ਦਿ ਨ

ਮ ਸਾਂ ਪ
– ਪ ਪ ਨਿਸਾਂ – – ਨਿ ਪ ਪ ਮ – – ਮ ਗ – ਗ ਸਾ
ऽ ਤੇ ਰੇ ऽऽ ऽ ऽ ਆ ऽ ਸ ਰੇ ऽ ਕ ਟ੍ਯਾ ऽ ਐ ऽ

ਨੋਟ—"ਰਾਤ ਕਟੀ ਲੈਣੀ ਰੋਈ-ਰੋਈ ਕੇ" ਨੂੰ ਪਹਿਲੀ ਪੰਕਤੀ ਵਾਂਗੂ ਗਾਉਣ ਮਗਰੋਂ ਬੋਲ ਸਮਾਪਤ ਕਰ ਦਿੱਤਾ ਜਾਂਦਾ ਹੈ ।

### 7. ਨਾਟੀ[2]

ਸਥਾਈ : ਲੋਟਾ ਧੀਉਵਾ ਰੋ ਹੋ ਬੇਟੀ ਕਮਲਾ—
ਲੋਟਾ ਧੀਉਵਾ ਰਾ ਹੋ...
ਯੇਥੇ ਲਾਗਾ ਤੇ ਪਤਾ ਕਮਲਾ ਤੇਰੇ ਜੀਉਵਾ ਰਾ ਹੋ...
ਤੇਰੇ ਜੀਉਵਾ ਰਾ ਹੋ ਬੇਟੀ ਕਮਲਾ ਤੇਰੇ ਜੀਉਵਾ ਰਾ ਹੋ
ਤਾਰੇ ਲਾਗੀ ਰੇ ਹੋ ਬੇਟੀ ਕਮਲਾ ਤਾਰੇ ਲਾਗੀ ਰੇ ਹੋ...
ਚੀਟੇ ਤੇਰੇ ਦਾਂਦੜ ਕਮਲਾ ਪਿਯਾਰੇ ਲਾਗੀ ਰੋ ਹੋ...ਆਦਿ

---

1. ਕੇਸ਼ਵ ਆਨੰਦ—ਹਿਮਪ੍ਰਸਥ, ਲੋਕ ਸੰਪਰਕ ਵਿਭਾਗ ਸ਼ਿਮਲਾ ਤੋਂ ਲਿਆ ਗਿਆ ।
2. ਨੰਦ ਲਾਲ ਗਰਗ—ਹਿਮਪ੍ਰਸਥ, ਲੋਕ ਸੰਪਰਕ ਵਿਭਾਗ ਸ਼ਿਮਲਾ ਤੋਂ ਲਿਆ ਗਿਆ ।

## ਸਵ੍ਰਲਿਪੀ

| | | | | | | | |
|---|---|---|---|---|---|---|---|
| ਪ | ਪਨਿ | -ਧ | ਪਮ | ਮ | ਪਧ | ਮ | ਰੇਰੇ |
| ਲੋ | ਟਾਪੀ | sਐ | ਰਾs | ਹੋ | ਬੇਟੀ | ਕ | ਮਲਾ |
| ਮ | ਪਨਿ | -ਧ | ਪ | ਮ | — | — | — |
| ਲੋ | ਟਾਪੀ | ਐ | ਰਾ | ਹੋ | s | s | s |

ਨੋਟ—ਬਾਕੀ ਪਕਤੀਆਂ ਵੀ ਪਹਿਲੀ ਪੰਕਤੀ ਵਾਂਗੂ ਹੀ ਗਾਈਆਂ ਜਾਂਦੀਆਂ ਹਨ ।

# 11. ਪੁਸਤਕ ਸੂਚੀ

## ਹਿੰਦੀ ਪੁਸਤਕਾਂ


1. ਕਮਨੀਯ ਕਿੰਨੌਰ : ਰਾਮ ਕ੍ਰਿਸ਼ਨ ਕੌਲ
2. ਕਹਾਨੀ ਹਿਮਾਚਲੇ ਦੀ : ਮਨੋਹਰ ਸ਼ਰਮਾ
3. ਕਾਂਗੜਾ-ਕਲਾ ਦੇਸ਼, ਸਾਹਿਤਯ : ਡਾ: ਐਮ. ਐਸ. ਰੰਧਾਵਾ
4. ਕਾਂਗੜਾ ਦਾ ਇਤਿਹਾਸ : ਸ਼ਮੀ ਸ਼ਰਮਾ
5. ਕਾਂਗੜਾ ਦੇ ਲੋਕ ਗੀਤ ਸਾਹਿਤ੍ਯਕ ਵਿਸ਼ਲੇਸ਼ਣ ਏਵਮ ਮੂਲਯਾਂਕਨ (ਥੀਸਿਜ਼) : ਡਾ: ਗੌਤਮ ਸ਼ਰਮਾ ਵਿਅਥਿਤ
6. ਕਾਂਗੜੀ ਲੋਕ ਗੀਤ : ਡਾ: ਗੌਤਮ ਸ਼ਰਮਾ ਵਿਅਥਿਤ
7. ਕਾਂਗੜੇ ਦੀ ਸੰਸਕ੍ਰਿਤੀ : ਖ਼ੁਸ਼ੀ ਰਾਮ ਸ਼ਾਸਤਰੀ
8. ਕਾਗਜ਼ ਦਾ ਹੰਸ : ਡਾ: ਗੌਤਮ ਵਿਅਥਿਤ
9. ਕਿੰਨੌਰੀ ਲੋਕ ਸਾਹਿਤਯ : ਡਾ: ਬੰਸ਼ੀ ਰਾਮ
10. ਕੁਲੂਵੀ ਲੋਕ ਸਾਹਿਤਯ : ਡਾ: ਪਦਮ ਚੰਦ ਕਾਸ਼ਯਪ
11. ਕੁੱਲੂਤ ਦੇਸ਼ ਦੀ ਕਹਾਣੀ : ਲਾਲ ਚੰਦਰ ਪ੍ਰਾਰਥੀ
12. ਕਿੰਨਰ ਦੇਸ਼ : ਰਾਹੁਲ ਸਾਂਸਕ੍ਰਿਤਾਇਨ ਦਾ
13. ਗੂਗਾ ਗਾਥਾ : ਦੇਵ ਰਾਜ
14. ਝੂਮੇ ਧਰਤੀ ਗਾਏ ਲੋਕ : ਡਾ: ਗੌਤਮ ਵਿਅਥਿਤ
15. ਲਾਮਣ : ਮੌਲੂ ਰਾਮ ਠਾਕੁਰ
16. ਪਹਾੜੀ ਚਿੱਤਰਕਾਰ : ਕਿਸ਼ੋਰੀ ਲਾਲ ਵੈਦ
17. ਪਹਾੜੀ ਭਾਸ਼ਾ : ਭੌਲੂ ਰਾਮ ਠਾਕੁਰ
18. ਪਰਵਤੀ : ਸ਼ਮੀ ਸ਼ਰਮਾ
19. ਪੰਜਾਬ ਦਾ ਪਰਵਤੀਯ ਇਤਿਹਾਸ : ਮੋਹਨ ਮੈਤਰੇਯ
20. ਪੰਜਾਬ ਦੇ ਪਰਵਤੀਯ ਪਰਦੇਸ਼ : ਸ਼ਮੀ ਸ਼ਰਮਾ
21. ਪਹਾੜੀ ਲੋਕ ਗੀਤ : ਦੁਨੀ ਚੰਦ ਸ਼ਰਮਾ
22. ਪਹਾੜਾਂ ਦੇ ਅੱਥਰੂ : ਡਾ: ਗੌਤਮ ਸ਼ਰਮਾ 'ਵਿਅਥਿਤ'
23. ਪਹਾੜੀ ਲੇਖ ਮਾਲਾ : ਭਾਸ਼ਾ ਕਲਾ, ਸਾਹਿਤਯ ਅਕਾਦਮੀ, ਹਿ. ਪ੍ਰ. ਸ਼ਿਮਲਾ।

24. ਪਹਾੜੀ ਭਾਸ਼ਾ : ਵਰਤਮਾਨ **ਔਰ ਭਵਿਸ਼ਯ** : ਭਾਸ਼ਾ ਕਲਾ, ਸਾਹਿਤਯ ਅਕਾਦਮੀ, ਹਿ. ਪ੍ਰ. ਸ਼ਿਮਲਾ
25. ਭਾਰਤ ਸੇ ਕਯਾ ਸੀਖੇਂ ? : ਮੈਕਸਮੂਲਰ
26. ਭਾਰਤੀ ਸੰਸਕ੍ਰਿਤੀ ਕੇ ਉਪਾਦਾਨ : ਡਾ: ਐਲ. ਮਜੂਮਦਾਰ
27. ਭਾਸ਼ਾ ਵਿਗਿਆਨ : ਡਾ: ਭੋਲਾ ਨਾਥ ਤਿਵਾਰੀ
28. ਮੰਡਿਆਲੀ ਲੋਕ ਗੀਤ (ਪ੍ਰਬੰਧ) : ਡਾ: ਕਾਸ਼ੀ ਰਾਮ
29. ਮਹਾਰਾਜਾ ਸੰਸਾਰ ਚੰਦ : ਰਾਜੇਸ਼ਵਰ ਪ੍ਰਸਾਦ ਨਰਾਇਣ ਸਿੰਘ
30. ਮਿੰਜਰਾ : ਸੰਪਾਦਕ ਡਾ: ਗੌਤਮ ਸ਼ਰਮਾ 'ਵਿਅਥਿਤ' ਕਾਂਗੜਾ ਲੋਕ ਸਾਹਿਤਯ ਪਰੀਸ਼ਦ, ਗ੍ਰੰਥਮਾਲਾ-2
31. ਰਾਜਕੁਮਾਰੀ ਔਰ ਤੋਤਾ : ਡਾ: ਗੌਤਮ ਵਿਅਥਿਤ
32. ਲੋਕ ਸਾਹਿਤਯ ਵਿਗਿਆਨ : ਡਾ: ਸਤਯੇਂਦਰ
33. ਲੋਕ ਸਾਹਿਤਯ ਕੀ ਭੂਮਿਕਾ : ਡਾ: ਸਤਯੇਂਦਰ
34. ਸ਼ੋਧ ਪਤਰਾਵਲੀ ਭਾਗ 1-2-3 : ਭਾਸ਼ਾ ਵਿਭਾਗ, ਹਿ. ਪ੍ਰ., ਸ਼ਿਮਲਾ
35. ਸਹੇੜਯੋ ਫੁੱਲ : ਸ਼ੇਸ਼ ਅਵਸਥੀ
36. ਸੁਆਦ ਬਖਰੇ ਬਖਰੇ : ਓਮ ਪ੍ਰਕਾਸ਼ ਪ੍ਰੇਮੀ
37. ਹਿਮਾਚਲ ਕੇ ਲੋਕ ਗੀਤ : ਲੋਕ ਸੰਪਰਕ ਵਿਭਾਗ, ਹਿਮਾਚਲ ਪ੍ਰਦੇਸ਼, ਸ਼ਿਮਲਾ
38. ਹਿਮਾਚਲ ਕੀ ਲੋਕ ਗਾਥਾਏਂ : ਧਿਆਨ ਸਿੰਹ ਕੁਟਲਹੈਜੀਆ
39. ਹਿਮਾਚਲ ਕੀ ਲੋਕ ਕਥਾਏਂ : ਸੰਤ ਰਾਮ ਵਤਸ
40. ਹਿਮਾਚਲ ਪ੍ਰਸ਼ਸ਼ਤੀ ਭਾਗ-6 : ਕ. ਮਾ. ਗੋਪਾਲ ਸ਼ਾਸਤਰੀ
41. ਹਿਮਾਨੀ ਲੋਕ ਸਾਹਿਤਯ : ਨਰੇਂਦਰ ਧੀਰ
42. ਹਿਮਾਚਲ ਗੌਰਵ : ਹਰੀ ਰਾਮ ਜਸਟਾ
43. ਹਿਮਾਚਲ ਪ੍ਰਦੇਸ਼ : ਰਾਹੁਲ ਸਾਂਕਰਤਾਇਨ
44. ਹਿਮਾਚਲ ਪਰਿਚਯ : ਰਾਹੁਲ ਸਾਂਕਰਤਾਇਨ
45. ਹਿਮਾਚਲੀ ਲੋਕ ਲਹਿਰੀ : ਐਸ.ਐਸ.ਐਸ. ਠਾਕੁਰ
46. ਹਿਮਾਚਲ ਕੀ ਲੋਕ ਗਾਥਾਏਂ : ਲੋਕ ਸੰਪਰਕ ਵਿਭਾਗ, ਹਿਮਾਚਲ ਪ੍ਰਦੇਸ਼, ਸ਼ਿਮਲਾ
47. ਹਿਮਾਚਲ ਕੀ ਲੋਕ ਕਥਾਏਂ : ਕਿਸ਼ੋਰੀ ਲਾਲ ਵੈਦਯ
48. ਹਿੰਦੂ ਸੰਸਕਾਰ : ਡਾ: ਰਾਜਬਲੀ ਪਾਂਡੇਯ
49. ਹਿਮਾਚਲ, ਅਤੀਤ, ਵਰਤਮਾਨ, **ਭਵਿਸ਼ਯ** : ਦੇਵ ਰਾਜ ਸ਼ਰਮਾ
50. ਹਿਮਾਚਲ ਕੀ ਲੋਕ ਕਥਾਏਂ : ਸੰਤੋਸ਼ ਸ਼ੈਲਜਾ

## ਪਤ੍ਰਿਕਾਵਾਂ

1. ਹਿਮਭਾਰਤੀ : ਪ੍ਰਕਾਸ਼ਕ-ਨਿਰਦੇਸ਼ਕ, ਹਿ. ਪ੍ਰ. ਭਾਸ਼ਾ ਕਲਾ, ਸੰਸਕ੍ਰਿਤੀ ਨਿਦੇਸ਼ਾਲਯ, ਪਰੀ ਮਹਿਲ, ਸ਼ਿਮਲਾ-9

2. ਸੋਮਸੀ : ਪ੍ਰਕਾਸ਼ਕ-ਸਚਿਵ ਭਾਸ਼ਾ ਕਲਾ ਅਕਾਦਮੀ, ਹਿ. ਪ੍ਰ. ਸ਼ਿਮਲਾ-9

3. ਹਿਮਪ੍ਰਸਥ : ਪ੍ਰਕਾਸ਼ਕ-ਨਿਰਦੇਸ਼ਕ ਲੋਕ ਸੰਪਰਕ ਵਿਭਾਗ, ਹਿ. ਪ੍ਰ. ਸ਼ਿਮਲਾ-2

4. ਜਨ ਸਾਹਿਤਯ : ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਭਾਸ਼ਾ ਵਿਸ਼ੇਸ਼ ਅੰਕ

5. ਜਨ ਸਾਹਿਤਯ : ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪਰਵਤੀ ਲੋਕਮਾਨਸ ਅਕ

6. ਆਜਕਲ : ਦਿੱਲੀ

7 ਹਿਮਸਿਮਨ : ਕਾਂਗੜਾ ਕਲਚਰਲ ਸੋਸਾਇਟੀ, ਧਰਮਸ਼ਾਲਾ

## ਅੰਗਰੇਜ਼ੀ ਪੁਸਤਕਾਂ

1. ਆਰਕੋਲੋਜੀਕਲ ਸਰਵੇ ਆਫ਼ ਇੰਡੀਆ (ਵਾ. 5) : ਅਲੈਕਜ਼ੈਂਡਰ ਕਨਿਘਮ

2. ਅਬੋਡ ਆਫ਼ ਸਨੋ : ਏ. ਵਿਲਸਨ

3. ਕਲਚਰਲ ਹੈਰੀਟੇਜ ਆਫ਼ ਹਿਮਾਚਲ ਪ੍ਰਦੇਸ਼ : ਕੇ.ਐਲ. ਵੈਦਯ

4. ਡਿਸਕਵਰੀ ਆਫ਼ ਕਾਂਗੜਾ ਵੈਲੀ : ਪ੍ਰੋ: ਜਯ ਦਯਾਲ

5. ਧਰਮਸ਼ਾਲਾ ਐਂਡ ਇਟਸ ਸਰਾਊਂਡਿੰਗ : ਐਚ.ਪੀ. ਪਬਲਿਕ ਰੀਲੇਸ਼ਨ ਡੀਪਾਰਟਮੈਂਟ,ਸ਼ਿਮਲਾ,ਧਰਮਸ਼ਾਲਾ

6. ਫ਼ਾਰਮਰਜ਼ ਆਫ਼ ਇੰਡੀਆ : ਡਾ: ਐਮ.ਐਸ. ਰੰਧਾਵਾ

7. ਗਜ਼ੇਟੀਅਰ ਆਫ ਚੰਬਾ :

8. ਗਜ਼ੇਟੀਅਰ ਆਫ਼ ਮੰਡੀ, ਸ਼ਿਮਲਾ, ਕੁਲੂ ਸ਼ਿਰਮੌਰ, ਐਟਸੈਟਰਾ :

9. ਹਿਮਾਚਲ ਪ੍ਰਦੇਸ਼, ਏਰੀਆ ਐਂਡ ਲੈਂਗੂਏਜ਼ : ਡਾ: ਵਾਈ.ਐਨ. ਪਰਮਾਰ

10. ਹਿਮਾਚਲ : ਡਾ: ਐਸ.ਐਸ. ਸ਼ਸ਼ੀ